

# ਗ਼ਦਰ ਲਹਿਰ ਦੀ ਕਹਾਣੀ

ਸੰਪਾਦਕ : ਜੈਤੇਗ ਸਿੰਘ ਅਨੰਤ

ਸ. ਜੈਤੇਗ ਸਿੰਘ ਅਨੰਤ ਨਾਮਵਰ ਫੋਟੋ ਕਲਾਕਾਰ ਪੱਤਰਕਾਰ, ਕਾਲਮ ਨਵੀਸ, ਲੇਖਕ ਤੇ ਵਿਦਵਾਨ ਹਨ। ਪੰਜਾਬੀ ਮਾਂ ਬੋਲੀ, ਪੰਥਕ ਸੋਚ, ਮਨੁੱਖੀ ਕਦਰਾਂ ਕੀਮਤਾਂ ਤੇ ਵਿਰਸੇ ਦੀਆਂ ਕਲਾਤਮਿਕ ਵਿਸ਼ੇਸ਼ਤਾਵਾਂ ਦੀਆਂ ਪੈੜਾਂ ਸਮਾਈ ਬੈਠੇ ਹਨ। ਉਨ੍ਹਾਂ ਦਾ ਸੰਪਾਦਨ ਕਲਾ ਜਿਥੇ ਗੂੜ੍ਹ, ਗੰਭੀਰ ਅਤੇ ਸਾਰਥਕ ਹੈ ਉਥੇ ਖਾਸ ਵਿਉਂਤ ਵਿਧੀ ਵਿੱਚ ਮੁਹਾਰਤ ਰੱਖਦੇ ਹਨ। ਉਹ ਸਨਸੱਜਿਤ ਪਰੰਪਰਾ, ਮਿਹਨਤ ਤੇ ਲਗਨ ਵਿੱਚ ਯਕੀਨ ਰੱਖਦੇ ਹਨ। ਉਨ੍ਹਾਂ ਦਾ ਵਿਸ਼ੇਸ਼ ਪਹਿਲੂ ਇਹ ਹੈ ਕਿ ਉਹ ਆਪਣੇ ਮਨੋਭਾਵਾਂ ਅਤੇ ਕਾਮਨਾਵਾਂ ਨੂੰ ਪ੍ਰਭਾਵ ਤੇ ਸੰਚਾਰ ਰਾਹੀਂ ਪ੍ਰਤੀਬੱਧ ਹੁੰਦੇ ਹਨ। ਉਹ ਪੰਜਾਬੀ ਸਭਿਆਚਾਰ ਦੇ ਦੋਵੇਂ ਪੰਜਾਬਾਂ ਦੇ ਐਂਬੈਸਡਰ ਦਾ ਰੁਤਬਾ ਰੱਖਦੇ ਹਨ। ਜ਼ਿੰਦਗੀ ਦੀਆਂ ਅਗਲੇਰੀਆਂ ਮੰਜ਼ਲਾਂ ਦੀ ਨਿਸ਼ਾਨਦੇਹੀ ਕਰਨਾ, ਉਨ੍ਹਾਂ ਦੀ ਫਿਤਰਸ ਦਾ ਲਕਸ਼ ਹੈ। ਅਧਿਆਤਮਕ ਸੋਚ ਦਾ ਪ੍ਰਤੀਕਾਤਮਿਕ ਚਿੰਨ੍ਹ ਬਣ ਕੇ ਵਿਲੱਖਣ ਮਾਨਵੀ ਸੰਦਰਭ ਦਾ ਵਰਕਾ ਖੋਲ੍ਹਦੇ ਹਨ।

- **ਜਸਬੀਰ ਸਿੰਘ ਸਰਨਾ (ਡਾ.)**
ਸ੍ਰੀਨਗਰ (ਜਮੂ ਕਸ਼ਮੀਰ)

ਸ. ਜੈਤੇਗ ਸਿੰਘ ਜੀ ਅਨੰਤ ਵਿਰਸੇ ਵਿੱਚੋਂ ਮਿਲਿਆ ਨਿਸ਼ਕਾਮ ਸਿੱਖੀ ਜੀਵਨ, ਸਾਹਿਤਕ ਸੁਹਜ-ਸੁਆਦ, ਕਲਾਤਮਿਕ ਰੁਚੀਆਂ ਅਤੇ ਵਤਨ ਦੀ ਧਰਤੀ ਦਾ ਮੋਹ ਆਪ ਦੀ ਵਿਲੱਖਣ ਸ਼ਖਸ਼ੀਅਤ ਦੀ ਆਭਾ ਹਨ। ਸਾਂਝੀ ਪੰਜਾਬੀ ਵਿਰਾਸਤ ਨੂੰ ਸੀਨੇ ਦੀਆਂ ਡੂੰਘਾਈਆਂ ਵਿੱਚ ਛੁਪਾਈ ਬੈਠੇ ਇਸ ਦੇ ਸੁਹਜ-ਸੁਆਦ ਨੂੰ ਮਾਣਦੇ ਹੋਏ ਆਪ ਦੋਵਾਂ ਪੰਜਾਬਾਂ ਦੀ ਸਦਾ ਖ਼ੈਰ ਮੰਗਦੇ ਰਹਿੰਦੇ ਹਨ। ਪਾਕਿਸਤਾਨ ਵਿਚਲੇ 'ਲਹਿੰਦੇ ਪੰਜਾਬ ਦਾ ਚੱਪਾ-ਚੱਪਾ ਆਪ ਨੇ ਇਸੇ ਗਰਜ਼ ਨਾਲ ਛਾਣਿਆਂ ਹੈ ਕਿ ਪੰਜਾਬੀਆਂ ਦੀ ਅਦਬੀ-ਸ਼ਖਸੀਅਤਾਂ ਦੀ ਪੈੜ ਦੇ ਨਕਸ਼-ਨੁਹਾਰ ਲੱਭੇ ਜਾਣ। ਜਿਵੇਂ ਤਿਤਲੀਆਂ, ਭੌਰੇ ਤੇ ਸ਼ਹਿਦ ਦੀਆਂ ਮੱਖੀਆਂ ਹਰ ਸੁਹਜ ਵਿਚੋਂ ਬਿਨਾਂ ਉਸ ਨੂੰ ਵਿਗਾੜੇ ਰਸ ਤੇ ਸੁਗੰਧ ਨਾਲ ਤ੍ਰਿਪਤ ਹੋ ਜਾਂਦੀਆਂ ਹਨ, ਉਵੇਂ ਹੀ ਅਨੰਤ ਜੀ ਪੰਜਾਬੀ ਅਦਬ ਦੇ ਸੁਹਜ ਨੂੰ ਆਪਣੀ ਕਲਾਤਮਕ ਸੂਝ ਰਾਹੀਂ ਇਕੱਠਾ ਕਰਦੇ ਹੋਏ ਅਦਬ ਦੇ ਭੰਡਾਰ ਨੂੰ ਮਾਲਾ-ਮਾਲ ਕਰ ਰਹੇ ਹਨ।

ਗੁਲਜ਼ਾਰ ਸਿੰਘ ਕੰਗ
ਪ੍ਰੋਫੈਸਰ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ
ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਗ਼ਦਰ ਲਹਿਰ ਦੀ ਕਹਾਣੀ (ਵਾਰਤਕ)
**Ghadar Lehar Di Kahani (Punjabi Prose)**



(1913-2013)

ਭਾਈ ਸਾਹਿਬ ਹਰਿਚਰਨ ਸਿੰਘ ਜੀ ਦੀ ਪਹਿਲੀ ਜਨਮ ਸ਼ਤਾਬਦੀ 'ਤੇ ਅਨੰਤ ਪਰਿਵਾਰ ਤੇ ਹਰਿਦਰਸ਼ਨ ਮੈਮੋਰੀਅਲ ਇੰਟਰਨੈਸ਼ਨਲ ਟਰੱਸਟ, ਕੈਨੇਡਾ ਵਲੋਂ ਲੱਖ-ਲੱਖ ਵਧਾਈ ਹੋਵੇ।

## ਇਸ ਕਲਮ ਤੋਂ

1. ਸੰਪਾਦਨਾ - ਜਨ ਪਰਉਪਕਾਰੀ ਆਏ - ਮਾਰਚ 2008
2. ,, - ਸਿਰਦਾਰ - ਮਾਰਚ 2009
3. ,, - ਪੰਚਨਦ - ਮਾਰਚ 2009
4. ,, - ਸਭਿ ਅਵਗਣ ਮੈਂ - ਅਪ੍ਰੈਲ 2009
5. ,, - ਬੇਨਿਆਜ਼ ਹਸਤੀ ਉਸਤਾਦ ਦਾਮਨ (ਸ਼ਾਹਮੁਖੀ) - ਮਾਰਚ 2011
6. ,, - ਬੇਨਿਆਜ਼ ਹਸਤੀ ਉਸਤਾਦ ਦਾਮਨ (ਗੁਰਮੁਖੀ) - ਜੂਨ 2011
7. ਰੇਖਾ ਚਿੱਤਰ - ਮਹਿਕ ਸਮੁੰਦਰੋਂ ਪਾਰ - ਜੂਨ 2011
8. ,, ,, - ਕਲਾ ਦੇ ਵਣਜਾਰੇ - ਜੂਨ 2011
9. ਸੰਪਾਦਨਾ - ਰਾਗਮਾਲਾ ਦਰਪਨ - ਅਪ੍ਰੈਲ 2012
10. ,, - ਰਾਗਮਾਲਾ ਨਿਰਨਯ - ਅਪ੍ਰੈਲ 2012
11. ,, - ਸਿਮਰਤੀ ਗ੍ਰੰਥ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਅਪ੍ਰੈਲ 2012
12. ,, - ਗ਼ਦਰੀ ਯੋਧੇ - ਮਾਰਚ 2014
13. ,, - ਗ਼ਦਰ ਦੀ ਗੂੰਜ ਤੇ ਭਾਈ ਰਣਧੀਰ ਸਿੰਘ - ਮਾਰਚ 2014
14. ,, - ਗ਼ਦਰ ਲਹਿਰ ਦੀ ਕਹਾਣੀ - ਮਾਰਚ 2014

# ਗ਼ਦਰ ਲਹਿਰ ਦੀ ਕਹਾਣੀ

ਸੰਪਾਦਕ
ਜੈਤੇਗ ਸਿੰਘ ਅਨੰਤ

(ਹਰਿਦਰਸ਼ਨ ਮੈਮੋਰੀਅਲ ਇੰਟਰਨੈਸ਼ਨਲ ਟਰੱਸਟ)
ਕੈਨੇਡਾ

**Ghadar Lehar Di Kahani (Punjabi Prose)**
ਗ਼ਦਰ ਲਹਿਰ ਦੀ ਕਹਾਣੀ (ਪੰਜਾਬੀ ਵਾਰਤਕ)

*Edited by*

**Jaiteg Singh Anant**
5858 - 138 Street
Surrey BC, Canada V 3X 3P3
Phone - Fax 604-591-7754
Email - jaiteganant@yahoo.com

ISBN 978-0-9918770-0-3



ਪਹਿਲੀ ਵਾਰ : ਮਾਰਚ 2014

ਮੁੱਲ : ਰੁਪਏ 375/-

ਕੈਨੇਡਾ, ਅਮਰੀਕਾ - 20 ਡਾਲਰ
ਬਰਤਾਨੀਆ - 10 ਪਾਉਂਡ

ਪੁਸਤਕ ਵਿੱਚ ਸ਼ਾਮਲ ਸਤਿਕਾਰਯੋਗ ਵਿਦਵਾਨਾਂ ਤੇ ਇਤਿਹਾਸਕਾਰਾਂ ਵੱਲੋਂ ਪ੍ਰਗਟਾਏ ਗਏ ਤੱਥਾਂ ਤੇ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ ਹੈ, ਬੇਸ਼ੱਕ ਉਹ ਆਪਣੇ ਖੇਤਰ ਦੀਆਂ ਨਾਮਵਰ ਹਸਤੀਆਂ ਹਨ।
-ਸੰਪਾਦਕ



## ਸਮਰਪਣ

*ਗ਼ਦਰ ਲਹਿਰ ਦੀ ਪਹਿਲੀ ਜਨਮ ਸ਼ਤਾਬਦੀ*

*ਤੇ*

*ਪੰਜਾਬੀ ਮਾਂ ਬੋਲੀ ਤੇ ਬੇਸ਼ਕੀਮਤੀ ਹੀਰੇ*

*ਸਿੱਖ ਸੋਚ ਤੇ ਵਿਰਾਸਤ ਦੇ ਪਹਿਰੇਦਾਰ*

*ਸਰਦਾਰਨੀ ਗੁਰਮੇਲ ਕੌਰ ਸੰਧੂ ਤੇ ਸਰਦਾਰ ਗਿਆਨ ਸਿਘ ਸੰਧੂ*

*ਨੂੰ*

*ਦਿਲ ਦੀਆਂ ਗਹਿਰਾਈਆਂ 'ਚੋਂ ਪਿਆਰ ਸਹਿਤ*

*ਭੇਂਟ*



## Books Available at following addresses

1. Bhai Mohan Singh Gaurd
C-128, AWHO Colony, Ved Vihar, Subhash Nagar,
Secunderabad-500015 (A.P.) India
Mobile : 098490-56857
2. S. Ujagar Singh
# 3078, Phase-II, Urban Estate,
Patiala - 147002 Punjab, India
Mobile : 094178-13072, 0175-2283285
3. S. Jaiteg Singh Anant
# 5858 - 138th Street, Surrey, B. C. V3X 3P3 (Canada)
Phone 1-604-591-7754, Email : jaiteganant@yahoo.com
4. Gurfateh Sewa Centre
#7875 Tranmere Dr Unit - 17, Mississauga, ON-L5S1TB (Canada)
Phone : 1-905-451-4006,1-647-801-6806
5. S. Gurjeet Singh
1723 S Cabana Ave, West Covina, CA-91790 (USA)
Phone : 1-323 666 7694
6. S Jujar Singh
19G Rasholm Way
Langley Berkshire, SL3 8WE
England (UK)

## ਤਤਕਰਾ

# ਮੁੱਖ ਬੰਦ

ਸ. ਜੈਤੇਗ ਸਿੰਘ ਅਨੰਤ, ਸਿੱਖ ਇਤਿਹਾਸ ਦੇ ਬਿਖਰੇ ਮਣਕਿਆਂ ਦੀ ਮਾਲਾ ਪਰੋਣ ਵਾਲਾ, ਸਿੱਖ ਸਥਿਤੀਆਂ ਦੀ ਸਿਧਾਂਤਕ ਸਮਝ ਰੱਖਣ ਵਾਲਾ, ਪੰਜਾਬ, ਪੰਜਾਬੀ, ਪੰਜਾਬੀਅਤ ਨੂੰ ਸਮਰਪਿਤ ਸਿੱਖ ਕੌਮ, ਸਿੱਖ ਧਰਮ, ਸਿੱਖ ਵਿਚਾਰਾਂ ਤੇ ਗੁਰਸਿੱਖ ਵਿਦਵਾਨਾਂ, ਗੁਰਮਤਿ ਹਮਾਇਤੀਆਂ ਦਾ ਹਮਾਇਤੀ ਸਾਡਾ ਸਿੱਖ ਇਨਸਾਈਕਲੋਪੀਡੀਆ ਹੈ। ਉਨ੍ਹਾਂ ਦਾ ਸਿੱਖੀ ਸਿਰੜ, ਸਿਦਕ, ਲਗਨ, ਮਿਹਨਤ ਸਿੱਖ ਪੰਥ ਦੀਆਂ ਪੈੜਾਂ ਦੀ ਪਹਿਚਾਣ ਨੂੰ ਸਮਰਪਿਤ ਹੈ। ਭਾਵੇਂ ਕਨੈਡਾ ਨਿਵਾਸੀ, ਪਰਵਾਸੀ ਹੈ ਪਰ ਪੰਜਾਬ ਦਾ ਦੀਵਾਨਾ ਸਿੱਖ ਹੈ।

ਪੰਜਾਬ ਦੇ ਵਿਰਸੇ ਪ੍ਰਤੀ ਮੋਹ, ਸਿੱਖ, ਵਿਰਸੇ ਨੂੰ ਸਿੱਖੀ ਮੇਰ, ਸਿੱਖ ਸਭਿਆਚਾਰ ਨੂੰ ਸਮਰਪਿਤ ਪੰਜਾਬ ਦੀ ਡਿਨ੍ਹੂੰ ਗੁਰੂ ਰੰਗਤ ਦੇਣ ਵਾਲਾ ਉਹ ਸਿੱਖ ਕਲਾਕਾਰ ਹੈ ਜਿਸ ਦੀ ਬੇਨਿਆਜ਼ ਹਸਤੀ ਤੋਂ ਵਾਰੇ ਜਾਈਏ।

ਉਹਨਾਂ ਦੀਆਂ ਕ੍ਰਿਤਾਂ **'ਜਨ ਪਰਉਪਕਾਰੀ ਆਏ', 'ਸਿਰਦਾਰ', 'ਪੰਚਨਦ'**, ਸਿਮਰਤੀ ਗ੍ਰੰਥ **'ਭਾਈ ਸਾਹਿਬ ਰਣਧੀਰ ਸਿੰਘ', 'ਬੇਨਿਆਜ਼ ਹਸਤੀ ਉਸਤਾਦ ਦਾਮਨ'** ਇਲਾਹੀ ਨੂਰ ਨਾਲ ਪਰੁੱਤੀਆਂ ਸਾਂਝੇ ਪੰਜਾਬ ਦੀ ਅਮਾਨਤ ਤੇ ਵਿਰਾਸਤ ਨੂੰ ਸਾਹਿਤ ਕਲਾ, ਧਰਮ, ਸਭਿਆਚਾਰ, ਲੋਕਯਾਨ ਦੀਆਂ ਸੂਖਮ ਲਗਰਾਂ ਪਾਲਦੀਆਂ, ਸਾਡੇ ਪੂਰੇ ਪੰਜਾਬ ਦੀਆਂ ਨਿਊਂ ਜੜ੍ਹ ਹਨ। ਸਤਿਕਾਰਤ ਹਸਤੀਆਂ ਦਾ ਸਿਮਰਤੀ ਗ੍ਰੰਥ ਤਿਆਰ ਕਰਨਾ, ਹਰਿਦਰਸ਼ਨ ਮੈਮੋਰੀਅਲ ਟਰੱਸ਼ਟ ਬਣਾਉਣਾ, ਉਨ੍ਹਾਂ ਦੇ ਡੂੰਘੇ ਅਵਚੇਤਨ, ਸਖ਼ਸ਼ੀਅਤ ਦੇ ਉੱਚੇ ਮਨੁੱਖੀ ਮਨ ਦੀ ਬਹੁਨੁਹਾਰੀ ਵਿਸ਼ਾਲਤਾ ਵਿਚ ਬੇਗਰਜ਼ ਸੇਵਾ ਹੈ। ਇਨ੍ਹਾਂ ਦੀ ਸਿੱਖ ਜਗਤ ਪ੍ਰਤੀ ਸੇਵਾ ਕਿਸੇ ਮੰਤਵ ਪੂਰਤੀ ਹਿੱਤ ਨਹੀਂ ਸਗੋਂ ਉਨ੍ਹਾਂ ਦੇ ਅੰਤਰ ਆਤਮੇ ਵਿਚ ਸਿੰਜੀ ਗੁਰੂ ਲਿਵ ਵਾਲੀ ਸਾਂਝ, ਸਿੱਖੀ ਪ੍ਰਤੀ ਮੋਹ ਦਾ ਪ੍ਰਗਟਾਵਾ ਹੈ। ਇਸ ਦੀ ਅੰਤਰ-ਧਾਰਾ (drift) ਵਿਚ ਗੁਰਮਤਿ ਦਰਸ਼ਨ, ਗੁਰੂ ਸੰਕਲਪਾਂ ਨੂੰ ਪਾਠਕ ਆਪ ਪਛਾਣ ਲਵੇਗਾ।

ਸ. ਜੈਤੇਗ ਸਿੰਘ ਅਨੰਤ ਰੱਬ ਦੀ ਰਜ਼ਾ ਦੇ ਪਾਬੰਦ, ਵਚਨਬੱਧ ਸਾਡੀ ਸਿੱਖ ਸੰਸਥਾ ਹੀ ਹੈ, ਜਿਸ ਦੀਆਂ ਕਲਾ ਕ੍ਰਿਤਾਂ, ਜਿਨ੍ਹਾਂ ਵਿੱਚ ਇਸ ਸ਼ਖਸ ਦੀ ਸੰਪਾਦਕੀ ਰੂਹ, ਗੁਰੂ ਪਿਰਤ ਦਾ ਪੈਗਾਮ ਦਿੰਦੀ ਹੋਈ ਸਿੱਖ ਜਗਤ ਦੇ ਆਲੇ-ਦੁਆਲੇ ਦੀ ਵਲਗਣ ਹੋ ਨਿਬੜਦੀ ਹੈ। ਸਮੇਂ ਦੇ ਨਾਇਕ ਭਾਈ ਰਣਧੀਰ ਸਿੰਘ, ਕਰਤਾਰ ਸਿੰਘ ਸਰਾਭਾ, ਬਾਬਾ ਨਿਧਾਨ ਸਿੰਘ ਵਰਗੇ ਅਗਾਹਵਧੂ ਯੋਧਿਆ, ਸਿੱਖ ਇਤਿਹਾਸ ਅਤੇ ਸਮੁੱਚੀ ਕੌਮ ਦੇ ਥੰਮਾਂ ਨੂੰ ਖੋਰੇ ਤੋਂ ਬਚਾਉਣ ਵਾਲੇ ਸ. ਜੈਤੇਗ ਸਿੰਘ ਅਨੰਤ ਅੱਗੇ ਸ਼ਰਧਾ ਨਾਲ ਸਿਰ ਝੁਕਦਾ ਹੈ। ਇਹਨਾਂ ਦਾ ਰਹਿਣ ਵਸੇਰਾ ਭਾਵੇਂ ਕਨੈਡਾ ਹੈ ਪਰ ਰੂਹ ਦੀ ਉਡਾਰੀ ਪੰਜਾਬ ਹੈ। ਜਿਸਦੀ ਵਿਸਮਾਦੀ ਰਮਜ਼ ਵਿੱਚ ਵੱਖਰੀ ਕਲਾ, ਵੱਖਰੀ ਅਦਾ ਪੰਜਾਬ ਦੀ ਧਰਤੀ ਪ੍ਰਤੀ ਗੁਰੂ ਆਸ਼ਕੀ ਨਿਭਾਉਂਦੀ ਹੈ।

ਆਸ਼ਕੀ ਦੀ ਇਸ ਰੰਗਤ ਦਾ ਜਲਾਲ **ਪੁੰਦ੍ਰੀਕ, ਬਹੁ-ਵਿਸਤਾਰ, ਸਪਤਸ੍ਰਿਗ, ਸਾਚੀ**

ਸਾਖੀ, ਪ੍ਰਸਾਰ ਪ੍ਰਸ਼ਨ ਦੇ ਰਚੈਤਾ ਸਿਰਦਾਰ ਕਪੂਰ ਸਿੰਘ ਨੂੰ ਜੋ ਸਾਡੀ ਕੌਮ ਦੀਆਂ ਭੁੱਲੀਆ-ਵਿਸਰੀਆਂ ਪਰ ਅਣਮੁੱਲੀਆਂ ਯਾਦਾਂ ਨੂੰ ਸਮਰਪਿਤ ਕ੍ਰਿਤਾਂ ਰਾਹੀ ਪਹਿਚਾਣ ਕੀਤੀ ਜਾ ਸਕਦੀ ਹੈ। ਹੱਥਲੀ ਪੁਸਤਕ ਗ਼ਦਰ ਲਹਿਰ ਦੀ ਕਹਾਣੀ ਹੈ। ਸਾਡਾ ਸੋਚਣਾ ਬਣਦਾ ਹੈ ਕਿ ਸ. ਜੈਤੇਗ ਸਿੰਘ ਅਨੰਤ ਨੇ ਭਾਈ ਰਣਧੀਰ ਸਿੰਘ ਸਿਮਰਤੀ ਗ੍ਰੰਥ ਗ਼ਦਰ ਲਹਿਰ ਦੀ ਸੌ ਵੀਂ ਵਰ੍ਹੇ ਗੰਢ ਨੂੰ ਸਮਰਪਿਤ ਕਰਨਾ ਇਸ ਹੱਥਲੀ ਪੁਸਤਕ ਦਾ ਆਗਾਜ਼ ਹੈ। ਗਦਰ ਲਹਿਰ ਹਵਾ ਦਾ ਵਾ-ਵਰੋਲਾ ਨਹੀ ਸਗੋਂ ਸਾਡੀ ਕੌਮ ਦਾ ਸਰਬ ਸਾਂਝਾ ਆਦਰਸ਼ ਹੈ।

ਇੱਕ ਸਦੀ ਪਹਿਲਾਂ ਸਾਡੇ ਸਿੱਖ ਆਦਰਸ਼ ਦੀ ਸਥਾਪਨਾ ਗ਼ਦਰ ਲਹਿਰ ਨਾਲ ਹੋਈ। ਪਰ ਇਸ ਆਦਰਸ਼ ਨੂੰ ਸਾਡੀ ਕੌਮ ਨੇ ਭੁੱਲੀ ਵਿਸਰੀ ਯਾਦ ਤੇ ਭਰਮ ਭੁਲੇਖਾ ਬਣਾ ਲਿਆ। ਪਰ ਇਸ ਆਦਰਸ਼ ਦੀ ਪੂਰਤੀ ਤੇ ਪ੍ਰਾਪਤੀ ਨੂੰ 'ਗ਼ਦਰ ਲਹਿਰ ਦੀ ਕਹਾਣੀ' ਪੁਸਤਕ ਰਾਹੀਂ ਆਪਣੀ ਵਿਚਾਰਧਾਰਾ ਬਣਾਉਣਾ ਸ. ਜੈਤੇਗ ਸਿੰਘ ਅਨੰਤ ਜੀ ਦਾ ਗੁਰਮਤਿ ਕਰਮ ਹੈ। ਇਸ ਪੁਸਤਕ ਵਿੱਚ ਗ਼ਦਰ ਲਹਿਰ ਦੇ ਪ੍ਰਭਾਵ, ਗ਼ਦਰ ਲਹਿਰ ਤੋਂ ਉਪਜੀਆਂ ਲਹਿਰਾਂ ਜਿਸ ਤਰ੍ਹਾਂ ਕਾਮਾਗਾਟਾ ਮਾਰੂ ਜਹਾਜ਼ ਦਾ ਸਾਕਾ, ਬਜ ਬਜ ਘਾਟ, ਜਲ੍ਹਿਆਂ ਵਾਲੇ ਬਾਗ ਦਾ ਸਾਕਾ, ਗੁਰਦੁਆਰਾ ਸੁਧਾਰ ਲਹਿਰ, ਗੁਰੂ ਕੇ ਬਾਗ ਦਾ ਮੋਰਚਾ, ਨਨਕਾਣਾ ਸਾਹਿਬ ਦਾ ਸਾਕਾ, ਬੱਬਰ ਅਕਾਲੀ ਲਹਿਰ, ਜੈਤੋ ਦਾ ਮੋਰਚਾ ਆਦਿ ਪੱਖਾਂ ਨਾਲ ਸਿੱਖ ਇਤਿਹਾਸ ਦੇ ਹਕੀਕੀ ਪੱਖਾਂ ਦੀ ਪੜਚੋਲ ਹੈ। ਜਿਸ ਤੋਂ ਅਸੀ ਹੁਣ ਤੱਕ ਲਗਭਗ ਬੇਮੁੱਖ ਹੋ ਗਏ ਹਾਂ। ਗ਼ਦਰੀ ਬਾਬੇ ਜਿਨ੍ਹਾਂ ਵਿਚੋਂ ਕਰੀਬ ਨੱਬੇ ਫੀਸਦੀ ਹਿੱਸਾ ਅੰਮ੍ਰਿਤਧਾਰੀ ਗੁਰੂ ਦੇ ਸਜੇ ਸਿੱਖ ਸਨ, ਉਨ੍ਹਾਂ ਦੇ ਸੱਚ ਦੀ ਅੰਤਿਮ ਜਿੱਤ ਦੇ ਬ੍ਰਹਿਮੰਡੀ ਆਦਰਸ਼ ਬਾਰੇ ਵੀ ਅਸੀਂ ਚੁੱਪ ਹਾਂ।

ਠੀਕ ਹੈ ਲੋਕਾਂ ਨੇ ਇਸ ਲਹਿਰ ਦੇ ਪ੍ਰਭਾਵ ਨੂੰ ਕਬੂਲਿਆ ਪਰ ਇਸਦੀ ਅਸਲੀਅਤ ਤੋਂ ਬੇਮੁੱਖ ਹੀ ਹਨ, ਇਸ ਤੋਂ ਪਹਿਲੇ ਗ਼ਦਰ ਲਹਿਰ ਬਾਰੇ ਛਪੀਆਂ ਕ੍ਰਿਤਾਂ ਧੁੰਦਲਕੇ ਵਿਚ ਹਨ। ਜਿਨ੍ਹਾਂ ਵਿੱਚ ਗ਼ਦਰ ਲਹਿਰ ਨੂੰ ਸਿੱਖੀ ਸ੍ਰੋਤ ਦੇ ਤੌਰ ਤੇ ਨਹੀਂ ਕਬੂਲਿਆ ਗਿਆ, ਸਗੋਂ ਇਸ ਵਿਚੋਂ ਪੈਦਾ ਹੋਈਆਂ ਲਹਿਰਾਂ ਨੂੰ ਪ੍ਰਮੁੱਖਤਾ ਦਿੱਤੀ ਗਈ।

ਹੱਥਲੀ ਵਡਮੁੱਲੀ ਕ੍ਰਿਤ ਅਜ਼ਾਦੀ ਸੰਘਰਸ਼ ਦੇ ਵੇਗਮਈ ਸਿੱਖ ਵਲਵਲੇ ਨੂੰ ਸਮਰਪਿਤ ਮਹਾਨ ਸ਼ਖਸੀਅਤਾਂ ਭਾਈ ਰਣਧੀਰ ਸਿੰਘ, ਭਾਈ ਬਲਵੰਤ ਸਿੰਘ, ਬਾਬਾ ਵਿਸਾਖਾ ਸਿੰਘ, ਬਾਬਾ ਨਿਧਾਨ ਸਿੰਘ ਚੁੱਘਾ ਅਤੇ ਹੋਰ ਅਨੇਕਾਂ ਸਮਕਾਲੀ ਸੂਰਮਿਆਂ ਰਾਹੀਂ ਇਸ ਲਹਿਰ ਦੇ ਆਦਰਸ਼ ਨੂੰ ਹਕੀਕੀ ਰੂਪ ਵਿਚ ਆਪਣੀ ਸਚਿੱਤਰ ਫੋਟੋ ਗ੍ਰਾਫੀ ਦੇ ਕਲਾ ਸੁਹਜ ਨਾਲ ਗੁਰਮਤਿ ਚਿੰਤਨ ਦੇ ਵੱਡੇ ਰਹੱਸ ਨਾਲ ਜੋੜਦੀ ਹੈ। ਗ਼ਦਰ ਲਹਿਰ ਸਰਬ ਸਮਿਆਂ ਦਾ ਗੁਰਮਤਿ ਆਵੇਸ਼ ਹੈ। ਜਿਸਨੂੰ ਸਿੱਖ ਇਤਿਹਾਸ ਦੀ ਵੇਦਨਾ ਦੇ ਕੀਰਨੇ ਨਹੀਂ ਸਗੋਂ ਸਿੱਖ ਜਗਤ ਦੀ ਪ੍ਰਚੰਡ ਚੇਤਨਾ ਦੀ ਸਿਖ਼ਰ ਕਿਹਾ ਜਾ ਸਕਦਾ ਹੈ। ਇਹ ਪੁਸਤਕ ਸਿੱਖੀ ਸਤੰਭ ਹੈ। ਮੈਨੂੰ ਪੂਰਨ ਆਸ ਹੈ ਕਿ ਇਹ ਪੁਸਤਕ ਗ਼ਦਰ ਲਹਿਰ ਦੀ ਪੁਨਰ ਪੜਚੋਲ, ਪੁਨਰ ਸਿਰਜਨਾ ਦੇ ਪਰਿਪੇਖ ਹਿੱਤ ਲੁਕੇ ਛਿਪੇ ਪੱਖਾਂ ਨੂੰ ਉਜਾਗਰ ਕਰਦੀ ਪਾਠਕਾਂ ਦੇ ਹੁੰਗਾਰੇ ਦੀ ਕਸਵੱਟੀ 'ਤੇ ਖਰੀ ਉਤਰੇਗੀ। ਇਹ ਮਹਾਨ ਕ੍ਰਿਤ ਸਮੁੱਚੀ ਕੌਮ ਦੀ ਅਮਿੱਟ ਛਾਪ ਹੈ।

ਖ਼ੁਦਾ ਸਿੱਖ ਸੁਭਾਗ ਦੇ ਇਸ ਵਿਦਵਾਨ ਨੂੰ ਤੰਦਰੁਸਤੀ ਤੇ ਲੰਮੀ ਉਮਰ ਬਖ਼ਸ਼ੇ।

**ਡਾ. ਬਲਵਿੰਦਰ ਕੌਰ ਸਿੱਧੂ**
**ਪ੍ਰੋਫੈਸਰ, ਪੋਸਟ ਗ੍ਰੈਜੂਏਟ ਸਟੱਡੀਜ਼ ਵਿਭਾਗ,**
**ਪੰਜਾਬੀ ਯੂਨੀਵਰਸਿਟੀ ਰਿਜਨਲ ਸੈਂਟਰ, ਬਠਿੰਡਾ।**

# ਕੁਝ ਸ਼ਬਦ

ੴ

ਸ. ਜੈਤੇਗ ਸਿੰਘ ਅਨੰਤ ਜੀ ਜੈਸਾ ਨਾਮ ਵੈਸੀ ਹੀ ਸ਼ਖ਼ਸੀਅਤ। ਮੈਂ ਜਦੋਂ ਵੀ ਉਨ੍ਹਾਂ ਨੂੰ ਮਿਲਿਆ ਤਾਂ ਉਨ੍ਹਾਂ ਨੂੰ ਸਦਾ ਹੀ ਆਪਣੇ ਕੰਮ ਵਿਚ ਜਨੂੰਨ ਦੀ ਹੱਦ ਤੱਕ ਮਸਤ ਦੇਖਿਆ। ਅਸੂਲਾਂ ਦੇ ਪੱਕੇ ਪਾਬੰਦ, ਜਿਸ ਕੰਮ ਨੂੰ ਹੱਥ ਪਾ ਲਿਆ ਨੇਪਰੇ ਚਾੜ੍ਹ ਕੇ ਹੀ ਦਮ ਲਿਆ। ਜੋ ਟੀਚਾ ਇਕ ਵਾਰ ਮਿਥ ਲਿਆ ਉਸ ਦੀ ਸੰਪੂਰਨਤਾ ਲਈ ਦੁਨੀਆਂ ਗਾਹ ਮਾਰੀ। ਵਡੇਰੀ ਉਮਰ ਵੀ ਉਨ੍ਹਾਂ ਦੇ ਕੰਮ ਵਿਚ ਰੁਕਾਵਟ ਨਾ ਪਾ ਸਕੀ। ਆਲਸ ਨੂੰ ਤਾਂ ਉਨ੍ਹਾਂ ਨੇ ਆਪਣੇ ਨੇੜੇ ਫਟਕਣ ਤਕ ਨਹੀਂ ਦਿੱਤਾ।

ਸ. ਜੈਤੇਗ ਸਿੰਘ ਅਨੰਤ ਜੀ ਨੇ ਆਪਣੇ ਸਤਿਕਾਰਤ ਪਿਤਾ ਜੀ ਤੇ ਮਾਤਾ ਜੀ ਦੀ ਯਾਦ ਵਿਚ 'ਹਰਿਦਰਸ਼ਨ ਮੈਮੋਰੀਅਲ ਇੰਟਰਨੈਸ਼ਨਲ ਟਰੱਸਟ' ਬਣਾ ਕੇ ਆਪਣੇ ਮਾਤਾ ਪਿਤਾ ਜੀ ਦੇ ਸਤਿਕਾਰ ਪ੍ਰਤੀ ਆਪਣਾ ਫ਼ਰਜ਼ ਅਦਾ ਕੀਤਾ ਨਾਲ ਹੀ ਆਪਣੀ ਮਾਂ-ਬੋਲੀ, ਅਤੇ ਮਾਤ-ਭੂਮੀ ਪ੍ਰਤੀ ਆਪਣੇ ਹਿੱਸੇ ਆਏ ਫ਼ਰਜ਼ ਨੂੰ ਵੀ ਬਾਖ਼ੂਬੀ ਨਿਭਾ ਰਹੇ ਹਨ। ਇਨ੍ਹਾਂ ਨੇ ਉਹ ਖੋਜ ਕਾਰਜ ਕਰ ਵਿਖਾਏ ਜਿਨ੍ਹਾਂ ਨੂੰ ਵੱਡੀਆਂ-ਵੱਡੀਆਂ ਸੰਸਥਾਵਾਂ ਵੀ ਹੱਥ ਪਾਉਣ ਤੋਂ ਝਿਜਕਦੀਆਂ ਸਨ। ਇਨ੍ਹਾਂ ਨੇ ਆਪਣੇ ਮਿਥੇ ਕਾਰਜਾਂ ਨੂੰ ਬਾਖ਼ੂਬੀ ਨੇਪਰੇ ਹੀ ਨਹੀਂ ਚਾੜ੍ਹਿਆ ਬਲਕਿ ਸਾਰੀ ਦੁਨੀਆ ਵਿਚ ਵਾਹ-ਵਾਹ ਵੀ ਖੱਟੀ ਹੈ।

ਇਨ੍ਹਾਂ ਨੇ ਆਪਣੇ ਖੋਜ-ਕਾਰਜਾਂ ਜਨ ਪਰਉਪਕਾਰੀ ਆਏ, ਸਿਰਦਾਰ, ਪੰਚਨਦ, ਸਿਮਰਤੀ ਗ੍ਰੰਥ ਭਾਈ ਰਣਧੀਰ ਸਿੰਘ, ਉਸਤਾਦ ਦਾਮਨ ਵਰਗੀਆਂ ਵਡਮੁੱਲੇ ਗਿਆਨ ਨਾਲ ਭਰਪੂਰ ਪੁਸਤਕਾਂ ਸੰਪਾਦਿਤ ਕਰ ਕੇ ਪਾਠਕਾਂ ਦੀ ਝੋਲੀ ਪਾਈਆਂ ਹਨ। ਹੱਥਲੀ ਪੁਸਤਕ 'ਗ਼ਦਰ ਲਹਿਰ ਦੀ ਕਹਾਣੀ' ਵਿਚ ਪੰਜਾਬੀਆਂ ਵੱਲੋਂ ਦੇਸ਼ ਦੀ ਅਜ਼ਾਦੀ ਲਈ ਡੋਲ੍ਹੇ ਗਏ ਖ਼ੂਨ ਦੀ ਗਾਥਾ ਨੂੰ ਪਾਠਕਾਂ ਦੇ ਹੱਥਾਂ ਵਿਚ ਪਹੁੰਚਾ ਕੇ ਸ਼ਹੀਦਾਂ ਨੂੰ ਸੱਚੀ ਸ਼ਰਧਾਂਜਲੀ ਦੇ ਰਹੇ ਹਨ। ਇਹ ਸਭ ਕੁਝ ਕਰਨ ਦੀ ਲਗਨ ਨੇ ਸ. ਜੈਤੇਗ ਸਿੰਘ ਅਨੰਤ ਦੇ ਅੰਦਰਲੇ ਨੂੰ ਟਿਕ ਕੇ ਬੈਠਣ ਨਹੀਂ ਦਿੱਤਾ। ਕੈਨੇਡਾ ਵਰਗੀ ਅਰਾਮ-ਪ੍ਰਸਤ ਧਰਤੀ 'ਤੇ ਬਣਾਏ ਆਪਣੇ ਪੱਕੇ ਟਿਕਾਣੇ ਤੋਂ ਫ਼ਕੀਰਾਂ ਵਾਂਗ ਉੱਠ ਤੁਰੇ, ਕੁਝ ਲੱਭਣ ਲਈ, ਕੁਝ ਕਰਨ ਲਈ। ਦੁਨੀਆ ਭਰ ਦੀਆਂ ਲਾਇਬ੍ਰੇਰੀਆਂ ਫਰੋਲ ਮਾਰੀਆਂ। ਪਾਠਕਾਂ ਲਈ ਸਾਹਿਤ ਦੇ ਡੂੰਘੇ ਸਾਗਰਾਂ 'ਚੋਂ ਚੁੱਭੀ ਮਾਰ ਕੇ ਲੱਭ ਲਿਆਏ ਸ਼ਬਦਾਂ ਦੇ ਸੁੱਚੇ ਮੋਤੀ। ਪਰਦੇਸ ਵਿਚ ਬੈਠ ਕੇ ਵੀ ਆਪਣੀ ਮਾਂ-ਬੋਲੀ ਦੀ ਸੁੱਚੀ ਮਹਿਕ ਖਿਲਾਰ ਦਿੱਤੀ।

ਆਪ ਨੇ ਆਪਣੀ ਜ਼ਿੰਦਗੀ ਵਿਚ ਫ਼ੋਟੋ-ਕਲਾਕਾਰ, ਪੱਤਰਕਾਰ ਅਤੇ ਕਾਲਮ ਨਵੀਸ ਤੇ ਲੇਖਕ-ਵਿਦਵਾਨ ਦੇ ਤੌਰ 'ਤੇ ਮਿਹਨਤ ਕਰ ਕੇ ਜੋ ਵਡਮੁੱਲਾ ਗਿਆਨ ਪ੍ਰਾਪਤ ਕੀਤਾ ਹੋਇਆ ਹੈ, ਉਸ ਦਾ ਛਿੱਟਾ ਸਾਰੇ ਸੰਸਾਰ ਵਿਚ ਦੇਣ ਦੇ ਇੱਛੁਕ ਹਨ ਤਾਂ ਕਿ ਇੱਕ-ਇੱਕ ਦਾਣੇ ਤੋਂ 100-100 ਦਾਣੇ ਪੈਦਾ ਹੋ ਜਾਣ। ਮਾਂ-ਬੋਲੀ ਦੀ ਸੁਨਹਿਰੀ ਝਲਕ ਵਿਚ ਸਾਰੀ ਦੁਨੀਆ ਦੇ ਪੰਜਾਬੀ ਝੂਮ ਉਠਣ।

ਮੇਰੀ ਵਾਹਿਗੁਰੂ ਅੱਗੇ ਅਰਦਾਸ ਹੈ ਕਿ ਆਪਣੀ ਲਗਨ ਵਿਚ ਮਗਨ ਇਸ ਗੁਰਸਿੱਖ ਵਿਦਵਾਨ ਦੀ ਕਲਮ ਨੂੰ ਅਜਿਹਾ ਵਰਦਾਨ ਬਖ਼ਸ਼ਿਸ਼ ਕਰਨ ਕਿ ਉਨ੍ਹਾਂ ਦੀ ਜ਼ਿੰਦਗੀ ਦਾ ਤਜਰਬਾ ਕਲਮ ਰਾਹੀਂ ਕਾਗਜ਼ਾਂ ਦੀ ਹਿੱਕ 'ਤੇ ਉਹ ਪੈੜਾਂ ਪਾਵੇ ਜਿਸ ਤੋਂ ਦੁਨੀਆ ਦਾ ਹਰ ਸ਼ਖ਼ਸ ਆਪਣਾ ਜੀਵਨ ਰੁਸ਼ਨਾ ਲਵੇ। ਇਨ੍ਹਾਂ ਦਾ ਜੀਵਨ ਹਰ ਨੌਜਵਾਨ ਲਈ ਪ੍ਰੇਰਨਾ-ਸ੍ਰੋਤ ਬਣ ਜਾਵੇ...।

**ਸਿਮਰਜੀਤ ਸਿੰਘ**
ਸੰਪਾਦਕ 'ਗੁਰਮਤਿ ਪ੍ਰਕਾਸ਼' ਅਤੇ 'ਗੁਰਮਤਿ ਗਿਆਨ',
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

## ਦੀਦਾਰੀ ਹਰਫ਼

1908 ਵਿਚ ਪੰਜ ਹਜ਼ਾਰ ਭਾਰਤੀ ਕੈਨੇਡਾ ਦੀ ਧਰਤੀ ਤੇ ਪੁਜੇ। ਇਨ੍ਹਾਂ ਵਿਚ 99 ਫੀਸਦੀ ਲੋਕ ਪੰਜਾਬੀ ਸਨ ਤੇ ਇਨ੍ਹਾਂ ਪੰਜਾਬੀਆਂ ਵਿਚੋਂ ਵੀ 90 ਫੀਸਦੀ ਗਿਣਤੀ ਸਿੱਖਾਂ ਦੀ ਸੀ। ਇਨ੍ਹਾਂ ਵਿਚੋਂ ਬਹੁਤੇ ਰੋਜ਼ੀ-ਰੋਟੀ ਦੀ ਤਲਾਸ਼ ਵਿਚ ਹੀ ਆਏ ਸਨ। ਪਰ ਕੁਝ ਵਿਦਿਆਰਥੀ ਵੀ ਵੱਖ ਵੱਖ ਯੂਨੀਵਰਸਿਟੀਆਂ ਵਿਚ ਦਾਖਲ ਹੋਏ। ਸੰਤ ਤੇਜਾ ਸਿੰਘ ਹਾਰਵਰਡ ਯੂਨੀਵਰਸਿਟੀ ਵਿਚ ਦਾਖਲ ਹੋਏ। ਸੰਤ ਬਾਬਾ ਵਿਸਾਖਾ ਸਿੰਘ ਤੇ ਜਵਾਲਾ ਸਿੰਘ ਠੱਠੀਆ ਦੇ ਯਤਨਾਂ ਨਾਲ ਅਮਰੀਕਾ ਵਿਚ ਪਹਿਲਾ ਗੁਰਦੁਆਰਾ ਸਟਾਕਟਨ ਵਿਚ ਬਣਾਇਆ ਗਿਆ। ਇਹ ਸਥਾਨ ਭਾਰਤੀਆਂ ਦੀਆਂ ਧਾਰਮਿਕ ਸਮਾਜਿਕ ਤੇ ਰਾਜਨੀਤਿਕ ਗਤੀਵਿਧੀਆਂ ਦਾ ਕੇਂਦਰ ਸੀ। ਜਿਥੋਂ ਗੁਲਾਮੀ ਦੇ ਸੰਗਲਾਂ ਨੂੰ ਤੋੜਣ ਦੀ ਚਿਣਗ ਫੁਟੀ।

ਭਾਰਤ ਨੂੰ ਅੰਗਰੇਜ਼ਾਂ ਤੋਂ ਆਜ਼ਾਦ ਕਰਵਾਉਣ ਦੇ ਆਸ਼ੇ ਨਾਲ, "ਹਿੰਦੋਸਤਾਨ ਐਸੋਸ਼ੀਏਸ਼ਨ ਆਫ ਪੈਸਿਫਿਕ ਕੋਸਟ" ਸਥਾਪਿਤ ਹੋਈ। ਜੋ ਕਿ ਮੁਢਲੇ ਤੌਰ ਤੇ ਅਮਰੀਕਾ, ਕੈਨੇਡਾ ਦੇ ਕਿਰਸਾਨ, ਮਜ਼ਦੂਰ, ਤੇ ਵਿਦਿਆਰਥੀਆਂ ਦੇ ਸਾਂਝੇ ਯਤਨਾਂ ਨਾਲ ਸੰਨ 1913 ਵਿਚ ਕਾਇਮ ਕੀਤੀ ਗਈ। ਜਿਸ ਵਿਚ ਮੁਢਲੇ ਤੌਰ ਤੇ 90% ਪੰਜਾਬੀ ਸਨ ਜਿਨ੍ਹਾਂ ਵਿਚ ਵਧੇਰੇ ਗਿਣਤੀ ਸਿਦਕਵਾਨ ਅੰਮ੍ਰਿਤਧਾਰੀ, ਰਹਿਤ ਬਹਿਤ ਦੇ ਪੱਕੇ ਗੁਰਸਿੱਖਾਂ ਦੀ ਸੀ। ਜਿਨ੍ਹਾਂ ਵਿਚ ਸੰਤ ਵਿਸਾਖਾ ਸਿੰਘ, ਭਾਈ ਜਵਾਲਾ ਸਿੰਘ, ਭਾਈ ਨਿਧਾਨ ਸਿੰਘ ਚੁੱਘਾ, ਕਰਤਾਰ ਸਿੰਘ ਸਰਾਭਾ, ਭਾਈ ਸੰਤੋਖ ਸਿੰਘ, ਭਾਈ ਕਰਮ ਸਿੰਘ ਚੀਮਾ, ਭਾਈ ਅਰੂੜ ਸਿੰਘ, ਭਾਈ ਹਰਨਾਮ ਸਿੰਘ ਟੁੰਡੀਲਾਟ ਤੇ ਪ੍ਰਿਥਵੀ ਸਿੰਘ ਸ਼ਾਮਲ ਸਨ। ਸੋਹਨ ਸਿੰਘ ਭਕਨਾ ਨੂੰ ਪ੍ਰਧਾਨ, ਜੀ.ਡੀ. ਕੁਮਾਰ ਨੂੰ ਸਕੱਤਰ ਤੇ ਪੰਡਿਤ ਕਾਂਸ਼ੀ ਰਾਮ ਨੂੰ ਇਸ ਦਾ ਖਜਾਨਚੀ ਬਣਾਇਆ ਗਿਆ। ਜੀ.ਡੀ. ਕੁਮਾਰ ਬਿਮਾਰ ਹੋ ਜਾਣ ਕਾਰਨ ਲਾਲਾ ਹਰਿਦਿਆਲ ਨੂੰ ਉਨ੍ਹਾਂ ਦੀ ਥਾਂ ਤੇ ਸਕੱਤਰ ਪਦ ਤੇ ਨਿਯੁਕਤ ਕੀਤਾ।

ਨਵੰਬਰ 1913 ਨੂੰ ਐਸੋਸੀਏਸ਼ਨ ਦੇ ਪ੍ਰਚਾਰ ਲਈ 'ਗ਼ਦਰ' ਦੇ ਨਾਂ ਹੇਠ ਉਰਦੂ ਪਰਚਾ ਸ਼ੁਰੂ ਕੀਤਾ ਗਿਆ। ਬਾਅਦ ਵਿਚ ਗ਼ਦਰ ਦਾ ਪੰਜਾਬੀ ਐਡੀਸ਼ਨ ਵੀ ਕਰਤਾਰ ਸਿੰਘ ਸਰਾਭਾ ਦੀ ਅਗਵਾਈ ਵਿਚ ਸ਼ੁਰੂ ਕੀਤਾ ਗਿਆ। ਇਸ ਦੇ ਟਾਈਟਲ ਤੇ ਕਬੀਰ ਜੀ ਦੀ ਬਾਣੀ ਦਾ ਸਲੋਕ

"ਸੂਰਾ ਸੋ ਪਹਿਚਾਨੀਏ ਜੋ ਲਰੈ ਦੀਨ ਦੇ ਹੇਤ
ਪੁਰਜਾ ਪੁਰਜਾ ਕਟ ਮਰੇ ਕਬਹੂੰ ਨਾ ਛਾਡੇ ਖੇਤ"

ਅੰਕਿਤ ਕੀਤਾ ਜਾਂਦਾ ਸੀ। ਜਿਸ ਨਾਲ ਪਾਠਕਾਂ ਵਿਚ ਇਕ ਨਵਾਂ ਜੋਸ਼ ਭਰਿਆ ਜਾ ਸਕੇ। ਇਸ ਪਰਚੇ ਨੇ ਇਨਾ ਗ਼ਦਰ ਮਚਾਇਆ ਕਿ ਐਸੋਸੀਏਸ਼ਨ ਦੀ ਥਾਂ ਤੇ ਜਥੇਬੰਦੀ ਦਾ

ਨਾਂ "ਗ਼ਦਰੀਆਂ ਦੀ ਪਾਰਟੀ" ਅਤੇ ਫਿਰ ਸਮਾਂ ਪਾ ਕੇ "ਗ਼ਦਰ ਪਾਰਟੀ" ਪੈ ਗਿਆ। ਪਾਰਟੀ ਦਾ ਉਦੇਸ਼ ਹਥਿਆਰਬੰਦ ਇਨਕਲਾਬ ਰਾਹੀਂ ਹਿੰਦੁਸਤਾਨ ਨੂੰ ਅੰਗਰੇਜ਼ਾਂ ਤੋਂ ਆਜ਼ਾਦ ਕਰਵਾਉਣਾ ਤੇ ਆਜ਼ਾਦੀ ਪਿਛੋਂ ਬਰਾਬਰੀ ਦੇ ਆਧਾਰ ਤੇ ਲੋਕ ਰਾਜ ਸਥਾਪਤ ਕਰਨਾ ਸੀ। ਇਸ ਦਾ ਮੁੱਖ ਦਫਤਰ ਅਮਰੀਕਾ ਦੇ ਕੈਲੀਫੋਰਨੀਆ ਸਟੇਟ ਦੇ ਸਾਨਫਰਾਂਸਿਸਕੋ ਸ਼ਹਿਰ ਨੂੰ ਚੁਣਿਆ ਗਿਆ ਸੀ।

ਕਾਮਾਗਾਟਾਮਾਰੂ ਜਹਾਜ਼ ਵੈਨਕੂਵਰ ਤੋਂ ਹਿੰਦੁਸਤਾਨ ਨੂੰ ਜਾ ਰਿਹਾ ਸੀ ਅਤੇ ਰਸਤੇ ਵਿਚ ਜਪਾਨ ਤਕ ਹੀ ਪਹੁੰਚਿਆ ਸੀ ਕਿ ਅੰਗਰੇਜ਼ਾਂ ਨੇ ਜਰਮਨਾਂ ਦੇ ਖਿਲਾਫ਼ ਪਹਿਲੀ ਵੱਡੀ ਜੰਗ ਦਾ ਐਲਾਨ ਕਰ ਦਿਤਾ। ਗ਼ਦਰ ਪਾਰਟੀ ਐਸੇ ਹੀ ਕਿਸੇ ਵਕਤ ਦੀ ਉਡੀਕ ਵਿੱਚ ਸੀ ਕਿ ਅੰਗਰੇਜ਼ ਹਿੰਦੁਸਤਾਨ ਤੋਂ ਬਾਹਰ ਕਿਸੇ ਲੜਾਈ ਵਿਚ ਫਸੇ ਤਾਂ ਉਸ ਉਤੇ ਕਰਾਰੀ ਸੱਟ ਮਾਰੀ ਜਾਵੇ। ਲੋਹਾ ਗਰਮ ਹੁੰਦਾ ਵੇਖਦੇ ਹੋਏ 8 ਅਗਸਤ 1914 ਨੂੰ 'ਗ਼ਦਰ' ਅਖਬਾਰ ਵਿਚ ਅੰਗਰੇਜ਼ਾਂ ਦੇ ਖਿਲਾਫ ਜੰਗ ਦਾ ਐਲਾਨ ਕਰ ਦਿਤਾ ਗਿਆ। ਖੁਲ੍ਹੀਆਂ ਅਪੀਲਾਂ ਕੀਤੀਆਂ ਗਈਆਂ ਕਿ ਅਜਿਹੇ ਸੁਨਹਿਰੇ ਮੌਕੇ ਨੂੰ ਹੱਥੋਂ ਨਾ ਜਾਣ ਦਿਤਾ ਜਾਵੇ। ਸਭ ਹਿੰਦੀ ਦੇਸ ਪਰਤਣ ਤੇ ਦੇਸ਼ ਆਜ਼ਾਦ ਕਰਾਉਣ ਵਾਸਤੇ ਆਜ਼ਾਦੀ ਦੀ ਜੰਗ ਵਿਚ ਸ਼ਾਮਲ ਹੋਣ ਲਈ ਅਮਰੀਕਾ, ਕੈਨੇਡਾ, ਮਨੀਲਾ, ਹਾਂਗਕਾਂਗ, ਚੀਨ ਤੋਂ ਵਹੀਰਾਂ ਘੱਤ ਕੇ ਜਾਣੇ ਸ਼ੁਰੂ ਹੋ ਗਏ। ਆਜ਼ਾਦੀ ਦੇ ਪਰਵਾਨਿਆਂ ਦਾ ਜੋਸ਼ ਠਾਠਾਂ ਮਾਰ ਰਿਹਾ ਸੀ। ਉਨ੍ਹਾਂ ਆਪਣੀਆਂ ਜਾਇਦਾਦਾਂ, ਸਰਮਾਇਆ ਤੇ ਸਭ ਕੁਝ ਗ਼ਦਰ ਪਾਰਟੀ ਅੱਗੇ ਸਮਰਪਣ ਕਰ ਦਿਤਾ। ਇਸ ਕਾਰਜ ਵਾਸਤੇ ਅਮਰੀਕਾ ਵਿਚ ਭਾਈ ਭਗਵਾਨ ਸਿੰਘ ਤੇ ਮੌਲਵੀ ਬਰਕਤ ਉਲਾ ਨੇ ਖਾਸ ਕਾਨਫਰੰਸਾਂ ਕੀਤੀਆਂ ਤੇ ਭਾਸ਼ਨ ਦਿਤੇ। ਸੈਕਰਾਮੈਂਟੋ ਦੀ ਕਾਨਫਰੰਸ ਵਿਚ ਛੇ ਹਜ਼ਾਰ ਦੀ ਹਾਜ਼ਰੀ ਸੀ। ਕੈਨੇਡਾ ਵਿਚ ਵੀ ਦੋ ਕਾਨਫਰੰਸਾਂ ਵੈਨਕੋਵਰ ਤੇ ਵਿਕਟੋਰੀਆ ਵਿਚ ਹੋਈਆਂ।

ਉਸ ਵਕਤ ਦੇ ਪੰਜਾਬ ਦੇ ਲੈਫਟੀਨੈਂਟ ਗਵਰਨਰ ਸਰ ਮਾਈਕਲ ਓਡਵਾਇਰ ਦੇ ਕਹਿਣ ਮੁਤਾਬਕ ਅੱਠ ਹਜ਼ਾਰ ਤੋਂ ਵੀ ਵੱਧ ਇਨਕਲਾਬੀ, ਦੇਸ਼ ਭਗਤ ਤੇ ਗ਼ਦਰੀ ਜੰਗ ਦੇ ਪਹਿਲੇ ਦੋ ਸਾਲਾਂ ਵਿਚ ਹਿੰਦੁਸਤਾਨ ਵਾਪਸ ਆਏ। ਗ਼ਦਰ ਪਾਰਟੀ ਨੇ ਹਦਾਇਤਾਂ ਦਿੱਤੀਆਂ ਕਿ ਦੇਸ਼ ਪੁਜ ਕੇ ਭਾਰਤੀ ਫੌਜਾਂ ਨੂੰ ਆਪਣੇ ਨਾਲ ਰਲਾਉ ਤੇ ਬਗਾਵਤ ਕੀਤੀ ਜਾਵੇ। ਅੰਗਰੇਜ਼ ਅਫਸਰਾਂ ਤੇ ਦੇਸ਼ ਦੇ ਗਦਾਰਾਂ ਨੂੰ ਕਤਲ ਕਰ ਦੇਵੋ। ਸਰਕਾਰੀ ਖਜ਼ਾਨੇ ਲੁਟੋ। ਜੇਲਾਂ ਤੋੜੋ ਤੇ ਬੰਦੇ ਆਪਣੇ ਨਾਲ ਰਲਾਉ, ਨੌਜਵਾਨਾਂ ਨੂੰ ਬਗਾਵਤ ਦਾ ਪੈਗਾਮ ਦੇਵੋ। ਅੰਗਰੇਜ਼ਾਂ ਦੇ ਦੁਸ਼ਮਣਾਂ ਨਾਲ ਦੋਸਤੀ ਤੇ ਮੇਲ ਜੋਲ ਪੈਦਾ ਕਰੋ। ਡਾਕੇ ਮਾਰੋ, ਹਥਿਆਰ ਖਰੀਦੋ ਤੇ ਪੁਲਸ ਸਟੇਸ਼ਨਾਂ ਤੇ ਅਸਲਾ ਲੁਟੋ। ਪਿੰਡ ਪਿੰਡ ਘਰ ਘਰ ਗ਼ਦਰ ਦਾ ਸੁਨੇਹਾ ਪੁਚਾਉ ਤੇ ਗ਼ਦਰ ਮਚਾਉ।

ਇਕ ਆਂਕੜੇ ਅਨੁਸਾਰ ਇਸ ਸਾਰੀ ਲਹਿਰ ਵਿਚ 93 ਸਿੱਖ ਫਾਂਸੀ ਲੱਗੇ, 2147 ਉਮਰ ਕੈਦ ਦੀਆਂ ਸਜਾਵਾਂ ਦੇ ਭਾਗੀ ਬਣੇ। ਜਿਸ ਤੋਂ ਸਪੱਸ਼ਟ ਹੁੰਦਾ ਹੈ ਗ਼ਦਰ ਲਹਿਰ ਇਕ ਸਿੱਖ ਲਹਿਰ ਸੀ ਇਹ ਇਕ ਸਿੱਖ ਇਨਕਲਾਬ ਸੀ। ਡਾ. ਪਟਾਭੀ ਸੀਤਾਰਮੱਈਆ ਨੇ ਆਪਣੀ ਪੁਸਤਕ "ਕਾਂਗਰਸ ਦਾ ਇਤਿਹਾਸ" ਵਿਚ ਸਿੱਖਾਂ ਦੀਆਂ ਕੁਰਬਾਨੀਆਂ ਦੀ ਦੂਜੇ ਭਾਰਤੀਆਂ ਨਾਲ ਤੁਲਨਾ ਕਰਦੇ ਹੋਏ ਕਿਹਾ ਸੀ ਕਿ ਸਿੱਖ ਕੌਮ ਦੇਸ਼ ਦਾ ਹਰਿਆਵਲ ਦਸਤਾ ਹਨ ਅਤੇ

ਇਨ੍ਹਾਂ ਨਾਲ ਵਿਤਕਰਾ ਕਰਨਾ ਦੇਸ਼ ਨੂੰ ਤਬਾਹੀ ਵੱਲ ਧੱਕਣ ਦੇ ਬਰਾਬਰ ਹੈ। ਪਰ, ਇਸ ਦੇ ਬਾਵਜੂਦ ਧੋਤੀ, ਟੋਪੀ ਤੇ ਜੰਜੂ ਦੀ ਰਾਖੀ ਕਰਨ ਵਾਲੇ ਬਹਾਦਰ, ਗੁਰ ਸਿਖਾਂ ਨੂੰ ਵੱਖਵਾਦੀ, ਅੱਤਵਾਦੀ ਜਿਹੇ ਘੱਟੀਆ ਵਿਸ਼ੇਸ਼ਣਾਂ ਨਾਲ ਨਿਵਾਜਿਆ ਜਾਂਦਾ ਹੈ। ਉਨ੍ਹਾਂ ਨੂੰ ਸ਼ੱਕ ਦੀ ਨਜ਼ਰ ਨਾਲ ਵੇਖਿਆ ਜਾਂਦਾ ਹੈ।

ਸਿੱਖ ਉਹ ਕੌਮ ਹੈ ਜਿਸ ਨੇ ਦੇਸ਼ ਦੀ ਆਜ਼ਾਦੀ ਲਈ ਸਭ ਤੋਂ ਵੱਧ ਕੁਰਬਾਨੀਆਂ ਦਿੱਤੀਆਂ। ਦੇਸ਼ ਦੀ ਰਾਖੀ ਕਰਦੇ ਸ਼ਹੀਦ ਹੋਣ ਵਾਲੇ ਸਿੱਖਾਂ ਦੀ ਗਿਣਤੀ ਵੀ ਫੌਜ 'ਚ ਆਪਣੀ ਹੋਂਦ ਦੇ ਮੁਕਾਬਲੇ ਕਿਸੇ ਤੋਂ ਘੱਟ ਨਹੀਂ। ਦੇਸ਼ ਦੀ ਭੁੱਖਮਰੀ ਦੂਰ ਕਰਨ ਲਈ ਹਰਾ ਇਨਕਲਾਬ ਲਿਆਉਣ ਵਾਲਾ ਪੰਜਾਬੀ ਸਿੱਖ ਕਿਸਾਨ ਹੈ। ਭਾਰਤੀ ਹਿੰਦੂਵਾਦੀ ਸਰਕਾਰਾਂ, ਲੀਡਰ ਸਦਾ ਸਿੱਖਾਂ ਨਾਲ ਧਰੋਹ ਕਮਾ ਰਹੇ ਹਨ ਉਨ੍ਹਾਂ ਦੀਆਂ ਦਿੱਤੀਆਂ ਕੁਰਬਾਨੀਆਂ ਤੇ ਸ਼ਹਾਦਤ ਨੂੰ ਭੁਲਾ ਦਿੱਤਾ ਗਿਆ ਹੈ। ਦੇਸ਼ ਦੀ ਵੰਡ ਸਮੇਂ ਕੀਤੇ ਗਏ ਕੌਲ ਭੁੱਲ ਚੁਕੇ ਹਨ। ਸ਼ਹੀਦ ਕਰਤਾਰ ਸਿੰਘ ਸਰਾਭਾ, ਸ਼ਹੀਦ ਮਥਰਾ ਸਿੰਘ, ਸ਼ਹੀਦ ਬੰਤਾ ਸਿੰਘ ਸੰਘਵਾਲ, ਸ਼ਹੀਦ ਮੇਵਾ ਸਿੰਘ, ਸ਼ਹੀਦ ਉਧਮ ਸਿੰਘ ਨੇ ਕਿਨ੍ਹਾਂ ਦੀ ਖਾਤਰ ਹੱਸਦੇ ਹੋਏ ਫਾਂਸੀ ਦੇ ਰੱਸੇ ਚੁੰਮੇ ? ਭਾਈ ਰਣਧੀਰ ਸਿੰਘ, ਬਾਬਾ ਵਿਸਾਖਾ ਸਿੰਘ, ਭਾਈ ਨਿਧਾਨ ਸਿੰਘ ਚੁੱਘਾ, ਸੋਹਨ ਸਿੰਘ ਭਕਨਾ ਜਿਨ੍ਹਾਂ ਨੇ ਆਪਣੀ ਸਾਰੀ ਉਮਰ ਜੇਲ੍ਹ ਦੀਆਂ ਕਾਲ ਕੋਠੜੀਆਂ ਵਿਚ ਬਿਤਾਈ, ਉਨ੍ਹਾਂ ਕਿਸ ਲਈ ਜੇਲ੍ਹਾਂ ਕੱਟੀਆਂ ? ਕੀ ਪੰਜਾਬ ਤੋਂ ਬਾਹਰ ਕਿਸੇ ਹੋਰ ਰਾਜ ਵਿਚ ਇਨ੍ਹਾਂ ਦੀ ਯਾਦ ਨੂੰ ਤਾਜ਼ਾ ਕੀਤਾ ਗਿਆ ? ਮੁਲਕ ਦੇ ਹਰ ਸ਼ਹਿਰ ਵਿਚ ਗਾਂਧੀ, ਨਹਿਰੂ, ਸ਼ੁਭਾਸ਼, ਤਿਲਕ, ਪਟੇਲ, ਝਾਂਸੀ ਤੇ ਹੋਰ ਸੈਂਕੜਿਆਂ ਗੈਰ ਸਿੱਖਾਂ ਦੇ ਨਾਵਾਂ ਤੇ ਪਾਰਕ, ਸੜਕਾਂ, ਭਵਨ, ਸਮਾਰਕ ਉਸਾਰੇ ਜਾਂਦੇ ਹਨ ਪਰ ਸਿੱਖਾਂ ਦੀ ਸ਼ਹਾਦਤ ਨੂੰ ਸਦਾ ਅੱਖੋਂ ਉਹਲੇ ਕੀਤਾ ਜਾਂਦਾ ਹੈ।

"ਗ਼ਦਰ ਲਹਿਰ ਦੀ ਕਹਾਣੀ" ਅੱਜ ਤੋਂ ਸੌ ਸਾਲ ਪਹਿਲਾਂ ਉਨ੍ਹਾਂ ਲਹੂ ਭਿੱਜੀਆਂ ਯਾਦਾਂ ਦੇ ਨਾਲ ਸੰਬੰਧ ਰੱਖਦੀ ਹੈ ਜਿਨ੍ਹਾਂ ਨੇ ਦੇਸ਼ ਨੂੰ ਆਜ਼ਾਦ ਕਰਵਾਉਣ ਹਿਤ ਅਦੁਤੀ ਕੁਰਬਾਨੀ ਦਿੱਤੀ। ਜਿਨ੍ਹਾਂ ਗੁਲਾਮੀ ਦੇ ਸੰਗਲਾਂ ਨੂੰ ਤੋੜਨ ਲਈ ਹੰਭਲਾ ਮਾਰਿਆ। ਇਸ ਪੁਸਤਕ ਵਿਚ ਉਨ੍ਹਾਂ ਲਹਿਰਾਂ ਦਾ ਜ਼ਿਕਰ ਹੈ ਜਿਹੜੀਆਂ ਗ਼ਦਰ ਲਹਿਰ ਤੋਂ ਉਪਜੀਆਂ, ਜਿਸ ਦੇ ਪ੍ਰਭਾਵ ਹੇਠ ਉਨ੍ਹਾਂ ਆਪਣਾ ਰਸਤਾ ਬਣਾਇਆ। ਹਰ ਇਕ ਦੀ ਮੰਜ਼ਲ, ਹਰ ਇਕ ਦਾ ਨਿਸ਼ਾਨਾ ਇਕੋ ਹੀ ਹੈ। ਇਸ ਵਿਚ ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ, ਕਾਮਾਗਾਟਾ ਮਾਰੂ ਜਹਾਜ਼ ਦੀ ਦਾਸਤਾਂ, ਬਜ ਬਜ ਘਾਟ ਵਿਚ ਕੀਤਾ ਗਿਆ ਜ਼ੁਲਮ, ਜਲ੍ਹਿਆਂਵਾਲਾ ਬਾਗ ਦਾ ਮੰਜ਼ਰ, ਗੁਰਦੁਆਰਾ ਸੁਧਾਰ ਲਹਿਰ, ਗੁਰੂ ਕੇ ਬਾਗ਼ ਦਾ ਮੋਰਚਾ, ਨਨਕਾਣਾ ਸਾਹਿਬ ਦਾ ਸਾਕਾ, ਬੱਬਰ ਅਕਾਲੀ ਲਹਿਰ ਦੀ ਮੂੰਹ ਬੋਲਦੀ ਦਾਸਤਾਂ ਨੂੰ ਸ਼ਾਮਲ ਕੀਤਾ ਗਿਆ ਹੈ। ਵਰਤਮਾਨ ਸਮੇਂ ਵਿਚ ਜਿਨ੍ਹਾਂ ਵਿਦਵਾਨਾਂ, ਇਤਿਹਾਸਕਾਰਾਂ, ਖੋਜੀਆਂ ਦੀ ਖੋਜ ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ ਤੇ ਖਾਲਸਾ ਸੁਸਾਇਟੀ ਸਟਾਕਟਨ ਅਮਰੀਕਾ ਤਕ ਹੀ ਮਹਿਦੂਦ ਰਹਿੰਦੀ ਹੈ, ਕਿਸੇ ਨੇ ਵੀ ਖਾਲਸਾ ਦੀਵਾਨ ਸੁਸਾਇਟੀ ਹਾਂਗਕਾਂਗ ਦੀ ਗੱਲ ਨਹੀਂ ਕੀਤੀ। ਜਿਸ ਨੇ ਗ਼ਦਰ ਲਹਿਰ ਵਿਚ ਸ਼ਾਨਦਾਰ ਤੇ ਜ਼ਿਕਰ ਯੋਗ ਕਾਰਜ ਕੀਤੇ ਹਨ। ਅਮਰੀਕਾ ਤੇ ਕੈਨੇਡਾ ਦਾ ਕੋਈ ਅਜਿਹਾ ਗ਼ਦਰੀ ਯੋਧਾ ਨਹੀਂ ਹੋਵੇਗਾ ਜਿਸ ਨੇ ਪਹਿਲਾਂ ਹਾਂਗਕਾਂਗ 'ਚ ਪੈਰ ਨਾ ਧਰਿਆ ਹੋਵੇ। ਖਾਲਸਾ ਦੀਵਾਨ ਸੁਸਾਇਟੀ ਹਾਂਗਕਾਗ ਗ਼ਦਰੀਆਂ ਦੇਸ਼ ਭਗਤਾਂ ਦਾ ਪਹਿਲਾ ਮੁਕੱਦਸ ਥਾਂ ਹੈ ਜਿਥੇ ਗ਼ਦਰ ਦਾ ਮੁੱਖ ਕੇਂਦਰ ਸਥਾਪਤ ਸੀ।

ਹੱਥਲੀ ਪੁਸਤਕ ਵਿਚ ਨਾਮਵਰ ਇਤਿਹਾਸਕਾਰ, ਵਿਦਵਾਨ, ਖੋਜੀ ਤੇ ਲੇਖਕ ਸ਼ਾਮਲ ਹਨ ਜਿਨ੍ਹਾਂ ਨੇ ਵੱਖ ਵੱਖ ਵਿਸ਼ਿਆਂ ਤੇ ਤੱਥਾਂ 'ਤੇ ਅਧਾਰਿਤ ਰੌਸ਼ਨੀ ਪਾਈ ਹੈ। ਜਿਨ੍ਹਾਂ ਦਾ ਇਤਿਹਾਸ ਦੇ ਪਿੜ ਵਿਚ ਵੱਡਾ ਨਾਂ ਹੈ। ਉਨ੍ਹਾਂ ਬਾਰੇ ਜਾਣ ਪਹਿਚਾਣ ਪੁਸਤਕ ਦੇ ਅੰਤ ਵਿਚ ਵਿਸ਼ੇਸ਼ ਤੌਰ ਤੇ ਦੇਣ ਦਾ ਯਤਨ ਕੀਤਾ ਹੈ।

'ਗ਼ਦਰ ਲਹਿਰ ਦੀ ਕਹਾਣੀ' ਇਕ ਅਜਿਹੀ ਸੁਚਿਤਰ ਪੁਸਤਕ ਹੈ ਜਿਸ ਵਿਚ ਵੱਡੀ ਗਿਣਤੀ ਵਿਚ ਇਤਿਹਾਸਕ ਤੇ ਮਹੱਤਵਪੂਰਨ ਫੋਟੋਆਂ ਨੂੰ ਸ਼ਾਮਲ ਕਰ ਕੇ ਇਤਿਹਾਸ ਦੇ ਸੁਨਹਿਰੇ ਪੰਨੇ ਸੁਰਜੀਤ ਕੀਤੇ ਗਏ ਹਨ।

ਮੇਰੀ ਨਜ਼ਰ ਵਿਚ ਗ਼ਦਰ ਲਹਿਰ ਦਾ ਜਨਮ ਖਾਲਸਾ ਦੀਵਾਨ ਸੁਸਾਇਟੀ ਹਾਂਗਕਾਂਗ, ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ, ਤੇ ਖਾਲਸਾ ਦੀਵਾਨ ਸੁਸਾਇਟੀ ਸਟਾਕਟਨ ਤੋਂ ਹੀ ਹੋਇਆ ਹੈ। ਇਥੋਂ ਹੀ ਗ਼ਦਰ ਦਾ ਅਸਲ ਬੀਜ ਬੀਜਿਆ ਗਿਆ ਹੈ। ਜਿਸ ਵਿਚੋਂ 90% ਅੰਮ੍ਰਿਤਧਾਰੀ, ਸਿਦਕਵਾਨ, ਗੁਰਸਿੱਖ, ਸੂਰਮਿਆਂ ਦੀ ਕੁਰਬਾਨੀ ਨੇ ਰੰਗ ਲਿਆਂਦਾ ਹੈ। ਇਸ ਨੂੰ ਸਿੱਖ ਲਹਿਰ ਜਾਂ ਸਿੱਖ ਇਨਕਲਾਬ ਵੀ ਕਹਿ ਦੇਵੋ ਤਾਂ ਕੋਈ ਅਤਿਕਥਨੀ ਨਹੀਂ।

'ਹਰਿਦਰਸ਼ਨ ਮੈਮੋਰੀਅਲ ਇੰਟਰਨੈਸ਼ਨਲ ਟਰੱਸਟ ਕੈਨੇਡਾ' ਗ਼ਦਰ ਲਹਿਰ ਦੀ ਪਹਿਲੀ ਜਨਮ ਸ਼ਤਾਬਦੀ ਤੇ ਆਲਮੀ ਜਗਤ ਨੂੰ ਸੁਚਿਤਰ ਪੁਸਤਕ "ਗ਼ਦਰ ਲਹਿਰ ਦੀ ਕਹਾਣੀ" ਦਿਲ ਦੀਆਂ ਗਹਿਰਾਈਆਂ ਨਾਲ ਅਰਪਣ ਕਰਨ ਦੀ ਖੁਸ਼ੀ ਲੈ ਰਿਹਾ ਹੈ। ਮੇਰਾ ਵਿਸ਼ਵਾਸ ਹੈ ਕਿ ਸੂਝਵਾਨ ਪਾਠਕਾਂ ਨੂੰ ਜਿਥੇ ਇਹ ਇਕ ਨਵੀਂ ਊਰਜਾ ਪ੍ਰਦਾਨ ਕਰੇਗਾ ਉਥੇ ਨਵੀਂ ਰੌਸ਼ਨੀ ਮਿਲੇਗੀ। ਮੈਨੂੰ ਆਸ ਹੈ ਇਹ ਪੁਸਤਕ ਤੁਹਾਡੀ ਕਸਵੱਟੀ ਤੇ ਪੂਰੀ ਉਤਰੇਗੀ। ਤੁਹਾਡੇ ਸੁਝਾਵਾਂ ਤੇ ਹੁੰਗਾਰੇ ਦੀ ਬੜੀ ਤੀਬਰਤਾ ਨਾਲ ਮੈਂ ਉਡੀਕ ਕਰਾਂਗਾ।

ਉੱਘੀ ਵਿਦਵਾਨ ਡਾ. ਬਲਵਿੰਦਰ ਕੌਰ ਸਿੱਧੂ ਤੇ ਪਿਆਰੇ ਅਜ਼ੀਜ਼ ਸਿਮਰਜੀਤ ਸਿੰਘ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਪੁਸਤਕ ਤੇ ਸੰਪਾਦਕ ਪ੍ਰਤੀ ਆਪਣੇ ਖੂਬਸੂਰਤ ਸ਼ਬਦਾਂ ਰਾਹੀਂ ਅਸੀਸਾਂ ਭੇਂਟ ਕੀਤੀਆਂ।

ਸਾਹਿਤ ਦੇ ਪਿੜ ਵਿੱਚ ਮੇਰੇ ਪ੍ਰੇਰਨਾਸਰੋਤ ਤੇ ਮਾਰਗਦਰਸ਼ਕ ਮੇਰੇ ਸਤਿਕਾਰਯੋਗ ਪਿਤਾ ਸ. ਹਰਿਚਰਨ ਸਿੰਘ ਜੀ, ਜਿਨ੍ਹਾਂ ਦੀ ਪਹਿਲੀ ਜਨਮ ਸ਼ਤਾਵਦੀ ਵੀ ਚਲ ਰਹੀ ਹੈ। ਇਸ ਅਵਸਤਰ ਤੇ ਅਦਾਰਾ ਹਰਿਦਰਸ਼ਨ ਮੈਮੋਰੀਅਲ ਇੰਟਰਨੈਸ਼ਨਲ ਟਰੱਸਟ, ਪਵਿਰਾਰ ਉਨ੍ਹਾਂ ਦੀ ਪਹਿਲੀ ਜਨਮ ਸ਼ਤਾਬਦੀ ਤੇ ਦਿਲ ਦੀਆਂ ਗਹਿਰਾਈਆਂ ਨਾਲ ਉਨ੍ਹਾਂ ਨੂੰ ਵੀ ਯਾਦ ਕਰਦੇ ਹਾਂ।

ਪੁਸਤਕ ਨੂੰ ਅਮਲੀ ਜਾਮਾ ਦੇਣ ਲਈ ਭਾਈ ਸਾਹਿਬ ਮੋਹਨ ਸਿੰਘ ਗਾਰਡ, ਸ. ਦਲਜੀਤ ਸਿੰਘ ਸੰਧੂ ਵੈਨਕੂਵਰ ਧੰਨਵਾਦ ਦੇ ਪਾਤਰ ਹਨ ਜਿਨ੍ਹਾਂ ਪੁਸਤਕ ਦੀ ਸਿਰਜਨਾ ਹਿਤ ਪੈਰ ਪੈਰ ਤੇ ਅਗਵਾਈ ਪ੍ਰਦਾਨ ਕੀਤੀ ਹੈ।

ਮੇਰੇ ਬਹੁਤ ਹੀ ਸਤਿਕਾਰਯੋਗ ਪੰਜਾਬੀ ਮਾਂ ਬੋਲੀ ਤੇ ਸਿੱਖ ਸੋਚ ਨੂੰ ਸਮਰਪਿਤ ਸਰਦਾਰਨੀ ਗੁਰਮੇਲ ਕੌਰ ਸੰਧੂ ਤੇ ਸਰਦਾਰ ਗਿਆਨ ਸਿੰਘ ਸੰਧੂ ਜੀ ਦਾ ਵੀ ਮੈਂ ਧੰਨਵਾਦੀ ਹਾਂ ਜਿਨ੍ਹਾਂ ਨੇ ਪੁਸਤਕ ਦੇ ਪ੍ਰਕਾਸ਼ਨ ਹਿਤ ਆਪਣੀ ਨਿੱਘੀ ਸਰਪ੍ਰਸਤੀ ਤੇ ਸਹਿਯੋਗ ਨਾਲ ਨਵਾਜਿਆ ਹੈ।

**9 ਮਾਰਚ 2014** **ਜੈਤੇਗ ਸਿੰਘ ਅਨੰਤ**

## 1

# ਦੇਸ਼ ਦੀ ਆਜ਼ਾਦੀ ਲਈ ਬਗ਼ਾਵਤ ਦੀ ਪਹਿਲੀ ਚਿਣਗ : ਖ਼ਾਲਸਾ ਦੀਵਾਨ ਸੁਸਾਇਟੀ ਹਾਂਗਕਾਂਗ

-*ਜੈਤੇਗ ਸਿੰਘ ਅਨੰਤ

ਸਿੱਖ ਕੌਮ ਇਕ ਮਿਹਨਤ ਕਸ਼ ਸਿਰੜੀ, ਸਿਦਕੀ, ਦੇਸ਼ ਭਗਤੀ ਵਿਚ ਰੰਗੀ, ਪਰਉਪਕਾਰੀ, ਬਹਾਦਰ, ਨਿਰਭੈ ਤੇ ਆਪਣੇ ਦੇਸ਼ ਤੇ ਧਰਮ ਲਈ ਮਰ ਮਿਟਣ ਵਾਲੀ ਸੰਸਾਰ ਪ੍ਰਸਿੱਧ ਕੌਮ ਹੈ। ਇਸ ਕੌਮ ਦੇ ਹਿੰਮਤੀ ਤੇ ਮਿਹਨਤੀ ਸੂਰਮੇ ਚੰਗੇ ਰੋਜ਼ਗਾਰ ਦੀ ਤਲਾਸ਼ ਤੇ ਚੰਗੇ ਕਮਾਈ ਦੇ ਸਾਧਨ ਜੁਟਾਨ ਲਈ ਅਠਾਰਵੀਂ ਸਦੀ ਦੇ ਅੰਤ ਵਿਚ ਭਾਰਤ ਦੇ ਨੇੜਲੇ ਦੇਸ਼ਾਂ ਵੱਲ ਰੁਖ ਕਰਨਾ ਸ਼ੁਰੂ ਕੀਤਾ। ਪਹਿਲਾਂ ਪਹਿਲ ਇਨ੍ਹਾਂ ਬਰਮਾ, ਥਾਈਲੈਂਡ, ਮਲੇਸ਼ੀਆ, ਇੰਡੋਨੇਸ਼ੀਆ, ਹਾਂਗਕਾਂਗ ਤੇ ਸ਼ੰਘਾਈ (ਚੀਨ) ਵੱਲ ਜਾਣਾ ਸ਼ੁਰੂ ਕੀਤਾ। ਇਸ ਤੋਂ ਬਿਨਾ ਫਿਜੀ, ਨਿਊਜ਼ੀਲੈਂਡ, ਫਿਲਪਾਈਨ ਤੇ ਕਈ ਉਦਮੀ ਆਸਟਰੇਲੀਆ ਤੱਕ ਵੀ ਪੁੱਜੇ। ਉਹ ਅਜਿਹਾ ਸਮਾਂ ਸੀ ਜਦੋਂ ਪੰਜਾਬ ਦੀ ਆਰਥਕ ਹਾਲਤ ਬਹੁਤ ਮੰਦੀ ਤੇ ਲੋਕਾਂ ਦਾ ਜਨ ਜੀਵਨ ਗਰੀਬੀ ਰੇਖਾ ਦੇ ਥੱਲੇ ਰਿਹਾ ਸੀ। ਅਜਿਹੇ ਸਮੇਂ ਕਈ ਉਦਮੀ ਬਾਹਰ ਜਾਣ ਲਈ ਹੱਥ ਪੈਰ ਮਾਰ ਰਹੇ ਸਨ।

ਅੰਗਰੇਜ਼ ਸਿੱਖਾਂ ਦੀ ਬਹਾਦਰੀ ਤੇ ਵਫਾਦਾਰੀ ਦੇ ਕਦਰਦਾਨ ਸਨ। ਉਹ ਭਲੀ ਪ੍ਰਕਾਰ ਜਾਣਦੇ ਸਨ ਕਿ ਸਿੱਖ ਇੱਕ ਬਹਾਦਰ, ਨਿਡਰ, ਨਿਰਛੱਲ ਸੁਭਾਅ ਦੇ ਮਾਲਕ ਹਨ। ਜਦੋਂ ਹਾਂਗਕਾਂਗ ਵਿਚ ਵੱਖ-ਵੱਖ ਵਰਗਾਂ ਦੇ ਬੰਦੇ ਪੁਲੀਸ ਫੋਰਸ ਵਿਚ ਕਾਮਯਾਬ ਨਾ ਹੋਏ ਤਦ 1865-66 ਵਿਚ ਇੱਕ ਅੰਗਰੇਜ਼ ਅਫਸਰ ਜੋ ਸਿੱਖਾਂ ਬਾਰੇ ਚੰਗੀ ਜਾਣਕਾਰੀ ਰਖਦਾ ਸੀ ਤੇ ਸਿੰਧ ਵਿਚ ਅਫਸਰ ਸੀ, ਨੂੰ ਇਥੇ ਪੁਲੀਸ ਅਫਸਰ ਬਣਾ ਕੇ ਮੰਗਵਾਇਆ ਗਿਆ। Mr. C.V. Creagh ਨੇ ਇਥੇ ਦੇ ਵਾਤਾਵਰਨ ਨੂੰ ਚੰਗੀ ਤਰ੍ਹਾਂ ਘੋਖਿਆ ਤੇ ਹਾਂਗਕਾਂਗ ਦੀ ਸਰਕਾਰ ਨੂੰ ਪ੍ਰੇਰਨਾ ਕੀਤੀ ਕਿ ਸਿੱਖ ਪੁਲੀਸ ਬੜੀ ਕਾਮਯਾਬ ਰਹੇਗੀ। ਹਾਂਗਕਾਂਗ ਸਰਕਾਰ ਨੇ ਮਿਸਟਰ ਕਰੀ ਦੀ ਸਲਾਹ ਨੂੰ ਮੰਜ਼ੂਰ ਕਰ ਲਿਆ ਤੇ ਸਿੱਖ ਜੁਆਨਾਂ ਦੀ ਭਰਤੀ ਲਈ ਅਦੇਸ਼ ਦੇ ਦਿੱਤਾ। ਇਹ ਭਰਤੀ ਜ਼ਿਲ੍ਹਾ ਅੰਮ੍ਰਿਤਸਰ, ਜਲੰਧਰ ਤੇ ਲੁਧਿਆਣਾ ਦੇ ਵਸਨੀਕਾਂ ਵਿਚ ਕੀਤੀ ਗਈ ਤੇ ਇਹ ਇਕ ਸੌ ਜੁਆਨਾਂ ਦਾ ਜੱਥਾ ਸੰਨ 1867 ਨੂੰ ਹਾਂਗਕਾਂਗ ਪੁੱਜ ਗਿਆ। ਇਹ ਨੌਜਵਾਨ ਸਿਪਾਹੀ ਇਤਨੇ ਕਾਬਲ ਤੇ ਤਸੱਲੀ ਬਖਸ਼ ਸਾਬਤ ਹੋਏ ਕਿ ਇਹਨਾਂ ਦੇ ਕੰਮ ਤੋਂ ਪ੍ਰਭਾਵਿਤ ਹੋ ਕੇ ਅਗਲੇ ਸਾਲ ਇਕ ਸੌ ਹੋਰ ਜਵਾਨ ਭਰਤੀ ਹੋ ਗਏ।

ਅੰਗਰੇਜ਼ ਅਫ਼ਸਰ ਦੀ ਚੋਣ ਬੜੀ ਰਾਜਨੀਤਕ ਤੇ ਸਿਆਣਪ ਪੱਖੋਂ ਦੂਰ ਅੰਦੇਸ਼ੀ

ਵਾਲੀ ਸੀ। ਉਸਨੇ ਇਹਨਾਂ ਤਿੰਨਾਂ ਜ਼ਿਲ੍ਹਿਆਂ ਦੇ ਜੁਆਨ ਇਸ ਲਈ ਚੁਣੇ ਕਿ ਇਥੇ ਲੜਾਈ ਦੇ ਕਾਰਨ ਸਿੱਖਾਂ ਦਾ ਮਾਲੀ ਤੇ ਜਾਨੀ ਨੁਕਸਾਨ ਹੋਇਆ ਸੀ। ਜੁਆਨ ਲੰਮੇ-ਸਲੰਮੇ ਕੰਵਾਰੇ ਤੇ ਚੰਗੇ ਸਰੀਰ ਤੇ ਡੀਲ ਡੋਲ ਵਾਲੇ ਸਨ। ਮਾਪੇ ਵੀ ਇਹਨਾਂ ਨੂੰ ਭੇਜ ਕੇ ਖੁਸ਼ ਸਨ। ਤਨਖਾਹ ਪੰਦਰਾਂ ਡਾਲਰ ਮਹੀਨਾ ਤੇ ਪੰਜ ਸਾਲ ਦਾ ਐਗਰੀਮੈਂਟ ਸੀ। ਜੇਕਰ ਕੋਈ ਦਸ ਸਾਲ ਕਰੇ ਤਾਂ ਪੈਨਸ਼ਨ ਦਾ ਹੱਕਦਾਰ ਤੇ ਵੱਡੇ ਤੋਂ ਵੱਡਾ ਅਹੁਦਾ ਹੌਲਦਾਰ ਤੋਂ ਜਮਾਂਦਾਰ ਤਕ ਸੀ। ਪੁਲੀਸ ਕਾਨੂੰਨ ਜਾਨਣ ਲਈ ਪੜ੍ਹਾਈ ਦਾ ਇੰਤਜਾਮ ਕਰ ਦਿੱਤਾ ਗਿਆ। ਸੈਂਟਰ ਵਿਖੇ ਪੁਲੀਸ ਹੈੱਡਕੁਆਟਰ ਵਿਚ ਗੁਰਦੁਆਰਾ ਵੀ ਬਣਾ ਦਿੱਤਾ ਗਿਆ ਸੀ। ਇਹ ਇਤਿਹਾਸਕ ਸੱਚਾਈ ਹੈ ਕਿ ਹਾਂਗਕਾਂਗ ਦੀ ਪੁਲੀਸ ਵਿਚ ਭਰਤੀ ਪੰਜਾਬ ਦੇ ਗੁਰਸਿੱਖ ਸਿਦਕੀ ਸਿਪਾਹੀਆਂ ਨੇ ਗ਼ਦਰ ਲਹਿਰ ਵਿਚ ਆਪੋ ਆਪਣੇ ਢੰਗ ਨਾਲ ਅਦੁਤੀ ਯੋਗਦਾਨ ਪਾਇਆ।

ਜਦ ਹਾਂਗਕਾਂਗ ਸਰਕਾਰ ਨੇ ਪੁਲੀਸ ਵਿਚ ਪੰਜਾਬੀਆਂ ਦਾ ਰਾਹ ਖੋਲ੍ਹ ਦਿੱਤਾ ਤਾਂ ਹੌਲੀ ਹੌਲੀ ਪੰਜਾਬ ਤੋਂ ਪੰਜਾਬੀਆਂ ਦੀ ਆਮਦ ਹੋਣੀ ਸ਼ੁਰੂ ਹੋਈ ਜੋ ਵਧੇਰੇ ਤੌਰ ਤੇ ਮੇਹਨਤ ਮਜਦੂਰੀ ਤੇ ਚੌਂਕੀਦਾਰੀ ਜਾਗੋ ਦਾ ਕੰਮ ਕਰਦੇ ਸਨ। ਇਥੇ ਦੇ ਲੋਕਾਂ ਇਨ੍ਹਾਂ ਦੀ ਇਮਾਨਦਾਰੀ, ਵਫਾਦਾਰੀ ਤੇ ਬਹਾਦਰੀ ਤੋਂ ਭਲੀਭਾਂਤ ਵਾਕਫ ਸਨ। ਕੁਝ ਅਜਿਹੇ ਵੀ ਸਨ ਜਿਨ੍ਹਾਂ ਥੋੜ੍ਹੀ ਬਹੁਤੀ ਪੂੰਜੀ ਤਜਾਰਤ ਵੱਲ ਲਾਉਣੀ ਸ਼ੁਰੂ ਕੀਤੀ ਤੇ ਛੋਟੇ ਮੋਟੇ ਕਾਰੋਬਾਰ ਦੀ ਸਥਾਪਨਾ ਹੋਣੀ ਸ਼ੁਰੂ ਹੋ ਗਈ। ਕੁਛ ਥੋੜ੍ਹਾ ਪੜ੍ਹੇ ਲਿਖੇ ਵੀ ਆਪਣੀ ਰੋਜੀ ਰੋਟੀ ਦੀ ਭਾਲ ਕਰਨ ਲੱਗੇ। ਇਸੇ ਤਰ੍ਹਾਂ ਕਾਫੀ ਗਿਣਤੀ ਵਿਚ ਸਿੰਧੀ ਵੀ ਆਉਣ ਲੱਗੇ ਜੋ ਨਾਨਕ ਲੇਵਾ ਤੇ ਗੁਰੂ ਨਾਨਕ ਦੇਵ ਜੀ ਦੇ ਪ੍ਰਤੀ ਚੰਗੀ ਸ਼ਰਧਾ ਰਖਦੇ ਸਨ। ਇਸੇ ਤਰ੍ਹਾਂ ਤਜ਼ਾਰਤ ਵਿਚ ਪਾਰਸੀਆ ਨੇ ਵੀ ਪ੍ਰਵੇਸ਼ ਕਰਨਾ ਸ਼ੁਰੂ ਕੀਤਾ।

1900 ਤੋਂ ਅਮਰੀਕਾ ਕੈਨੇਡਾ ਜਾਣ ਵਾਲੇ ਸਿੱਖ ਮਿਹਨਤ ਕੱਸ਼ ਤੇ ਸਿਰੜੀ ਹਾਂਗਕਾਂਗ ਦੇ ਰਸਤੇ ਰਾਹੀਂ ਇਨ੍ਹਾਂ ਮੁਲਕਾਂ ਵਿਚ ਜਾਣੇ ਸ਼ੁਰੂ ਹੋ ਗਏ ਸਨ। ਉਸ ਸਮੇਂ ਜਿੰਨੀ ਵੀ ਸਿੱਖ ਸੰਗਤ ਹਾਂਗਕਾਂਗ ਰਹਿ ਰਹੀ ਸੀ ਜਿਸ ਵਿਚ ਬਹੁਤੀ ਗਿਣਤੀ ਪੁਲੀਸ ਦੇ ਸਿਪਾਹੀਆਂ, ਚੌਂਕੀਦਾਰ ਤੇ ਹੋਰ ਮੇਹਨਤਕਸ਼ ਪਰਵਾਸੀ ਤੇ ਛੋਟੇ ਨੌਂਕਰੀ ਪੇਸ਼ਾ ਲੋਕਾਂ ਦੀ ਸੀ। ਇਨ੍ਹਾਂ ਵਲੋਂ ਧਾਰਮਿਕ, ਭਾਈਚਾਰਕ ਤੇ ਸਮਾਜਿਕ ਚੇਤਨਾ ਦੀ ਬੁਲੰਦੀ ਲਈ ਹਾਂਗਕਾਂਗ ਵਿਚ ਗੁਰੂ ਘਰ ਦੀ ਸਥਾਪਨਾ ਕਰਨ ਹਿੱਤ ਹੰਭਲਾ ਮਾਰਿਆ। ਇੰਝ ਵਰਤਮਾਨ ਗੁਰਦੁਆਰਾ ਸਾਹਿਬ ਜੋ 371, ਕੁਈਨਜ਼ ਰੋਡ ਈਸਟ ਤੇ ਅਸਥਿਤ ਹੈ, 1901 ਵਿਚ ਪ੍ਰਕਾਸ਼ਮਾਨ ਹੋਇਆ। ਇਸ ਦਾ ਉਸ ਸਮੇਂ ਦੀ ਪੱਥਰ ਸਿਲ ਤੇ ਉਕਰਿਆ "ਸਿੰਘ ਸਭਾ" ਲਿਖਿਆ ਮਿਲਦਾ ਹੈ। ਸੰਨ 1908 ਵਿਚ ਇਸ ਦਾ ਨਾਉਂ ਤਬਦੀਲ ਕਰਕੇ ਖਾਲਸਾ ਦੀਵਾਨ ਹਾਂਗਕਾਂਗ ਰੱਖਿਆ। ਇਹ ਗੁਰਦੁਆਰਾ ਅਸਲ ਵਿਚ ਜਿਥੇ ਗੁਰਬਾਣੀ ਦਾ ਸੋਮਾ ਸੀ ਉਥੇ ਇਨਕਲਾਬੀਆਂ ਦਾ ਅੱਡਾ ਵੀ ਸੀ। ਏਥੇ ਅਮਰੀਕਾ ਤੋਂ 'ਗ਼ਦਰ ਦੀ ਗੂੰਜ' ਕਵਿਤਾਵਾਂ ਪੁੱਜਦੀਆਂ ਜੋ ਸੰਗਤਾਂ ਵਿੱਚ ਵੰਡੀਆਂ ਜਾਂਦੀਆਂ।

ਵਿਦੇਸ਼ਾਂ ਵਿਚ ਸਥਿਤ ਗੁਰਦੁਆਰਿਆਂ ਵਿਚ ਖਾਲਸਾ ਦੀਵਾਨ ਸੁਸਾਇਟੀ ਹਾਂਗਕਾਂਗ

ਪਹਿਲਾ ਗੁਰਦੁਆਰਾ ਹੈ ਜਿਥੇ ਦੇਸ਼ ਭਗਤਾਂ ਤੇ ਗ਼ਦਰੀਆਂ ਨੇ ਗੁਲਾਮੀ ਦੇ ਸੰਗਲਾਂ ਨੂੰ ਤੋੜਨ ਲਈ ਹੰਭਲਾ ਮਾਰਿਆ। ਇਹ ਉਹ ਥਾਂ ਹੈ ਜਿਥੇ ਵੱਡੀ ਗਿਣਤੀ ਵਿਚ ਇਨਕਲਾਬੀ ਭਾਸ਼ਨ ਦਿੱਤੇ ਜਾਂਦੇ ਕਵਿਤਾਵਾਂ ਪੜੀਆਂ ਜਾਂਦੀਆਂ, ਸੁਤੀਆਂ ਕਲਾ ਜਗਾਈਆਂ ਜਾਂਦੀਆਂ ਤੇ ਬਗਾਵਤ ਦੀ ਚਿਣਗ ਬਲਦੀ। ਇਥੇ ਗ਼ਦਰ ਅਖ਼ਬਾਰ ਵੱਡੀ ਗਿਣਤੀ ਵਿਚ ਵੰਡਿਆ ਜਾਂਦਾ। ਇਸ ਨਾਲ 26ਵੀਂ ਪੰਜਾਬ ਰੈਜਮੈਂਟ ਇਨ੍ਹਾਂ ਦੇ ਅਸਰ ਹੇਠ ਆਈ। ਬਹੁਤ ਸਾਰੇ ਸਿਪਾਹੀ ਹਾਂਗਕਾਂਗ ਵਿਚੋਂ ਕੱਢੇ ਗਏ ਕਿਉਂਕਿ ਉਹਨਾਂ ਦਾ ਤੁਅੱਲਕ ਗੁਰਦੁਆਰਾ ਤੇ ਉਸ ਦੀਆਂ ਸਰਗਰਮੀਆਂ ਨਾਲ ਸੀ ਇਹ ਹਾਂਗਕਾਂਗ ਦਾ ਗੁਰਦੁਆਰਾ ਗ਼ਦਰ ਲਹਿਰ ਦਾ ਮੁੱਖ ਅੱਡਾ ਸੀ। ਲੋਕ ਅਮਰੀਕਾ, ਕੈਨੇਡਾ, ਫਿਲਪਾਈਨ ਤੇ ਚੀਨ ਨੂੰ ਵੀ ਆਉਂਦੇ ਜਾਂਦੇ ਇਸ ਬੰਦਰਗਾਹ ਥਾਣੀ ਲੰਘਦੇ ਸਨ। ਉਥੇ ਦੇਸ਼ ਭਗਤਾਂ ਤੇ ਗ਼ਦਰੀਆਂ ਦੀ ਲੁਕਣਗਾਹ ਸੀ। ਅਧਿਕਾਰੀਆਂ ਵਲੋਂ ਸਖ਼ਤ ਜਾਬਤੇ ਦੀ ਕਾਰਵਾਈ ਕੀਤੀ ਗਈ। ਇਸ ਗੁਰੂ ਘਰ ਦੇ ਅਨੇਕਾਂ ਗੁੰਥੀ ਸਿੰਘ ਵੀ ਅਜਿਹੇ ਹੋਏ ਹਨ ਜਿਨ੍ਹਾਂ ਨੇ ਵੱਧ ਚੜ੍ਹ ਕੇ ਗ਼ਦਰ ਲਹਿਰ ਵਿਚ ਆਪਣਾ ਯੋਗਦਾਨ ਦਿੱਤਾ ਹੈ। ਜਿਨ੍ਹਾਂ ਵਿਚ ਭਾਈ ਭਗਵਾਨ ਸਿੰਘ, ਭਾਈ ਹਰਨਾਮ ਸਿੰਘ ਕਹੁਟਾ ਤੇ ਭਾਈ ਅਤਰ ਸਿੰਘ ਢੁੱਡੀਕੇ ਦਾ ਥੋੜ੍ਹਾ ਬਹੁਤ ਜ਼ਿਕਰ ਇਤਿਹਾਸਕ ਹਵਾਲਿਆਂ ਵਿਚ ਮਿਲਦਾ ਹੈ।

**ਹਾਂਗਕਾਂਗ ਤੇ ਖਾਲਸਾ ਦੀਵਾਨ ਸੁਸਾਇਟੀ ਨਾਲ ਜੁੜੇ ਗ਼ਦਰੀ :-**

* ਭਾਈ ਭਾਗ ਸਿੰਘ ਭਿੱਖੀਵਿੰਡ ਹਾਂਗਕਾਂਗ ਵਿਖੇ 1897 ਤੋਂ 1900 ਤੱਕ ਪੁਲਿਸ ਡਿਪਾਰਟਮੈਂਟ ਵਿਚ ਨੌਕਰੀ ਕਰਦੇ ਰਹੇ। ਬਾਦ ਵਿਚ ਆਪ ਕੈਨੇਡਾ ਚਲੇ ਗਏ ਤੇ ਉਥੇ ਵੈਨਕੂਵਰ ਖਾਲਸਾ ਦੀਵਾਨ ਸੁਸਾਇਟੀ ਦੇ ਪ੍ਰਧਾਨ ਥਾਪੇ ਗਏ। ਕਾਮਾ ਗਾਟਾ ਮਾਰੂ ਕੇਸ ਵਿਚ ਅਗਵਾਈ ਕੀਤੀ। ਗੁਰੂ ਘਰ ਵਿਚ ਗੱਦਾਰ ਬੇਲਾ ਸਿੰਘ ਦੀ ਗੋਲੀ ਨਾਲ ਸ਼ਹੀਦੀ ਜਾਮ ਪੀ ਕਿ ਅਮਰ ਹੋ ਗਿਆ।
* ਭਾਈ ਬਦਨ ਸਿੰਘ ਦਲੇਲ ਸਿੰਘ ਵਾਲਾ ਮਾਨਸਾ, ਇਹ ਵੀ 1902 ਤੋਂ 1907 ਤੱਕ ਜੇਲ੍ਹ ਵਿਭਾਗ ਹਾਂਗਕਾਂਗ ਵਿਚ ਨੌਕਰੀ ਕਰਦੇ ਸਨ।
* ਭਾਈ ਹਰਦਿੱਤ ਸਿੰਘ ਲੰਮੇ ਵੀ 1904 ਤੋਂ 1906 ਤੱਕ ਜੇਲ੍ਹ ਵਿਭਾਗ ਹਾਂਗਕਾਂਗ ਵਿਖੇ ਦੋ ਸਾਲ ਤੱਕ ਨੌਕਰੀ ਕੀਤੀ। ਜੇਲ੍ਹ ਵਿਚ ਹੋ ਰਹੀਆਂ ਵਧੀਕੀਆਂ ਲਈ ਫ਼ੌਜੀਆਂ ਨੂੰ ਜੱਥੇਬੰਦ ਕੀਤਾ। ਫਿਰ ਇਹ ਵੀ ਵੈਨਕੂਵਰ ਚਲੇ ਗਏ ਤੇ ਮੁੜ ਸੰਨ 1915 ਨੂੰ ਹਾਂਗਕਾਂਗ ਪਰਤੇ। ਇਨ੍ਹਾਂ ਨੇ ਫ਼ੌਜੀਆਂ ਨੂੰ ਅੰਗਰੇਜ਼ਾਂ ਖ਼ਿਲਾਫ ਆਜ਼ਾਦੀ ਲਈ ਪਰੇਰਤ ਕੀਤਾ।
* ਭਾਈ ਹਰਨਾਮ ਸਿੰਘ ਸਾਹਰੀ ਵੀ 1904 ਤੋਂ 1907 ਤੱਕ ਹਾਂਗਕਾਂਗ "ਟਰਾਮ ਇਲੈਕਟ੍ਰੋਨਿਕ" ਕੰਪਨੀ ਵਿਚ ਡੇਢ ਸਾਲ ਨੌਕਰੀ ਕੀਤੀ ਤੇ ਡੇਢ ਸਾਲ ਕਿਸੇ ਹੋਰ ਡਿਪਾਰਟਮੈਂਟ ਵਿਚ ਕੰਮ ਕੀਤਾ।
* ਭਾਈ ਸ਼ੇਰ ਸਿੰਘ ਵੇਈਪੁਈ ਹਾਂਗਕਾਂਗ ਵਿਚ ਕੇਂਦਰੀ ਪ੍ਰਬੰਧਕ ਕਮੇਟੀ ਦਾ ਮੈਂਬਰ

ਚੁਣਿਆ ਗਿਆ। ਇਸ ਨੇ ਹਾਂਗਕਾਂਗ ਗੁਰਦੁਆਰੇ ਵਿਚ ਗ਼ਦਰੀ ਕਵਿਤਾਵਾਂ ਪੜ੍ਹੀਆਂ। ਇਸ ਪਾਸ ਗ਼ਦਰ ਪਾਰਟੀ ਦਾ ਵਰਜਿਤ ਸਾਹਿਤ ਸੀ। ਸੰਨ 1906 ਵਿਚ 6 ਮਹੀਨੇ ਨੌਕਰੀ ਕਰ ਸ਼ਿਘਈ (ਚੀਨ) ਵੱਲ ਚਾਲੇ ਪਾ ਗਏ ਤੇ ਸ਼ਿੰਘਾਈ ਤੋਂ ਕੁਛ ਅਰਸੇ ਬਾਦ ਵੈਨਕੂਵਰ।

* ਭਾਈ ਭਗਵਾਨ ਸਿੰਘ ਪੀਤਮ – ਗ਼ਦਰ ਲਹਿਰ ਵਿਚ ਇਨ੍ਹਾਂ ਦਾ ਵਿਸ਼ੇਸ਼ ਯੋਗਦਾਨ ਹੈ। ਆਪ ਸੰਨ 1910 ਤੋਂ ਸੰਨ 1913 ਤੱਕ ਖਾਲਸਾ ਦੀਵਾਨ ਹਾਂਗਕਾਂਗ ਦੇ ਗ੍ਰੰਥੀ ਦੀ ਸੇਵਾ ਨਿਭਾਈ ਹੈ।
* ਭਾਈ ਹਰਨਾਮ ਸਿੰਘ ਕਹੂਟਾ (ਰਾਵਲਪਿੰਡੀ) ਇਕ ਕਾਮਾ ਗਾਟਾ ਮਾਰੂ ਜਹਾਜ਼ ਦਾ ਮੁਸਾਫ਼ਰ ਸੀ ਜਿਸ ਨੂੰ ਵੈਨਕੂਵਰ ਉਤਰਨ ਨਾ ਦਿੱਤਾ। ਇਹ ਕਾਮਾ ਗਾਟਾ ਮਾਰੂ ਜਹਾਜ਼ ਦੇ ਵਾਪਸੀ ਯਾਤਰਾ ਸਮੇਂ ਸਿਰਕੱਢ ਪ੍ਰਤੀਨਿੱਧ ਸੀ। ਇਸ ਨੂੰ ਭਾਈ ਭਗਵਾਨ ਸਿੰਘ ਤੋਂ  ਬਾਅਦ ਖਾਲਸਾ ਦੀਵਾਨ ਹਾਂਗਕਾਂਗ ਗੁਰਦੁਆਰੇ ਦਾ ਗ੍ਰੰਥੀ ਲਾਇਆ ਗਿਆ। ਇਹ 25-26 ਨੰਬਰ ਪਲਟਨਾਂ ਵਿਚ ਗ਼ਦਰ ਰਸਾਲਾ ਦਿੰਦਾ ਰਿਹਾ। ਇਹ ਬਾਬਾ ਨਿਧਾਨ ਸਿੰਘ ਚੁੱਘਾ ਦੇ ਵਿਸ਼ਵਾਸ਼ਪਾਤਰ ਸਨ। ਲਾਹੌਰ ਸਾਜਿਸ਼ ਕੇਸ ਵਿਚ ਭਗੌੜਾ ਹੋ ਗਿਆ। ਪਰ, ਡਾ. ਮਥਰਾ ਸਿੰਘ ਸਮੇਤ ਕਾਬਲ ਤੋਂ ਗ੍ਰਿਫ਼ਤਾਰ ਕਰ ਲਿਆ।
* ਭਾਈ ਹਰੀ ਸਿੰਘ ਪੁੱਤਰ ਗੁਰਮੁੱਖ ਸਿੰਘ, ਪਿੰਡ ਨਥਾਣਾ ਜ਼ਿਲ੍ਹਾ ਫ਼ਿਰੋਜ਼ਪੁਰ ਸੀ। ਇਹ ਹਾਂਗਕਾਂਗ ਵਿਚ ਚੌਕੀਦਾਰਾ ਕਰਦਾ ਸੀ। ਇਹ ਬਾਬਾ ਨਿਧਾਨ ਸਿੰਘ ਚੁੱਘਾ ਵਾਲੀ ਬੱਦੋਵਾਲੀ ਵਿਚਲੀ ਮੀਟਿੰਗ ਵਿਚ ਸ਼ਮੂਲੀਅਤ ਕੀਤੀ ਅਤੇ ਲੁਧਿਆਣੇ ਦੀਆਂ ਡਕੈਤੀਆਂ ਵਿਚ ਭਾਗ ਲਿਆ। ਲਾਹੌਰ ਟ੍ਰੀਬਿਊਨਲ ਨੇ ਇਸ ਨੂੰ ਦਸ ਸਾਲ ਸਖ਼ਤ ਸਜਾ ਦਿੱਤੀ।
* ਭਾਈ ਇੰਦਰ ਸਿੰਘ ਪਿੰਡ ਮੱਲਾ, ਥਾਣਾ ਜਗਰਾਓਂ ਜ਼ਿਲ੍ਹਾ ਲੁਧਿਆਣਾ ਦਾ ਵਾਸੀ ਸੀ। ਇਹ ਸਟਾਕਟਨ ਦੇ ਸਿੱਖ ਗੁਰਦੁਆਰੇ ਦਾ ਗ੍ਰੰਥੀ ਸੀ। ਇਹ ਕੋਈ 10 ਸਾਲ ਹਾਂਗਕਾਂਗ ਰਿਹਾ ਅਤੇ ਫਿਰ ਕੈਲੀਫੋਰਨੀਆ ਚਲਾ ਗਿਆ। ਇਹ ਸਟਾਕਟਨ ਦੀ 3 ਜਨਵਰੀ 1914 ਦੀ ਗ਼ਦਰ ਪਾਰਟੀ ਦੀ ਅਹਿਮ ਮੀਟਿੰਗ ਦਾ ਮੁਖ ਬੁਲਾਰਾ ਸੀ।
* ਭਾਈ ਕੇਸਰ ਸਿੰਘ ਠੱਠਗੜ੍ਹ– ਪਿੰਡ ਠੱਠਗੜ੍ਹ ਥਾਣਾ ਤਰਨਤਾਰਨ ਜ਼ਿਲ੍ਹਾ ਅੰਮ੍ਰਿਤਸਰ ਸੀ। ਹਾਂਗਕਾਂਗ ਵਿਚ ਹੋਈ ਮੀਟਿੰਗ ਵਿਚ ਇਹ ਕੇਂਦਰੀ ਮੈਨੇਜਿੰਗ ਕਮੇਟੀ ਦਾ ਮੈਂਬਰ ਚੁਣਿਆ ਗਿਆ। ਇਸ ਨੇ ਹਿੰਦ ਵਿਚ ਮੁੜੇ ਆਗੂਆਂ ਨਾਲ ਰਾਬਤਾ ਰੱਖ ਕੇ ਕਾਰਵਾਈਆਂ ਦਾ ਪ੍ਰਬੰਧ ਕਰਨਾ ਸੀ। ਇਹ ਹਾਂਗਕਾਂਗ ਵਿਚ ਰਸਾਲੇ ਵਿਚ ਭਰਤੀ ਹੋਇਆ, 1900 ਵਿਚ ਨੌਕਰੀ ਛੱਡ ਦਿੱਤੀ ਅਤੇ 1902 ਵਿਚ ਸ਼ੰਘਾਈ ਚਲਾ ਗਿਆ। 1909 ਵਿਚ ਅਮਰੀਕਾ ਸਾਨਫਰਾਂਸਿਸਕੋ ਉਤਰ ਕੇ ਔਰੇਗਨ ਦੇ ਸ਼ਹਿਰ ਅਸਟੋਰੀਆ ਜਾ ਵਸਿਆ। ਇਸ ਨੇ ਗ਼ਦਰ ਪਾਰਟੀ ਦੀ ਸਥਾਪਨਾ ਵਿਚ ਖਾਸ ਭੂਮਿਕਾ ਅਦਾ ਕੀਤੀ।

* ਭਾਈ ਮੰਗਲ ਸਿੰਘ ਪਿੰਡ ਲਾਲਪੁਰਾ, ਥਾਣਾ ਤਰਨਤਾਰਨ ਜ਼ਿਲ੍ਹਾ ਅੰਮ੍ਰਿਤਸਰ ਤੋਂ ਸੀ। ਇਹ ਕੁਛ ਸਾਲ ਹਾਂਗਕਾਂਗ ਪੁਲਿਸ ਵਿਚ ਅਸਲਾਖਾਨਾ ਵਿਚ ਨੌਕਰੀ ਕਰਦਾ ਰਿਹਾ। ਬਾਅਦ ਵਿਚ ਇਸ ਨੇ ਸੈਕਰਾਮੈਂਟੋ ਵਿਚ ਇਨਕਲਾਬੀ ਮੀਟਿੰਗ ਵਿਚ ਸ਼ਮੂਲੀਅਤ ਕੀਤੀ।
* ਭਾਈ ਰੂੜ ਸਿੰਘ, ਪਿੰਡ ਚੂਹੜ ਚੱਕ, ਥਾਣਾ ਮੋਗਾ, ਜ਼ਿਲ੍ਹਾ ਫਿਰੋਜ਼ਪੁਰ। ਇਹ ਗ਼ਦਰ ਪਾਰਟੀ ਦਾ ਉਘਾ ਆਗੂ ਸੀ। ਹਾਂਗਕਾਂਗ ਵਿਚ ਇਹ ਹਿੰਦੁਸਤਾਨ ਵਿਚ ਸੰਘਰਸ਼ ਵਾਸਤੇ ਜਾ ਰਹੀ ਕੇਂਦਰੀ ਕਮੇਟੀ ਲਈ ਚੁਣਿਆ ਗਿਆ। ਅੰਗਰੇਜ਼ੀ ਜਾਨਣ ਕਰਕੇ ਇਸ ਨੂੰ ਜਰਮਨ ਕੌਂਸਲ ਲਈ ਚੁਣ ਲਿਆ ਗਿਆ।
* ਭਾਈ ਫੁੰਮਨ ਸਿੰਘ, ਪਿੰਡ ਕਲੇਰ ਕੰਗਾ ਜਲੰਧਰ ਇਹ 26 ਪੰਜਾਬ ਇਨਫੈਂਟਰੀ ਹਾਂਗਕਾਂਗ ਵਿਚ ਨੌਕਰ ਸਨ। ਫਰਵਰੀ 1915 ਵਿਚ ਬਾਗੀਆਨਾ ਤੇ ਸਾਜਿਸ਼ੀ ਸੈਨਿਕਾਂ ਸਮੇਤ ਪਰਵਾਸੀ ਗ਼ਦਰੀਆਂ ਨਾਲ ਮਿਲ ਕੇ ਕੰਮ ਕਰਦੇ ਸਨ, ਡਿਸਮਿਸ ਕਰ ਦਿੱਤਾ ਗਿਆ ਸੀ।
* ਭਾਈ ਲਾਭ ਸਿੰਘ ਪੁੱਤਰ ਰਾਮ ਸਿੰਘ ਪਿੰਡ ਚੱਕਵਾਲੀਆ, ਕਸੂਰ ਜ਼ਿਲ੍ਹਾ ਲਾਹੌਰ, ਇਸ ਨੇ ਹਾਂਗਕਾਂਗ ਗੁਰੂ-ਘਰ ਵਿਚ ਤਕਰੀਰਾਂ ਕੀਤੀਆਂ ਤੇ ਗ਼ਦਰ ਦਾ ਸਾਹਿਤ ਵੰਡਿਆ। ਇਹ 26 ਪੰਜਾਬ ਇਨਫੈਂਟਰੀ ਹਾਂਗਕਾਂਗ ਨਾਲ ਸੰਬੰਧਤ ਸੀ। 19 ਫਰਵਰੀ ਨੂੰ ਰੈਜਮੈਂਟ ਵਿਚੋਂ ਕੱਢ ਦਿੱਤਾ ਗਿਆ। ਉਥੇ ਹੀ ਅਗਲੇ ਦਿਨ ਗਿਫ਼ਤਾਰ ਕਰ ਲਿਆ ਗਿਆ।
* ਭਾਈ ਹੀਰਾ ਸਿੰਘ ਪਿੰਡ ਚਾਹੜ ਜ਼ਿਲ੍ਹਾ ਲਾਹੌਰ ਇਸ ਨੂੰ ਗ਼ਦਰੀ ਹੋਣ ਕਾਰਨ ਦਸੰਬਰ 1914 ਵਿਚ ਹਾਂਗਕਾਂਗ ਤੋਂ ਦੇਸ਼ ਨਿਕਾਲਾ ਮਿਲ ਗਿਆ। ਇਸ ਨੇ 5ਵੀਂ ਇਨਫੈਂਟਰੀ ਦੇ ਜਵਾਨਾਂ ਨੂੰ ਵੀ ਵਿਗਾੜਨ ਦੇ ਯਤਨ ਕੀਤੇ। 23 ਰਸਾਲਾ ਲਾਹੌਰ ਦੇ ਸਵਾਰਾਂ 'ਤੇ ਵੀ ਪੱਟੂ ਪਾਇਆ। ਇਸ ਨੇ ਧੁਰ ਪੂਰਬ ਤੇ ਹਿੰਦ ਵਿਚ ਗ਼ਦਰ ਦੇ ਪ੍ਰਚਾਰ ਲਈ ਬਹੁਤ ਪ੍ਰਚਾਰ ਕੀਤੇ।

**ਬਾਬਾ ਗੁਰਦਿਤ ਸਿੰਘ ਦੀ ਗ੍ਰਿਫ਼ਤਾਰੀ ਤੇ ਕਾਮਾਗਾਟਾ ਮਾਰੂ ਜਹਾਜ਼**

ਖਾਲਸਾ ਦੀਵਾਨ ਹਾਂਗਕਾਂਗ ਵਿਚ ਐਤਵਾਰ ਦੀਵਾਨ ਸਜਿਆ ਤੇ ਬਾਬਾ ਜੀ ਨੇ ਆਪਣੇ ਨਵੇਂ ਉਲੀਕੇ ਯੋਗਦਾਨ ਬਾਰੇ ਸੰਗਤਾਂ ਨੂੰ ਜਾਣਕਾਰੀ ਦਿਤੀ ਕਿ ਜੇਕਰ ਪੰਜ ਸੌ ਯਾਤਰੂ ਮਿਲ ਜਾਣ ਤਾਂ ਅਸੀਂ ਬਿਨਾਂ ਕਿਸੇ ਰੋਕ ਟੋਕ ਅਥਵਾ ਜਹਾਜ਼ ਕਿਰਾਏ ਤੇ ਲੈ ਕੇ ਕੈਨੇਡਾ ਪੁੱਜ ਸਕਦੇ ਹਾਂ। ਸੰਗਤਾਂ ਦੇ ਭਰਵੇਂ ਹੁੰਗਾਰੇ ਤੇ ਉਤਸ਼ਾਹ ਨਾਲ ਬਾਬਾ ਜੀ ਨੇ ਕਰਾਏ ਤੇ ਜਹਾਜ਼ ਲੈਣ ਹਿਤ ਫੈਸਲਾ ਕਰ ਲਿਆ। ਇਸ ਤਰ੍ਹਾਂ ਇਕ ਜਪਾਨੀ ਕੰਪਨੀ ਤੋਂ ਜਹਾਜ਼ ਕਿਰਾਏ ਤੇ ਲੀਤਾ ਗਿਆ।

**ਬਾਬਾ ਜੀ ਦੀ ਗ੍ਰਿਫ਼ਤਾਰੀ**

ਇਸ ਦੌਰਾਨ ਹਾਂਗਕਾਂਗ ਸਰਕਾਰ ਨੇ ਬਾਬਾ ਜੀ ਨੂੰ 25.3.1914 ਨੂੰ ਗ੍ਰਿਫਤਾਰ ਕਰ

ਲਿਆ। ਪਰ 28 ਮਾਰਚ 1914 ਨੂੰ ਜਮਾਨਤ ਤੇ ਰਿਹਾਅ ਹੋਣ ਮਗਰੋਂ ਆਪ ਅਦਾਲਤ ਵਲੋਂ ਬਰੀ ਹੋ ਗਏ। ਬਾਬਾ ਜੀ ਦਾ ਅਨੁਮਾਨ 500 ਯਾਤਰੀਆਂ ਦਾ ਸੀ ਪਰ ਡਰੇ ਤੇ ਘਬਰਾਏ ਹੋਏ ਲੋਕ ਕਿਸੇ ਜ਼ੋਖਮ ਵਿਚ ਪੈਣਾ ਨਹੀਂ ਸੀ ਚਾਹੁੰਦੇ। ਇਸ ਕਰਕੇ ਜਹਾਜ਼ ਚਲਣ ਸਮੇਂ ਤਕ ਸਿਰਫ਼ 165 ਮੁਸਾਫ਼ਰ ਹੀ ਮਿਲ ਸਕੇ। ਇਹ ਕਾਮਾਗਾਟਾ ਮਾਰੂ ਜਹਾਜ਼ ਬੜੀ ਸਜ ਧੱਜ ਨਾਲ ਖਾਲਸਾਈ ਕੇਸਰੀ ਨਿਸ਼ਾਨ ਸਾਹਿਬ ਨਾਲ ਗੁਰੂ ਮਹਾਰਾਜ ਦੀ ਓਟ ਲੈ ਕੇ 4.4.1914 ਨੂੰ ਸ਼ੰਘਾਈ ਪੁੱਜਾ ਜਿਥੋਂ 111 ਹੋਰ ਮੁਸਾਫਰ ਮਿਲੇ। ਇਸ ਤਰ੍ਹਾਂ ਵੈਨਕੂਵਰ ਪੁਜਣ ਤਕ ਮੁਸਾਫਰਾਂ ਦੀ ਗਿਣਤੀ 376 ਹੋ ਗਈ। ਇਹ ਇਤਿਹਾਸਕ ਤੇ ਦਰਦ ਭਰੀ ਘਟਨਾ ਦੇਸ਼ ਦੀ ਆਜ਼ਾਦੀ ਲਈ ਬਗ਼ਾਵਤ ਦੀ ਪਹਿਲੀ ਚਿਣਗ ਸੀ, ਜੋ ਖਾਲਸਾ ਦੀਵਾਨ ਸੁਸਾਇਟੀ ਹਾਂਗਕਾਂਗ ਵਲੋਂ ਲਾਈ ਗਈ ਸੀ। ਇਹ ਇਤਿਹਾਸ ਦੇ ਪੰਨਿਆਂ ਤੇ ਸਦਾ ਅਮਰ ਰਹੇਗੀ।

## ਹਵਾਲੇ


1. Who's Who Punjab Fighters, Published by Punjabi University, Patiala
2. Ghadar Directory, Published by Punjabi University, Patiala.
3. Sikhs in Hongkong – Gulbir Singh Batra.
4. ਗ਼ਦਰ ਲਹਿਰ ਦੀ ਕਹਾਣੀ- ਗਿਆਨੀ ਨਾਹਰ ਸਿੰਘ।


*ਕੈਨੇਡਾ।



ਗੁਰਦੁਆਰਾ ਸਾਹਿਬ 1902
ਗੁਰਦੁਆਰੇ ਦਾ ਪਹਿਲਾ ਨਾਂ ਸ੍ਰੀ ਗੁਰੂ ਸਿੰਘ ਸਭਾ ਸੀ, ਜੋ ਬਾਅਦ ਵਿਚ ਬਦਲ ਕੇ ਖਾਲਸਾ ਦੀਵਾਨ ਸੁਸਾਇਟੀ ਹਾਂਗਕਾਂਗ ਰੱਖ ਦਿੱਤਾ



ਪੁਰਾਣਾ ਗੁਰਦੁਆਰਾ ਸਾਹਿਬ ਸ਼ੰਘਾਈ



ਨਵਾਂ ਗੁਰਦੁਆਰਾ ਸਾਹਿਬ ਸ਼ੰਘਾਈ

## 2

# ਗ਼ਦਰ ਲਹਿਰ ਦੇ ਸੰਦਰਭ ਵਿਚ
# ਲਹੂ ਭਿੱਜੀਆਂ ਯਾਦਾਂ ਨਾਲ ਜੁੜੀ :
# ਖ਼ਾਲਸਾ ਦੀਵਾਨ ਸੁਸਾਇਟੀ ਵੈਨਕੂਵਰ

- *ਦਲਜੀਤ ਸਿੰਘ ਸੰਧੂ

ਜਦੋਂ ਕਿਸੇ ਦੇਸ਼ ਨੂੰ ਦੂਜੇ ਦੇਸ਼ ਦੇ ਹਾਕਮ ਗੁਲਾਮੀ ਦੇ ਸੰਗਲਾਂ ਵਿਚ ਜਕੜ ਕੇ ਉਸ ਦੇਸ਼ ਦੇ ਲੋਕਾਂ ਨੂੰ ਉਨ੍ਹਾਂ ਦੇ ਮੁਢਲੇ ਹੱਕਾਂ ਤੋਂ ਵਾਂਝੇ ਕਰ ਕੇ ਅਣਮਨੁੱਖੀ ਤੋਰ ਤਰੀਕਿਆਂ ਨਾਲ ਰਾਜ ਕਰਨ ਲੱਗ ਪੈਣ ਤਾਂ ਸੁਭਵਿਕ ਹੀ ਉਥੇ ਵਿਦਰੋਹ ਦੀਆਂ ਸੁਰਾਂ ਦਾ ਬੋਲਬਾਲਾ ਹੋਣਾ ਸ਼ੁਰੂ ਹੋ ਜਾਵੇਗਾ। ਲੋਕ ਗੁਲਾਮੀ ਦੇ ਸੰਗਲਾਂ ਨੂੰ ਤੋੜ ਕੇ ਆਜ਼ਾਦੀ ਦੀ ਖਾਤਰ ਲਾਮਬੰਦ ਹੋਣਗੇ। ਇਹੋ ਜਿਹਾ ਹੀ ਮਾਹੌਲ ਵੀਹਵੀ ਸਦੀ ਦੇ ਮੁਢ ਵਿਚ ਕੈਨੇਡਾ ਅਤੇ ਅਮਰੀਕਾ ਦੇ ਪੈਸੀਫਿਕ ਖਿੱਤੇ ਵਿਚ ਪੈਦਾ ਹੋ ਚੁੱਕਾ ਸੀ। ਉਸ ਸਮੇਂ ਭਾਰਤ ਤੋਂ ਆਏ ਇਮੀਗ੍ਰੈਂਟ ਜਿਨ੍ਹਾਂ ਵਿਚੋਂ ਬਹੁਤੀ ਗਿਣਤੀ ਸਿੱਖਾਂ ਦੀ ਸੀ ਬਹੁਤਾ ਕਰਕੇ ਅਮਰੀਕਾ ਦੇ ਕੈਲੀਫੋਰਨੀਆ ਅਤੇ ਕੈਨੇਡਾ ਦੇ ਬ੍ਰਿਟਿਸ਼ ਕੋਲੰਬੀਆ ਪਰਾਂਤਾਂ ਵਿਚ ਆਪਣੇ ਪੈਰ ਜਮਾਉਣੇ ਸ਼ੁਰੂ ਕਰ ਦਿਤੇ ਸਨ। ਭਾਰਤ ਤੋਂ ਆਉਣ ਵਾਲੇ ਲੋਕਾਂ ਦੀ ਆਮਦ ਨੂੰ ਰੋਕਣ ਲਈ ਉਸ ਵੇਲੇ ਦੀ ਕੈਨੇਡਾ ਸਰਕਾਰ ਵੱਲੋਂ ਨਸਲੀ ਵਿਤਕਰੇ ਅਤੇ ਭੇਦ ਭਾਵ ਵਾਲੇ ਕਈ ਕਾਨੂੰਨ ਬਣਾ ਦਿੱਤੇ ਗਏ ਸਨ ਦੱਖਣੀ ਏਸ਼ੀਆ ਤੋਂ ਆਕੇ ਏਥੇ ਵਸੇ ਲੋਕਾਂ ਦੀਆਂ ਧਾਰਮਿਕ ਰੋਹ ਰੀਤਾਂ ਅਤੇ ਸਿਆਸੀ ਕਦਰਾਂ ਕੀਮਤਾਂ ਨੂੰ ਬਹੁਤ ਹੀ ਸੀਮਤ ਕਰ ਦਿਤਾ ਗਿਆ ਸੀ। ਇਹੋ ਸਮਾਂ ਸੀ ਜਦ ਇਨ੍ਹਾਂ ਲੋਕਾਂ ਨੇ ਇਹ ਮਹਿਸੂਸ ਕੀਤਾ ਕਿ ਉਨ੍ਹਾਂ ਨਾਲ ਮਾੜਾ ਵਤੀਰਾ ਹੋ ਰਿਹਾ ਕਿਉਂਕਿ ਉਹ ਗੁਲਾਮ ਦੇਸ਼ ਚੋਂ ਆਏ ਹਨ। ਸੋ ਓਨਾਂ ਨੇ ਇਸ ਮੰਤਵ ਲਈ ਸੱਤ ਸਮੁੰਦਰੋਂ ਪਾਰ ਵੈਨਕੂਵਰ ਕੈਨੇਡਾ ਵਿਖੇ ਪਹਿਲਾ ਗੁਰਦੁਆਰਾ ਖਾਲਸਾ ਦੀਵਾਨ ਸੁਸਾਇਟੀ ਉਸਾਰਨ ਨੂੰ ਵਧੇਰੇ ਮਹੱਤਤਾ ਦਿੱਤੀ। ਇਸ ਸੰਕਲਪ ਨੂੰ ਮੁੱਖ ਰੱਖਦਿਆਂ ਵੈਨਕੂਵਰ ਅਤੇ ਆਸ ਪਾਸ ਦੇ ਇਲਾਕਿਆਂ ਵਿਚ ਰਹਿ ਰਹੇ ਸਿੱਖਾਂ ਨੇ ਵੈਨਕੂਵਰ ਵਿਖੇ 22 ਜੁਲਾਈ 1906 ਨੂੰ ਖਾਲਸਾ ਦੀਵਾਨ ਸੁਸਾਇਟੀ ਦੀ ਸਥਾਪਨਾ ਕੀਤੀ ।

ਖਾਲਸਾ ਦੀਵਾਨ ਸੁਸਾਇਟੀ ਨੇ ਹਿੰਦੁਸਤਾਨ ਦੀ ਆਜ਼ਾਦੀ ਲਈ ਅਨੇਕਾਂ ਇਤਿਹਾਸਕ ਤੇ ਮਹੱਤਵ ਪੂਰਣ ਕਾਰਜ ਕੀਤੇ ਹਨ। ਆਜ਼ਾਦੀ ਲਈ ਫਾਂਸੀਆਂ ਦੇ ਰੱਸੇ ਚੁੰਮੇ, ਸੀਨੇ ਵਿਚ ਗੋਲੀਆਂ ਖਾਧੀਆਂ, ਜੇਲ੍ਹਾਂ ਕੱਟੀਆਂ, ਕਾਲੇ ਪਾਣੀ ਭੇਜੇ ਗਏ, ਜ਼ਾਇਦਾਦਾਂ ਕੁਰਕ ਕਰਵਾਈਆਂ ਤੇ ਅਨੇਕਾਂ ਤਰ੍ਹਾਂ ਦੇ ਤਸੀਹੇ ਆਪਣੇ ਨੰਗੇ ਪਿੰਡੇ ਤੇ ਝੱਲੇ। ਗ਼ਦਰ ਪਾਰਟੀ ਦਾ ਮੁੱਢ ਵੀ ਇਸੇ ਸੁਸਾਇਟੀ ਵਿਖੇ ਬੱਝਾ ਜਿਸ ਨੇ ਹਿੰਦੁਸਤਾਨ ਵਿਚ ਅੰਗਰੇਜ਼ ਸਰਕਾਰ ਦੀ ਨੀਂਦ ਹਰਾਮ ਕਰ ਦਿੱਤੀ। ਗ਼ਦਰ ਲਹਿਰ ਦੇ ਸੰਦਰਭ ਵਿਚ ਲਹੂ ਭਿੱਜੀਆਂ ਯਾਦਾਂ ਨਾਲ ਜੁੜਿਆ-ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ ਤੇ ਪੰਛੀ ਝਾਤ ਪਾਈਏ।

ਇਸ ਦੀ ਸੇਵਾ ਸੰਭਾਲ ਲਈ ਇਕ ਕੰਮ ਚਲਾਊ ਕਮੇਟੀ ਬਣਾਈ ਗਈ, ਜਿਨ੍ਹਾਂ ਦੇ ਨਾਮ ਹੇਠ ਲਿਖੇ ਅਨੁਸਾਰ ਹਨ।

1. ਭਾਈ ਭਾਗ ਸਿੰਘ - ਪਿੰਡ ਭਿੱਖੀਵਿੰਡ, ਜ਼ਿਲਾ ਲਾਹੌਰ
2. ਭਾਈ ਅਰਜਨ ਸਿੰਘ - ਪਿੰਡ ਮਲਕ ਜ਼ਿਲਾ ਫਿਰੋਜ਼ਪੁਰ

3. ਭਾਈ ਵਰਿਆਮ ਸਿੰਘ - ਪਿੰਡ ਨੱਥੋਕੇ ਜ਼ਿਲਾ ਫਿਰੋਜ਼ਪੁਰ
4. ਭਾਈ ਬਲਵੰਤ ਸਿੰਘ - ਪਿੰਡ ਖੁਰਦਪੁਰ ਜ਼ਿਲਾ ਜਲੰਧਰ
5. ਭਾਈ ਭੋਲਾ ਸਿੰਘ - ਪਿੰਡ ਚਿਮਨਾ ਜ਼ਿਲਾ ਲੁਧਿਾਣਾ
6. ਭਾਈ ਸੇਵਾ ਸਿੰਘ - ਪਿੰਡ ਗੁੱਦੇ ਜ਼ਿਲਾ ਲਾਹੌਰ
7. ਭਾਈ ਭੋਲਾ ਸਿੰਘ - ਪਿੰਡ ਬੜਾ ਗੁੱਜਰ , ਜ਼ਿਲਾ ਫਿਰੋਜ਼ਪੁਰ
8. ਭਾਈ ਚੰਨਣ ਸਿੰਘ - ਪਿੰਡ ਚੱਕਰ , ਜਿਲਾ ਲੁਧਿਆਣਾਂ

ਪਹਿਲਾਂ ਪਹਿਲ ਇਸ ਸੰਸਥਾ ਨੇ ਆਪਣੇ ਆਪ ਨੂੰ ਸਥਾਪਤ ਕਰਨ ਲਈ ਘਰਾਂ ਵਿਚ ਜਾਂ ਹਰ ਐਤਵਾਰ ਹਾਲ ਕਰਾਏ ਤੇ ਲੈ ਕੇ ਆਪਣੇ ਧਾਰਮਿਕ ਸਮਾਗਮ ਕਰਨੇ ਆਰੰਭ ਕੀਤੇ। ਛੇਤੀ ਹੀ ਇਹ ਸੰਸਥਾ ਸਾਰੇ ਹਿੰਦੁਸਤਾਨੀਆਂ ਦੀਆਂ ਧਾਰਮਿਕ, ਰਾਜਸੀ ਗਤੀਵਿਧੀਆਂ ਦਾ ਕੇਂਦਰ ਬਿੰਦੂ ਬਣ ਗਈ। ਵੱਧਦੀਆਂ ਲੋੜਾਂ ਨੂੰ ਮੁੱਖ ਰੱਖਦਿਆਂ ਸੁਸਾਇਟੀ ਵਲੋਂ 19 ਜੁਲਾਈ 1907 ਨੂੰ 2nd Avenue Van Couver ਤੇ ਜ਼ਮੀਨ ਦੇ ਦੋ ਲਾਟ ਖਰੀਦ ਕੇ ਗੁਰਦੁਆਰਾ ਸਾਹਿਬ ਦੀ ਦੋ ਮੰਜਲੀ ਇਮਾਰਤ ਅਕਤੂਬਰ 1907 ਵਿਚ ਬਣਾਉਣੀ ਆਰੰਭ ਕਰ ਦਿੱਤੀ ਗਈ ਜੋ 1908 ਦੇ ਸ਼ੁਰੂ ਵਿਚ ਮੁਕੰਮਲ ਹੋਣ ਉਪਰੰਤ ਉਤਰੀ ਅਮਰੀਕਾ ਵਿਚ ਸਿੱਖਾਂ ਦੇ ਪਹਿਲੇ ਗੁਰਦੁਆਰਾ ਸਾਹਿਬ ਦਾ ਉਦਘਾਟਨ 19 ਜਨਵਰੀ 1908 ਨੂੰ ਵਿਖੇ ਬੜੀ ਸ਼ਾਨੋ ਸ਼ੌਕਤ ਨਾਲ ਕੀਤਾ ਗਿਆ। ਇਸ ਸਮਾਗਮ ਵਿਚ ਅਮਰੀਕਾ ਤੇ ਕੈਨੇਡਾ ਤੋਂ ਵੱਡੀ ਗਿਣਤੀ ਵਿਚ ਸੰਗਤਾਂ ਪੁਜੀਆਂ।

ਬੜੀ ਜਲਦੀ ਹੀ ਇਹ ਗੁਰਦੁਆਰਾ ਹਿੰਦੁਸਤਾਨੀਆਂ ਤੇ ਵਿਸ਼ੇਸ਼ ਤੌਰ ਤੇ ਸਿੱਖਾਂ ਲਈ ਖਿੱਚ ਦਾ ਕੇਂਦਰ ਬਣ ਗਿਆ। ਗੁਰੂ ਘਰ ਦੇ ਚੰਗੇ ਪ੍ਰਬੰਧ ਤੇ ਸੰਚਾਲਨ ਹਿਤ ਨਵੀਂ ਕਮੇਟੀ ਦੀ ਚੋਣ ਕੀਤੀ ਗਈ ਜਿਸ ਵਿਚ ਹੇਠ ਲਿਖੇ ਸੇਵਾਦਾਰਾਂ ਨੂੰ ਸਰਬਸੰਮਤੀ ਨਾਲ ਚੁਣਿਆ ਗਿਆ।

1. ਭਾਈ ਮੇਵਾ ਸਿੰਘ - ਪ੍ਰਧਾਨ, 2. ਭਾਈ ਭਾਗ ਸਿੰਘ -ਜਨਰਲ ਸਕੱਤਰ ਤੇ ਖਜਾਨਚੀ 3. ਭਾਈ ਭੋਲਾ ਸਿੰਘ - ਸਹਾਇਕ ਸਕੱਤਰ ਤੇ ਮੀਤ ਖਜਾਨਚੀ, 4. ਭਾਈ ਬਿਸ਼ਨ ਸਿੰਘ - ਮੈਂਬਰ 5. ਭਾਈ ਭੋਲਾ ਸਿੰਘ ਚੀਮਾ- ਮੈਂਬਰ।

ਮਾਰਚ 13, 1909 ਨੂੰ ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ ਬਕਾਇਦਾ ਤੌਰ ਤੇ ਕੰਪਨੀ ਐਕਟ ਅਧੀਨ ਰਜਿਸਟਰ ਹੋਈ ਅਤੇ ਇਸ ਦਾ ਰਜਿਸਟਰੇਸ਼ਨ ਨੰਬਜ 216 ਹੈ। ਸੁਸਾਇਟੀ ਦਾ Constitution & by - Laws.

ਕੈਨੇਡੀਅਨ ਕਾਨੂੰਨ ਤੇ ਨਿਯਮਾਂ ਅਨੁਸਾਰ 23 ਫਰਵਰੀ 1915 ਨੂੰ Registrar of Companies ਦੇ ਦਫਤਰ ਵਿਕਟੋਰੀਆ ਵਿਖੇ ਰਜਿਸਟਰ ਕੀਤੇ ਗਏ। ਭਾਈਚਾਰੇ ਦੀਆਂ ਵਧਦੀਆਂ ਲੋੜਾਂ ਨੂੰ ਪੂਰਾ ਕਰਨ ਲਈ ਸੁਸਾਇਟੀ ਨੇ ਬਹੁਤ ਮਹੱਤਵਪੂਰਨ ਯੋਗਦਾਨ ਪਾਉਣਾ ਸ਼ੁਰੂ ਕਰ ਦਿਤਾ। ਵੀਹਵੀਂ ਸਦੀ ਦੇ ਦੂਜੇ ਦਹਾਕੇ ਵਿਚ ਇਹ ਸੰਸਥਾਂ ਹਿੰਦੁਸਤਾਨ ਦੀ ਆਜ਼ਾਦੀ ਦੇ ਸੰਘਰਸ਼ ਦਾ ਕੇਂਦਰ ਅਤੇ ਗ਼ਦਰ ਪਾਰਟੀ ਦਾ ਕੇਂਦਰ ਬਿੰਦੂ ਬਣ ਗਈ। ਇਸਦੇ ਬਹੁਤ ਸਾਰੇ ਮੈਂਬਰਾਂ ਨੇ ਆਪਣੇ ਦੇਸ਼ ਦੀ ਆਜ਼ਾਦੀ ਲਈ ਜ਼ੇਲ੍ਹਾਂ ਕੱਟੀਆਂ, ਕਾਲੇ ਪਾਣੀ ਭੇਜੇ ਗਏ, ਆਪਣੀਆਂ ਜ਼ਾਇਦਾਦਾਂ ਕੁਰਕ ਕਰਵਾਈਆ, ਅੰਗਰੇਜ਼ ਸਰਕਾਰ ਦੇ ਅਨੇਕਾਂ ਕਸ਼ਟ ਆਪਣੇ ਪਿੰਡੇ ਝੱਲੇ, ਫਾਂਸੀਆ ਦੇ ਰੱਸਿਆਂ ਨੂੰ ਹੱਸ ਹੱਸ ਕਿ ਚੁੰਮਿਆਂ। ਗੰਗਸਰ ਅਤੇ ਜੈਤੋ ਦੇ ਮੋਰਚੇ ਵਿਚ ਭਾਗ ਲੈਣ ਲਈ ਦੇਸ਼ ਵਿਚ ਸ਼ਹੀਦੀ ਜੱਥੇ ਭੇਜੇ।

ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ ਨੇ ਬੇਗਿਣਤ ਦੇਸ਼ ਭਗਤਾਂ, ਆਜ਼ਾਦੀ ਦੇ ਪਰਵਾਨੇ, ਕੁਰਬਾਨੀ ਦੇ ਪੁੰਜ ਮਰਜੀਵੜੇ ਪੈਦਾ ਕੀਤੇ। ਜਿਨਾਂ ਨੇ ਹਿੰਦੁਸਤਾਨ ਦੀ ਆਜ਼ਾਦੀ ਅਤੇ ਖਾਲਸਾ ਪੰਥ ਦੀ ਆਨ-ਸ਼ਾਨ ਨੂੰ ਕਾਇਮ ਰੱਖਣ ਲਈ ਆਪਣਾ ਜੀਵਨ ਦਾ ਬਲੀਦਾਨ ਦੇ ਦਿਤਾ। ਕਾਮਾਗਾਟਾਮਾਰੂ ਦੀ ਦਰਦ ਭਰੀ ਘਟਨਾ, ਗ਼ਦਰ ਲਹਿਰ, ਬਬਰ ਅਕਾਲੀ,

ਗੰਗਸਰ ਜੈਤੋ ਦੇ ਮੋਰਚਿਆਂ ਦਾ ਇਸ ਸੁਸਾਇਟੀ ਨਾਲ ਸਬੰਧ ਸੀ। ਵਿਸ਼ਵ ਦੇ ਇਤਿਹਾਸ ਨੂੰ ਫਰੋਲਣ ਤੋਂ ਪਤਾ ਲਗਦਾ ਹੈ ਕਿ ਵਰਤਮਾਨ ਸਰਕਾਰਾਂ ਜਿਨ੍ਹਾਂ ਲੋਕਾਂ ਨੂੰ ਬਾਗੀ, ਭੁਲੜ, ਰਾਹੋਂ ਕੁਰਾਹੇ ਪਏ ਹੋਏ ਆਤੰਕਵਾਦੀ ਤੇ ਵੱਖਵਾਦੀ ਕਹਿੰਦੀਆਂ ਹਨ। ਭਵਿੱਖ ਦੀਆਂ ਸਰਕਾਰਾਂ ਵਲੋਂ ਉਨ੍ਹਾਂ ਹੀ ਲੋਕਾਂ ਨੂੰ ਆਜ਼ਾਦੀ ਘੁਲਾਟੀਏ, ਸ਼ਹੀਦ, ਪਰਵਾਨੇ ਤੇ ਦੇਸ਼ ਭਗਤ ਦੇ ਸਨਮਾਨਾਂ ਨਾਲ ਸਨਮਾਨਿਤ ਕੀਤਾ ਜਾਂਦਾ ਹੈ।

ਸਿੱਖਾਂ ਦੀ ਵਧਦੀ ਆਬਾਦੀ ਦੇ ਨਾਲ ਨਾਲ ਬਹੁਤ ਸਾਰੇ ਹੋਰ ਸ਼ਹਿਰਾਂ ਵਿਚ ਨਵੇਂ ਗੁਰਦੁਆਰੇ ਉਸਾਰੇ ਗਏ ਜਿਵੇਂ ਕਿ–

1. ਖਾਲਸਾ ਦੀਵਾਨ ਸੁਸਾਇਟੀ ਐਬਟਸਫੋਰਡ– ਬੀ. ਸੀ.
2. ਖਾਲਸਾ ਦੀਵਾਨ ਸੁਸਾਇਟੀ ਵਿਕਟੋਰੀਆ ਬੀ. ਸੀ.
3. ਖਾਲਸਾ ਦੀਵਾਨ ਸੁਸਾਇਟੀ ਕਿਊ ਵੈਸਟਮਿਨਸਟਰ ਬੀ. ਸੀ.
4. ਖਾਲਸਾ ਦੀਵਾਨ ਸੁਸਾਇਟੀ ਪਾਲਦੀ ਬੀ. ਸੀ.
5. ਖਾਲਸਾ ਦੀਵਾਨ ਸੁਸਾਇਟੀ ਪੋਰਟ ਬਰਨੀ ਬੀ. ਸੀ.
6. ਵੈਨਕੂਵਰ ਆਈਲੈਂਡ ਖਾਲਸਾ ਦੀਵਾਨ ਸੁਸਾਇਟੀ ਨਨਾਈਮੋ ਬੀ. ਸੀ.
7. ਅਲਬਰਨੀ ਵੈਲੀ ਖਾਲਸਾ ਦੀਵਾਨ ਸੁਸਾਇਟੀ ਪੋਰਟ ਅਲਬਰਨੀ ਬੀ. ਸੀ.
8. ਖਾਲਸਾ ਦੀਵਾਨ ਸੁਸਾਇਟੀ ਲੇਕ ਕਾਉਚਨ ਬੀ. ਸੀ.
9. ਫਰੇਜ਼ਰ ਮਿਲ ਗੁਰਦੁਆਰਾ ਨਿਊਵੈਸਟਮਿਨਸਟਰ ਬੀ. ਸੀ.

ਪਹਿਲੋਂ ਪਹਿਲ ਇਹ ਸਾਰੇ ਗੁਰਦੁਆਰੇ ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ ਦੇ ਵਿਧਾਨ ਥੱਲੇ ਹੀ ਕੰਮ ਕਰਦੇ ਸਨ। ਸੰਨ 1979 ਵਿਚ ਜਦੋਂ ਲੇਖਿਕ ਖਾਲਸਾ ਦੀਵਾਨ ਸੁਸਾਇਟੀ ਦਾ ਜਨਰਲ ਸਕੱਤਰ ਸੀ ਤਾਂ ਇਨ੍ਹਾਂ ਗੁਰਦੁਆਰਿਆਂ ਨੂੰ ਖੁਦ ਮੁਖਤਿਆਰ ਬਣਾਉਣਾ ਸ਼ੁਰੂ ਕਰ ਦਿਤਾ ਹੁਣ ਇਹ ਸਾਰੇ ਆਪੋ ਆਪਣੇ ਵਿਧਾਨ ਅਨੁਸਾਰ ਕੰਮ ਕਰ ਰਹੇ ਹਨ।

**ਕਾਮਾ ਗਾਟਾ ਮਾਰੂ- ਗੁਰੂ ਨਾਨਕ ਜਹਾਜ**

ਕੈਨੇਡਾ ਸਰਕਾਰ ਦੀਆਂ ਨਸਲੀ ਵਿਤਕਰੇ ਵਾਲੀਆਂ ਪਾਲਸੀਆਂ ਨੂੰ ਚਣੌਤੀਆਂ ਦੇਣ ਲਈ ਬਾਬਾ ਗੁਰਦਿੱਤ ਸਿੰਘ ਸਰਹਾਲੀ ਨੇ ਇੱਕ ਜਾਪਾਨੀ ਸਮੁੰਦਰੀ ਜਹਾਜ, ਜਿਸ ਦਾ ਨਾਮ ਉਨ੍ਹਾਂ ਨੇ ਗੁਰੂ ਨਾਨਕ ਜਹਾਜ਼ ਰੱਖਿਆ ਕਰਾਏ ਤੇ ਲਿਆ। ਇਹ ਜਹਾਜ 376 ਮੁਸਾਫਰਾਂ ਸਮੇਤ ਜਿਨ੍ਹਾਂ ਵਿਚ 34 ਸਿੱਖ, 24 ਮੁਸਲਮਾਨ ਅਤੇ 12 ਹਿੰਦੂ ਸਨ। ਇਹ ਜਹਾਜ 14 ਅਪ੍ਰੈਲ 1914 ਨੂੰ ਹਾਂਗਕਾਂਗ ਸ਼ੰਘਾਈ ਤੋਂ ਵੈਨਕੂਵਰ ਕੈਨੇਡਾ ਲਈ ਰਵਾਨਾ ਹੋਇਆ ਤੇ 23 ਮਈ 1914 ਨੂੰ ਵੈਨਕੂਵਰ ਪੁੱਜ ਗਿਆ। ਸਰਕਾਰ ਨੇ ਇਨ੍ਹਾਂ ਮੁਸਾਫਰਾਂ ਨੂੰ ਜਹਾਜ ਚੋਂ ਬਾਹਰ ਆਉਣ ਦੀ ਆਗਿਆ ਨਾ ਦਿੱਤੀ। ਕੈਨੇਡੀਅਨ ਸਰਕਾਰ ਅਤੇ ਕੈਨੇਡੀਅਨ ਲੋਕ ਇਨ੍ਹਾਂ ਮੁਸਾਫਰਾਂ ਨੂੰ ਵਾਪਸ ਭੇਜਣਾ ਚਾਹੁੰਦੇ ਸਨ। ਹਿੰਦੁਸਤਾਨੀ ਲੋਕ ਇਨ੍ਹਾਂ ਮੁਸਾਫਰਾਂ ਨੂੰ ਜਹਾਜ ਚੋਂ ਉਤਾਰਨ ਦੀ ਬੜੀ ਸਬਰੀ ਨਾਲ ਉਡੀਕ ਕਰ ਰਹੇ ਸਨ। ਲੰਬੀ ਜੱਦੋ ਜਹਿਦ ਬਾਅਦ ਕੈਨੇਡੀਅਨ ਸਰਕਾਰ ਨੇ ਕੇਵਲ 24 ਮੁਸਾਫਰਾਂ ਨੂੰ ਵੈਨਕੂਵਰ ਪੋਰਟ ਤੇ ਉਤਰਨ ਦੀ ਆਗਿਆ ਦਿੱਤੀ। ਬਾਕੀ 352 ਮੁਸਾਫਰਾਂ ਨੂੰ 23 ਜੁਲਾਈ 1914 ਨੂੰ ਫੌਜ਼ ਦੀ ਮਦਦ ਨਾਲ ਵਾਪਸ ਮੋੜ ਦਿਤਾ।ਇਹ ਜਹਾਜ 26 ਸਤੰਬਰ 1914 ਨੂੰ ਕਲਕੱਤੇ ਦੇ ਬਜ ਬਜ ਘਾਟ ਤੇ ਪੁਜਾ ਤਾਂ ਇਸ ਜਹਾਜ ਦੇ ਨਿਹੱਥੇ ਮੁਸਾਫਰਾਂ ਤੇ ਫੌਜ ਨੇ ਗੋਲੀ ਚਲਾ ਦਿੱਤੀ। ਜਿਸ ਨਾਲ ਕਈ ਮੁਸਾਫਰ ਸ਼ਹੀਦ ਹੋ ਗਏ ਅਤੇ ਬਹੁਤ ਸਾਰੇ ਬੰਦੀ ਬਣਾਕੇ ਜ਼ੇਲ੍ਹਾਂ ਵਿਚ ਸੁਟ ਦਿੱਤੇ ਗਏ।

ਕਾਮਾਗਾਟਾਮਾਰੂ ਜਹਾਜ ਦੇ ਮੁਸਾਫਰਾਂ ਦੀ ਮਦਦ ਲਈ ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ ਦੀ ਸ਼ਾਨਦਾਰ ਭੂਮਿਕਾ ਰਹੀ। ਜਿਸ ਨੇ ਤਨੋਂ ਮਨੋਂ ਤੇ ਧਨੋਂ ਯਤਨ ਹੀ ਨਹੀਂ ਕੀਤੇ ਸਗੋਂ ਇਸ ਤੇ ਉਸ ਵੇਲੇ 75 ਹਜ਼ਾਰ ਡਾਲਰ ਇੱਕਠੇ ਕਰਕੇ ਖਰਚ ਕੀਤੇ। ਇਹ ਸਾਰੀ

ਮਾਇਆ ਆਦਿ ਇੱਕਠੀ ਕਰਨ ਲਈ ਭਾਈ ਭਾਗ ਸਿੰਘ ਭਿਖੀ ਵਿੰਡ, ਭਾਈ ਅਰਜਨ ਸਿੰਘ ਮਲਕ, ਭਾਈ ਬਤਨ ਸਿੰਘ, ਭਾਈ ਭਗਵਾਨ ਸਿੰਘ, ਭਾਈ ਨਾਗਰ ਸਿੰਘ, ਭਾਈ ਸ਼ਾਮ ਸਿੰਘ, ਭਾਈ ਰਾਜਾ ਸਿੰਘ, ਭਾਈ ਸੁੰਦਰ ਸਿੰਘ ਅਤੇ ਭਾਈ ਰਾਮ ਸਿੰਘ ਧੁਲੇਤਾ ਅਤੇ ਭਾਈ ਉਤਮ ਸਿੰਘ ਹਾਂਸ ਆਦਿ ਨੇ ਬੜਾ ਵੱਡਾ ਯੋਗਦਾਨ ਪਾਇਆ।

ਕਾਮਾਗਾਟਾਮਾਰੂ ਜਹਾਜ ਵਾਪਸ ਹਿੰਦੁਸਤਾਨ ਜਾਣ ਤੋਂ ਬਾਅਦ ਵੈਨਕੂਵਰ ਵਿਚ ਸਥਿੱਤੀ ਬਹੁਤ ਤਣਾਓ ਪੂਰਵਕ ਹੋ ਚੁਕੀ ਸੀ। ਸਿੱਖਾਂ ਵਿਚ ਫੁਟ ਪਾਉਣ ਲਈ ਇਥੋਂ ਦੀ ਸਰਕਾਰ ਨੇ ਕਈ ਦੇਸ਼ਧ੍ਰੋਹੀ ਸਿੱਖਾਂ ਨੂੰ ਆਪਣੇ ਏਜੰਟ ਬਣਾ ਲਿਆ ਸੀ ਜਿਨ੍ਹਾਂ ਦਾ ਲੀਡਰ ਬੇਲਾ ਸਿੰਘ ਸੀ। ਜਿਸ ਨੇ ਵਿਲੀਅਮ ਹਾਪਕਿਨਸਨ ਦੀ ਸਲਾਹ ਨਾਲ 5 ਸਤੰਬਰ 1914 ਜਦੋਂ ਸੰਗਤਾਂ ਇਕ ਸਿੰਘ ਦਾ ਸਸਕਾਰ ਕਰਕੇ ਵਾਪਸ ਗੁਰਦੁਆਰਾ ਸਾਹਿਬ ਪੁਜੀਆਂ ਤਾਂ ਅਰਦਾਸ ਤੋਂ ਬਾਅਦ ਜਦ ਭਾਈ ਭਾਗ ਸਿੰਘ ਜੀ ਮੱਥਾ ਟੇਕਣ ਲੱਗੇ ਤਾਂ ਬੇਲਾ ਸਿੰਘ ਗ਼ਦਾਰ ਨੇ ਪਿਛੋਂ ਪਿੱਠ ਵਿਚ ਗੋਲੀਆਂ ਮਾਰ ਕੇ ਗੰਭੀਰ ਰੂਪ ਵਿਚ ਜ਼ਖਮੀ ਕਰ ਦਿਤਾ। ਉਨਾਂ ਨੂੰ ਹਸਪਤਾਲ ਪਹੁੰਚਾਇਆ ਗਿਆ ਪਰ ਗਹਿਰੇ ਜ਼ਖਮਾਂ ਕਾਰਨ 6 ਸਤੰਬਰ 1914 ਨੂੰ ਗ਼ਦਰ ਪਾਰਟੀ ਦੇ ਸ਼ਹੀਦ ਦੀ ਪਦਵੀ ਨੂੰ ਪ੍ਰਾਪਤ ਕਰਦਿਆਂ ਹੋਇਆਂ ਆਪਣੇ ਆਪ ਨੂੰ ਕੌਮ ਦੇ ਲੇਖੇ ਲਾ ਗਏ। ਭਾਈ ਭਾਗ ਸਿੰਘ, ਗੁਰੂ ਨਾਨਕ ਮਾਈਨਿੰਗ ਐਂਡ ਟਰੱਸਟ ਕੰਪਨੀ ਲਿਮਟਡ ਦੇ ਪ੍ਰਧਾਨ ਅਤੇ ਮਨੇਜਿੰਗ ਡਾਇਰੈਕਟਰ ਵੀ ਸਨ। ਆਪ ਭਾਈਚਾਰੇ ਨੂੰ ਦਰ ਪੇਸ਼ ਆਉਣ ਵਾਲੇ ਮਸਲਿਆਂ ਨੂੰ ਨਜਿੱਠਣ ਲਈ ਸਦਾ ਹੀ ਤਤਪਰ ਰਹਿੰਦੇ ਸਨ। ਆਪ ਨੇ ਆਪਣੇ ਹੋਰ ਸਹਿਯੋਗੀਆਂ ਨਾਲ ਮਿਲਕੇ ਅੰਗਰੇਜ਼ਾਂ ਦੀ ਹਿੰਦੁਸਤਾਨੀਆਂ ਨੂੰ British Honduras ਭੇਜਣ ਦੀ ਸਕੀਮ ਨੂੰ ਸਫਲ ਨਾ ਹੋਣ ਦਿਤਾ। ਸੰਨ 1914 ਵਿਚ ਕਾਮਾਗਾਟਾਮਾਰੂ ਦੇ ਮੁਸਾਫਰਾਂ ਨੂੰ ਜਹਾਜ ਚੋਂ ਉਤਰਨ ਅਤੇ ਉਨ੍ਹਾਂ ਦੇਖ ਭਾਲ ਲਈ ਭਾਈ ਭਾਗ ਸਿੰਘ ਦੀਆਂ ਸ਼ਾਨਦਾਰ ਸੇਵਾਵਾਂ ਨੂੰ ਕਦੇ ਵੀ ਭੁਲਾਇਆ ਨਹੀਂ ਜਾ ਸਕਦਾ।

ਭਾਈ ਭਾਗ ਸਿੰਘ ਦੀ ਸੁਪਤਨੀ ਬੀਬੀ ਹਰਨਾਮ ਕੌਰ ਜੋ ਕਿ 30 ਜਨਵਰੀ 1914 ਨੂੰ ਸਵਰਗਵਾਸ ਹੋਏ ਸਨ। ਉਹ ਕੈਨੇਡਾ ਵਿਚ ਸਵਰਗਗਾਸ ਹੋਣ ਵਾਲੀ ਪਹਿਲੀ ਹਿੰਦੁਸਤਾਨੀ ਔਰਤ ਸਨ। ਜਿਨ੍ਹਾਂ ਦਾ ਸਸਕਾਰ 2 ਫਰਵਰੀ 1914 ਨੂੰ ਕੀਤਾ ਗਿਆ ਅਤੇ ਇਸ ਤਰ੍ਹਾਂ ਨਾਲ ਕਿਸੇ ਹਿੰਦੁਸਤਾਨੀ ਔਰਤ ਦਾ ਕੈਨੇਡਾ ਵਿਚ ਇਹ ਪਹਿਲਾ ਸਸਕਾਰ ਸੀ।

ਭਾਈ ਭਾਗ ਸਿੰਘ ਅਤੇ ਬੀਬੀ ਹਰਨਾਮ ਕੌਰ ਦੇ ਦੋ ਬੱਚੇ ਸਨ। ਜਿਨ੍ਹਾਂ ਵਿਚੋਂ ਬੱਚੀ ਕਰਮ ਕੌਰ ਅਤੇ ਕਾਕਾ ਜੋਗਿੰਦਰ ਸਿੰਘ। ਇਨ੍ਹਾਂ ਦੋਨਾਂ ਬੱਚਿਆਂ ਦੀ ਦੇਖ ਭਾਲ ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ ਦੀ 'ਮਿੰਨਟ ਬੁੱਕ' ਅਨੁਸਾਰ ਖਾਲਸਾ ਦੀਵਾਨ ਸੁਸਾਇਟੀ ਨੇ ਸੰਭਾਲੀ। ਇਸ ਤੋਂ ਬਾਅਦ ਇਨ੍ਹਾਂ ਬੱਚਿਆਂ ਬਾਰੇ ਕੋਈ ਬਹੁਤ ਜਾਣਕਾਰੀ ਨਹੀਂ ਮਿਲਦੀ ਪਰ ਡਾ. ਮਹਿੰਦਰ ਸਿੰਘ ਢਿੱਲੋਂ ਨੇ ਆਪਣੇ ਸਰੋਤਾਂ ਅਨੁਸਾਰ ਆਪਣੀ ਲਿਖੀ ਪੁਸਤਕ 'ਕੈਨੇਡਾ ਵਿਚ ਸਿੱਖ' ਵਿਚ ਲਿਖਿਆ ਹੈ ਕਿ ਬੱਚੀ ਕਰਮ ਕੌਰ ਨੂੰ ਭਿੱਖੀ ਵਿੰਡ ਭੇਜ ਦਿੱਤਾ ਗਿਆ ਸੀ ਅਤੇ ਉਥੇ ਉਹ ਕੈਰੋਂ ਸਕੂਲ ਵਿਖੇ ਪੜ੍ਹਦੀ ਰਹੀ। ਕੁੱਝ ਸਮਾਂ ਬਾਅਦ ਤਪਦਿੱਕ ਦੀ ਬੀਮਾਰੀ ਨਾਲ ਸਖਤ ਬੀਮਾਰ ਹੋ ਗਈ। ਇਕ ਪਰਉਪਕਾਰੀ ਬਾਬਾ ਵਸਾਖਾ ਸਿੰਘ ਉਸਨੂੰ ਇਲਾਜ ਲਈ ਡਲਹੌਜ਼ੀ ਲੈ ਗਏ। ਉਸ ਨੂੰ ਆਰਾਮ ਨਾ ਆਇਆ ਅਤੇ ਉਥੇ ਹੀ ਉਸਦੀ ਜੀਵਨ ਲੀਲ੍ਹਾ ਦਾ ਅੰਤ ਹੋ ਗਿਆ।

## ਭਾਈ ਬਤਨ ਸਿੰਘ

ਬੇਲਾ ਸਿੰਘ ਗਦਾਰ ਨੇ 5 ਸਤੰਬਰ 1914 ਨੂੰ ਗੁਰਦੁਆਰਾ ਸਾਹਿਬ ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ ਵਿਖੇ ਜੋ ਕਿ 1866 ਵੈਸਟ ਸੈਕੰਡ ਐਵਨਿਊ ਵਿਖੇ ਸਥਿੱਤ ਦੇ ਭਰੇ ਦੀਵਾਨ ਵਿਚ ਗੋਲੀ ਚਲਾਕੇ ਭਾਈ ਭਾਗ ਸਿੰਘ ਨੂੰ ਬੁਰੀ ਤਰ੍ਹਾਂ ਜ਼ਖਮੀ ਕਰ ਦਿੱਤਾ। ਭਾਈ

ਬਤਨ ਸਿੰਘ ਬੇਲਾ ਸਿੰਘ ਨੂੰ ਪਕੜਨ ਦੀ ਕੋਸ਼ਿਸ਼ ਕੀਤੀ ਤਾਂ ਬੇਲਾ ਸਿੰਘ ਨੇ ਉਸ ਨੂੰ ਵੀ ਗੋਲੀਆਂ ਮਾਰ ਕੇ ਸਖਤ ਜ਼ਖਮੀ ਕਰ ਦਿੱਤਾ। ਆਪ ਨੂੰ ਵੀ ਭਾਈ ਭਾਗ ਸਿੰਘ ਨਾਲ ਹਸਪਤਾਲ ਪਹੁੰਚਾਇਆ ਗਿਆ। ਉਥੇ ਦੋਹਾਂ ਸਿੰਘ ਸੂਰਮਿਆਂ ਨੇ ਆਪਣੇ ਬਿਆਨ ਦਰਜ ਕਰਵਾਏ ਤੇ 6 ਸਤੰਬਰ 1914 ਨੂੰ ਜ਼ਖਮਾਂ ਦੀ ਤਾਬ ਨਾ ਝਲਦੇ ਹੋਏ ਸ਼ਹੀਦੀ ਜਾਮ ਪੀ ਕੇ ਆਪਣਾ ਜੀਵਨ ਕੌਮ ਦੇ ਲੇਖੇ ਲਾ ਦਿੱਤਾ।

ਇਸ ਅਣਖੀਲੇ ਯੋਧੇ ਗੁਰਸਿੱਖ ਭਾਈ ਬਤਨ ਸਿੰਘ ਦਾ ਜੱਦੀ ਪਿੰਡ ਦਲੇਲ ਸਿੰਘ ਵਾਲਾ ਜੋ ਪਹਿਲਾਂ ਰਿਆਸਤ ਪਟਿਆਲਾ ਵਿਚ ਸੀ ਤੇ ਪਿਛੋਂ ਸੰਗਰੂਰ ਅਤੇ ਹੁਣ ਜਿਲ੍ਹਾਂ ਮਾਨਸਾ ਵਿਚ ਹੈ। ਆਪ ਦੇ ਪਿਤਾ ਦਾ ਨਾਮ ਭਾਈ ਬਘੇਲ ਸਿੰਘ ਸੀ। ਆਪ ਦੇ ਜਨਮ ਬਾਰੇ ਕੋਈ ਨਿਸ਼ਚੇ ਨਾਲ ਨਹੀਂ ਕਿਹਾ ਜਾ ਸਕਦਾ। ਅੰਦਾਜ਼ੇ ਮੁਤਾਬਿਕ ਆਪ ਦਾ ਜਨਮ 1869-1870 ਵਿਚ ਹੋਇਆ। ਆਪ ਬਹੁਤ ਨੇਕ ਸੁਭਾ ਅਤੇ ਚੜਦੀ ਕਲਾ ਵਾਲੇ ਸਿੰਘ ਸਨ। ਮਾਲਵਾ ਇਤਿਹਾਸ ਦੇ ਕਰਤਾ ਭਾਈ ਵਸਾਖਾ ਸਿੰਘ ਅਨੁਸਾਰ ਆਪ 24 ਮਈ 1889 ਨੂੰ ਬਰਮਾਂ ਪੁਲੀਸ ਵਿਚ ਭਰਤੀ ਹੋ ਗਏ। ਜਿੱਥੇ ਪੰਜ ਸਾਲ ਨੌਕਰੀ ਕਰਨ ਤੋਂ ਬਾਅਦ ਪਿੰਡ ਵਾਪਸ ਗਏ। ਖੇਤੀਬਾੜੀ ਤੋਂ ਉਪਰਾਮ ਹੋ ਕੇ ਹਾਂਗਕਾਂਗ ਚਲੇ ਗਏ। ਹਾਂਗਕਾਂਗ ਵਿਚ ਜ਼ੇਲ੍ਹ ਪੁਲਿਸ ਦੀ ਨੌਕਰੀ ਕਰ ਲਈ। ਸੰਨ 1907 ਵਿਚ ਇਥੋਂ ਨਾਮ ਕਟਵਾ ਕੇ 1908 ਵਿਚ ਕੈਨੇਡਾ ਗਏ। ਕੁਝ ਦਿਨ ਗੁਰਦੁਆਰਾ ਸਾਹਿਬ ਠਹਿਰਨ ਪਿਛੋਂ ਪੋਰਟ ਮੂਡੀ ਜਾ ਕੇ ਲੱਕੜ ਮਿਲ ਵਿਚ ਕੰਮ ਸ਼ੁਰੂ ਕਰ ਦਿੱਤਾ। ਸੰਨ 1911 ਵਿਚ ਵਾਪਸ ਵੈਨਕੂਵਰ ਆ ਗਏ। ਆਪ ਗੁਰੂਘਰ ਭਾਈ ਚਾਰੇ ਦੀਆਂ ਸਰਮਰਮੀਆਂ ਵਿਚ ਵੱਧ ਚੜ ਕੇ ਹਿੱਸਾ ਲੈਣ ਲੱਗ ਪਏ। ਸੰਗਤਾਂ ਵਿਚ ਆਪਦਾ ਬਹੁਤ ਸਤਿਕਾਰ ਹੋ ਗਿਆ। ਕੈਨੇਡਾ ਦੀ ਸਰਕਾਰ ਨੂੰ ਸਿੱਖ ਆਗੂ ਭਾਈ ਭਾਗ ਸਿੰਘ ਭਿੱਖੀ ਵਿੰਡ, ਭਾਈ ਬਲਵੰਤ ਸਿੰਘ ਖੁਰਦਪੁਰ, ਭਾਈ ਮਿਤ ਸਿੰਘ ਪੰਡੋਰੀ ਆਦਿ ਸਿੱਖਾਂ ਚ ਹਰਮਨ ਪਿਆਰੇ ਹੋਣਾ ਬਹੁਤ ਚੁੱਭਦਾ ਸੀ। ਬਰਤਾਨਵੀ ਸਰਕਾਰ ਦਾ ਯਤਨ ਸੀ ਕਿ ਬੀ.ਸੀ. ਵਿਚ ਸਿੱਖਾਂ ਦੀ ਏਕਤਾ ਭੰਗ ਹੋਣੀ ਚਾਹੀਦੀ ਹੈ ਤਾਂ ਜੋ ਵੈਨਕੂਵਰ ਦੇ ਸਿੱਖਾਂ ਵਲੋਂ ਚਲਾਈ ਜਾ ਰਹੀ ਹਿੰਦਸਤਾਨ ਦੀ ਆਜ਼ਾਦੀ ਦੀ ਲਹਿਰ ਮੱਠੀ ਪੈ ਜਾਏ। ਇਸੇ ਸਾਜਿਸ਼ ਨੂੰ ਸਾਕਾਰ ਕਰਨ ਲਈ ਹੀ ਗ਼ਦਾਰ ਬੇਲਾ ਸਿੰਘ ਵਰਗਿਆ ਨੂੰ ਇਕ ਟੂਲ ਬਣਾ ਕਿ ਵਰਤਿਆ ਗਿਆ।

## ਪਹਿਲੀ ਯਾਦਗਾਰ

ਵੈਨਕੂਵਰ ਵਿਖੇ ਸੰਨ 2000 ਵਿਚ 7749 ਪ੍ਰਿੰਸ ਐਡਵਰਡ ਸਟਰੀਟ ਵਿਖੇ ਇਕ ਨਵਾਂ ਗੁਰਦੁਆਰਾ ਸਥਾਪਿਤ ਕੀਤਾ ਗਿਆ। ਜਿਸ ਦਾ ਨਾਮ ਬੀ ਸੀ ਖਾਲਸਾ ਦਰਬਾਰ ਗੁਰਦੁਆਰਾ ਸੁਸਾਇਟੀ ਹੈ। ਜਿਥੋਂ ਦੀ ਪ੍ਰਬੰਧਕ ਕਮੇਟੀ ਨੇ 1907 ਵਿਚ ਗੁਰਦੁਆਰਾ ਸਾਹਿਬ ਦੇ ਨਾਲ ਇਕ ਨਵੀਂ ਇਮਾਰਤ ਉਸਾਰੀ ਗਈ। ਇਹ ਇਮਾਰਤ ਇਨ੍ਹਾਂ ਦੋਨੋਂ ਮਹਾਨ ਸ਼ਹੀਦਾਂ ਭਾਈ ਭਾਗ ਸਿੰਘ ਅਤੇ ਭਾਈ ਬਤਨ ਸਿੰਘ ਦੀ ਯਾਦ ਨੂੰ ਸਮਰਪਿਤ ਇਕ ਯਾਦਗਾਰ ਦੇ ਰੂਪ ਵਿਚ ਸਾਕਾਰ ਕੀਤਾ ਹੈ। ਇਸ ਨਵੀਂ ਇਮਾਰਤ ਦਾ ਨਾਮ ਭਾਈ ਭਾਗ ਸਿੰਘ ਬਤਨ ਸਿੰਘ ਕੰਪਲੈਕਸ ਰੱਖਿਆ। ਜਿਸ ਵਿਚ ਬੀ ਸੀ ਖਾਲਸਾ ਦਰਬਾਰ ਸੁਸਾਇਟੀ ਦੇ ਦਫਤਰ ਲਾਇਬਰੇਰੀ ਅਤੇ ਕੁਝ ਹੋਰ ਸਹੂਲਤਾਂ ਉਪਲੱਬਧ ਹਨ। ਕੌਮ ਦੇ ਇਨ੍ਹਾਂ ਹੀਰਿਆ ਦੀ ਯਾਦ ਵਿਚ ਸ਼ਾਇਦ ਕੈਨੇਡਾ ਵਿਚ ਇਹ ਪਹਿਲੀ ਯਾਦਗਾਰ ਤਿਆਰ ਕੀਤੀ ਗਈ ਹੈ।

ਵਿਲੀਅਮ ਚਾਰਲਸ ਹਾਪਕਿੰਨਸਨ ਵੀਹਵੀਂ ਸਦੀ ਦੇ ਮੁੱਢ ਵਿਚ ਕੈਨੇਡਾ ਸਰਕਾਰ ਦੀਆ ਹਿੰਦੁਸਤਾਨੀਆਂ ਵਿਰੁੱਧ ਨਸਲੀ ਵਿਤਕਰੇ ਵਾਲੀਆ ਸਕੀਮਾਂ ਅਤੇ ਪਾਲਸੀਆਂ ਕਾਰਨ ਹਿੰਦੁਸਤਾਨ ਤੋਂ ਆਏ ਲੋਕਾਂ ਵਿਚ ਬਹੁਤ ਵੱਡਾ ਰੋਸ ਸੀ। ਇਨ੍ਹਾਂ ਦਿਨਾਂ ਵਿਚ ਹੀ ਕੈਨੇਡੀਅਨ ਸਰਕਾਰ ਵੱਲੋਂ ਹਿੰਦੁਸਤਾਨੀਆਂ ਕੋਲੋਂ ਕੈਨੇਡਾ ਦੀ ਨਾਗਰਿਕਤਾ ਦਾ ਹੱਕ ਵੀ

ਖੋਹ ਲਿਆ ਗਿਆ। ਸਿੱਖਾਂ ਵਿਚ ਵਧਦੇ ਹੋਏ ਰੋਸ ਨਾਲ ਨਜਿਠਣ ਲਈ ਕੈਨੇਡਾ ਸਰਕਾਰ ਨੇ ਵਿਲੀਅਮ ਚਾਰਲਸ ਹਾਪਕਿਸਨ ਜੋ ਕਲਕੱਤੇ ਵਿਚ ਪੁਲਿਸ ਅਫਸਰ ਸੀ ਅੰਗਰੇਜ਼ਾਂ ਨੇ ਉਸ ਨੂੰ ਬਦਲ ਕੇ ਵੈਨਕੂਵਰ ਲੈ ਆਂਦਾ। ਹਾਪਕਿਨਸਨ ਦਾ ਜਨਮ ਹਿੰਦੁਸਤਾਨੀ ਮਾਂ ਅਤੇ ਅੰਗਰੇਜ਼ ਪਿਤਾ ਦੇ ਘਰ 16 ਜੂਨ 1880 ਨੂੰ ਦਿੱਲੀ ਵਿਖੇ ਹੋਇਆ। ਦਿੱਲੀ ਵਿਚ ਜਨਮ ਹੋਣ ਕਰਕੇ ਉਸ ਨੂੰ ਗੁਜਾਰੇਯੋਗ ਪੰਜਾਬੀ ਅਤੇ ਹਿੰਦੀ ਭਾਸ਼ਾ ਦਾ ਕਾਫੀ ਗਿਆਨ ਸੀ। 1903 ਵਿਚ ਉਹ ਕਲਕੱਤੇ ਵਿਖੇ ਪੁਲੀਸ ਇੰਨਸਪੇਟਰ ਭਰਤੀ ਹੋਇਆ। ਪਹਿਲਾ ਉਸਨੇ ਇਮੀਗਰੇਸ਼ਨ ਵਿਭਾਗ ਵਿਚ ਬਤੌਰ ਇਮੀਗਰੇਸ਼ਨ ਇਨਸਪੇਕਟਰ ਅਤੇ ਦੋ ਭਾਸ਼ੀਏ ਵਜੋਂ ਕੰਮ ਸ਼ੁਰੂ ਕੀਤਾ। ਇਸ ਦੇ ਨਾਲ ਹੀ ਉਹ ਇਡੀਅਨ ਪੁਲੀਸ ਨਾਲ ਵੀ ਕੰਮ ਕਰਦਾ ਰਿਹਾ। ਉਹ ਆਮ ਤੌਰ ਤੇ ਬ੍ਰਿਟਿਸ਼ ਕੋਲੰਬੀਆ ਅਤੇ ਕੈਲੋਫੋਰਨੀਆ ਵਿਚ ਹਿੰਦੁਸਤਾਨੀਆਂ ਦੀਆਂ ਮੀਟਿੰਗਾਂ ਵਿਚ ਦੇਖਿਆ ਜਾਂਦਾ ਸੀ। ਸੋ ਇਸ ਤਰ੍ਹਾਂ ਉਹ ਇਨ੍ਹਾਂ ਸਾਰੀਆਂ ਮੀਟਿੰਗਾਂ ਦੀਆਂ ਖਬਰਾਂ ਵਧਾ ਚੜ੍ਹਾ ਕੇ ਸਰਕਾਰ ਕੋਲ ਪਹੁੰਚਾਉਂਦਾ ਸੀ।

ਗ਼ਦਾਰ ਟੋਲੇ ਦੇ ਲੀਡਰ ਬੇਲਾ ਸਿੰਘ ਨਾਲ ਉਸਦੀ ਕਾਫੀ ਨੇੜਤਾ ਸੀ। ਕਾਮਾਗਾਟਾਂਮਾਰੂ ਜਹਾਜ ਵਾਪਸ ਭੇਜਣ ਵਿਚ ਉਸ ਦਾ ਬੜਾ ਵੱਡਾ ਹੱਥ ਸੀ। ਵੈਨਕੂਵਰ ਵਿਚ ਸਿੱਖਾਂ ਦੀ ਕਤਲੋ ਗਾਰਤ ਕਰਾਉਣ ਵਿਚ ਇਸ ਦੁਸ਼ਟ ਦੀ ਬੜੀ ਵੱਡੀ ਭੂਮਿਕਾ ਸੀ। ਸ਼ਹੀਦ ਭਾਈ ਭਾਗ ਸਿੰਘ ਭਿੱਖੀ ਵਿੰਡ, ਸ਼ਹੀਦ ਭਾਈ ਬਤਨ ਸਿੰਘ ਸ਼ਹੀਦਾਂ ਦੇ ਕਾਤਲ ਬੇਲਾ ਸਿੰਘ ਨੂੰ ਬਚਾਉਣ ਲਈ ਵਿਲੀਅਮ ਹਾਪਕਿਨਸਨ ਇਕ ਮੁੱਖ ਗਵਾਹ ਸੀ। ਇਸੇ ਮੰਤਵ ਲਈ ਜਦ ਉਹ ਅਕਤੂਬਰ 1914 ਨੂੰ ਵੈਸਟ ਜਾਰਜੀਆ ਸਟਰੀਟ ਵੇਨਕੂਵਰ ਵਿਖੇ ਬੇਲਾ ਸਿੰਘ ਦੇ ਹੱਕ ਵਿਚ ਗਵਾਹੀ ਦੇਣ ਆਇਆ ਸੀ ਤਾਂ ਭਾਈ ਮੇਵਾ ਸਿੰਘ ਨੇ ਉਸਨੂੰ ਗੋਲੀਆਂ ਮਾਰ ਕੇ ਢੇਰੀ ਕਰ ਦਿੱਤਾ ਸੀ। ਇਸੇ ਹੀ ਦੋਸ਼ ਵਿਚ ਭਾਈ ਮੇਵਾ ਸਿੰਘ ਨੂੰ 11 ਜਨਵਰੀ 1915 ਨੂੰ ਫਾਂਸੀ ਦੇ ਦਿੱਤੀ ਗਈ।

ਲਛਮਣ ਸਿੰਘ ਖੁਰਦਪੁਰ ਤੇ ਕਾਤਲਾਨਾ ਹਮਲਾ ਕਰਨ ਦੇ ਦੋਸ਼ ਵਿਚ ਬੇਲਾ ਸਿੰਘ ਗ਼ਦਾਰ ਜਦੋਂ ਇਕ ਸਾਲ ਦੀ ਜੇਹਲ ਦੀ ਕੈਦ ਕਟਕੇ ਆਇਆ ਤਾਂ ਕੈਨੇਡਾਂ ਸਰਕਾਰ ਨੇ ਉਸਨੂੰ 1916 ਵਿਚ ਹਿੰਦੁਸਤਾਨ ਭੇਜ ਦਿੱਤਾ। ਕੈਨੇਡਾ ਸਰਕਾਰ ਜਾਣਦੀ ਸੀ ਕਿ ਬੇਲਾ ਸਿੰਘ ਨੇ ਬਹੁਤ ਦੁਸ਼ਮਣ ਬਣਾ ਲਏ ਹਨ ਇਥੇ ਉਸਦਾ ਬਹੁਤਾ ਸਮਾਂ ਜੀਉਂਦੇ ਰਹਿਣਾ ਮੁਸ਼ਕਿਲ ਹੈ। ਕੈਨੇਡਾ ਸਰਕਾਰ ਦੇ ਕਹਿਣ ਤੇ ਹਿੰਦੁਸਤਾਨ ਦੀ ਸਰਕਾਰ ਨੇ ਬੇਲਾ ਸਿੰਘ ਨੂੰ ਮਿੰਟਗੁਮਰੀ ਵਿਚ 150 ਏਕੜ ਜਮੀਨ ਅਲਾਟ ਕਰ ਦਿੱਤੀ। ਬੇਲਾ ਸਿੰਘ ਨੇ ਆਪਣੇ ਜੱਦੀ ਪਿੰਡ ਜੀਆ ਹਸ਼ਿਆਰਪੁਰ ਵਿਖੇ ਬਹੁਤ ਸੁੰਦਰ ਮਕਾਨ ਬਣਾਇਆ। ਜਦੋਂ ਉਹ ਮਈ 1934 ਵਿਚ ਆਪਣੇ ਪਿੰਡ ਆ ਰਿਹਾ ਸੀ ਤਾਂ ਬੱਬਰ ਅਕਾਲੀਆਂ ਨੇ ਉਸ ਦੇ ਟੁਕੜੇ ਟੁਕੜੇ ਕਰਕੇ ਉਸਨੂੰ ਕੀਤੇ ਕੁਕਰਮਾਂ ਦੀ ਸਜ਼ਾ ਭੁਗਤਾਈ।

## ਸ਼ਹੀਦ ਭਾਈ ਮੇਵਾ ਸਿੰਘ ਲੋਪੋਕੇ

ਜਿਸ ਵਕਤ ਭਾਈ ਮੇਵਾ ਸਿਘ, ਕੈਨੇਡਾ ਆਏ, ਉਸ ਵਕਤ ਨਸਲੀ ਵਿਤਕਰਾ ਜ਼ੋਰਾਂ ਤੇ ਸੀ। ਉਸ ਵੇਲੇ ਦਾ ਇਮੀਗਰੇਸ਼ਨ ਇੰਨਸਪੈਕਟਰ ਵਿਲੀਅਮ ਹਾਪਕਿੰਨਸਨ ਹਿੰਦਸਤਾਨੀ ਭਾਈ ਚਾਰੇ ਲਈ ਇਕ ਵੱਡਾ ਸਿਰਦਰਦ ਬਣਿਆ ਹੋਇਆ ਸੀ। ਭਾਈ ਚਾਰੇ ਵਿਚ ਕਤਲੋਗਾਰਤ ਕਰਵਾਉਣ ਵਿਚ ਇਸ ਦਾ ਵੱਡਾ ਹੱਥ ਸੀ। ਗੁਰਦੁਆਰਾ ਸਾਹਿਬ ਵਿਚ ਭਾਈ ਭਾਗ ਸਿੰਘ ਅਤੇ ਭਾਈ ਬਤਨ ਸਿੰਘ ਨੂੰ ਕਤਲ ਕਰਵਾਉਣਾ ਉਸ ਦਾ ਹੀ ਹੱਥ ਸੀ। ਸਿਖ ਭਾਈ ਚਾਰੇ ਵਿਚ ਫੁੱਟ ਪਾਉਣ ਲਈ ਇਸ ਨੇ ਇਕ ਗਦਾਰ ਗਰੁੱਪ ਤਿਆਰ ਕੀਤਾ ਹੋਇਆ ਸੀ। ਜਿਸ ਦਾ ਲੀਡਰ ਬੇਲਾ ਸਿਘ ਸੀ। ਬੇਲਾ ਸਿੰਘ ਰਾਹੀਂ ਇਹ ਲੋਕਾਂ ਕੋਲੋਂ ਵੱਢੀ ਲੈਂਦਾ ਸੀ। ਕਾਮਾਗਾਟਾਮਾਰੂ ਜਹਾਜ ਦੇ ਮੁਸਾਫਰਾਂ ਨੂੰ ਕੈਨੇਡਾ ਵਿਚ ਦਾਖਲ ਨਾ ਹੋਣਾ ਇਸ ਦੀ ਵਿਉਂਤ

ਸੀ। ਇਮੀਗਰੇਸ਼ਨ ਵੱਲੋਂ ਸਖਤ ਵਰਤਾਰਾ ਵੀ ਇਸ ਦੇ ਇਸ਼ਾਰੇ ਤੇ ਹੁੰਦਾ ਸੀ। ਇਸ ਦੀਆਂ ਆਪ ਹੁਦਰੀਆਂ ਅਤੇ ਘਿਣਾਉਣੀਆਂ ਹਰਕਤਾਂ ਤੇ ਕਾਰਵਾਈਆਂ ਕਾਰਣ ਕੈਨੇਡੀਅਨ ਸਰਕਾਰ ਦੀ ਬਦਨਾਮੀ ਹੋ ਰਹੀ ਸੀ। ਸ਼ਹੀਦ ਭਾਈ ਭਾਗ ਸਿੰਘ ਅਤੇ ਭਾਈ ਬਤਨ ਸਿੰਘ ਦੇ ਕਾਤਲ ਬੇਲਾ ਸਿੰਘ ਨੂੰ ਬਚਾਉਣ ਲਈ ਵਿਲੀਅਮ ਹਾਪਕਿੰਨਸਨ ਮੁੱਖ ਗਵਾਹ ਸੀ। ਇਸ ਦੇ ਮੰਤਵ ਲਈ ਜਦੋਂ ਉਹ 21 ਅਕਤੂਬਰ 1914 ਨੂੰ ਵੈਨਕੂਵਰ ਵਿਖੇ ਵੈਸਟ ਜਾਰਜੀਆ ਸਟਰੀਟ ਤੇ ਕਚਿਹਰੀ ਵਿਖੇ ਬੇਲੇ ਦੇ ਹੱਕ ਵਿਚ ਗਵਾਹੀ ਦੇਣ ਆਇਆ ਸੀ ਤਾਂ ਭਾਈ ਮੇਵਾ ਸਿੰਘ ਨੇ ਉਸ ਨੂੰ ਗੋਲੀਆਂ ਮਾਰ ਕੇ ਮਾਰ ਦਿੱਤਾ। ਮੇਵਾ ਸਿਘ ਨੇ ਆਪਣੇ ਆਪ ਨੂੰ ਪੁਲਿਸ ਦੇ ਹਵਾਲੇ ਕਰ ਦਿੱਤਾ। ਕੋਰਟ ਵਿਚ ਜਦ ਭਾਈ ਮੇਵਾ ਸਿੰਘ ਦੀ ਪੇਸ਼ੀ ਹੋਈ ਤਾਂ ਭਾਈ ਸਾਹਿਬ ਨੇ ਸੱਚੋ ਸੱਚ ਬਿਆਨ ਦਿੰਦਿਆਂ ਆਪਣੇ ਜੁਰਮ ਦਾ ਇਕਬਾਲ ਕਰ ਲਿਆ। ਉਸਦਾ ਬਿਆਨ ਸੀ ਕਿ ਮੇਰਾ ਧਰਮ ਕਿਸੇ ਸ਼੍ਰੇਣੀ, ਤਬਕੇ ਜਾਂ ਕੌਮ ਨਾਲ ਈਰਖਾ ਜਾਂ ਦੁਸ਼ਮਣੀ ਨਹੀਂ ਸਿਖਾਉਂਦਾ ਅਤੇ ਮੇਰੀ ਹਾਪਕਿੰਨਸਨ ਨਾਲ ਵੀ ਕੋਈ ਦੁਸ਼ਮਣੀ ਨਹੀਂ ਸੀ। ਮੈਨੂੰ ਯਕੀਨ ਹੋ ਗਿਆ ਸੀ ਕਿ ਹਾਪਕਿੰਨਸਨ ਕੇਵਲ ਮੇਰੇ ਦੇਸ਼ ਵਾਸੀਆਂ ਦਾ ਦੁਸ਼ਮਣ ਹੀ ਨਹੀਂ ਸਗੋਂ ਉਹ ਡੋਮੀਨੀਅਨ ਸਰਕਾਰ ਨੂੰ ਵੀ ਬਦਨਾਮ ਕਰ ਰਿਹਾ ਹੈ। ਇਕ ਸੱਚਾ ਸਿੱਖ ਹੋਣ ਦੇ ਨਾਤੇ ਮੈਂ ਆਪਣੇ ਦੇਸ਼ ਵਾਸੀਆਂ ਅਤੇ ਡੋਮੀਨੀਅਨ ਸਰਕਾਰ ਨਾਲ ਹੁੰਦਾ ਅਨਿਆ ਬਰਦਾਸ਼ਤ ਨਾ ਕਰ ਸਕਿਆ। ਇਸੇ ਕਰਕੇ ਮੈਂ ਹਾਪਕਿੰਸਨ ਨੂੰ ਮਾਰ ਕੇ ਆਪਣੇ ਫਰਜ ਨੂੰ ਨਿਭਾਇਆ ਹੈ। ਮੈਨੂੰ ਭਰੋਸਾ ਹੈ ਕਿ ਵਾਹਿਗੁਰੂ ਮੈਨੂੰ ਆਪਣੀ ਮਿਹਰ ਭਰੀ ਗਲਵੱਕੜੀ ਵਿਚ ਲੈ ਲੈਵੇਗਾ। ਭਾਈ ਮੇਵਾ ਸਿੰਘ ਦੇ ਦਲੇਰਾਨਾ ਬਿਆਨ ਨੂੰ ਵੈਨਕੂਵਰ ਦੇ ਅਖਬਾਰਾਂ ਨੇ ਖੂਬ ਉਭਾਰ ਕੇ ਪ੍ਰਕਾਸ਼ਿਤ ਕੀਤਾ।

ਭਾਈ ਮੇਵਾ ਸਿੰਘ ਨੂੰ 30 ਅਕਤੂਬਰ 1914 ਨੂੰ ਫਾਂਸੀ ਦਾ ਹੁੰਕਮ ਸੁਣਾਇਆ ਗਿਆ ਅਤੇ 11 ਜਨਵਰੀ 1915 ਨੂੰ ਫਾਂਸੀ ਦਿੱਤੀ ਗਈ। ਫਾਂਸੀ ਦਾ ਹੁਕਮ ਸੁਣਨ ਅਤੇ ਫਾਂਸੀ ਹੋਣ ਤੱਕ ਭਾਈ ਸਾਹਿਬ ਦਾ ਭਾਰ 13 ਪੌਂਡ ਵਧ ਗਿਆ ਸੀ। ਭਾਈ ਸਾਹਿਬ ਦਾ ਜਨਮ 1880 ਵਿਚ ਪਿੰਡ ਲੋਪੋਕੇ ਜ਼ਿਲ੍ਹਾਂ ਅੰਮ੍ਰਤਸਰ ਵਿਚ ਹੋਇਆ। ਆਪ 1906 ਵਿਚ ਕੈਨੇਡਾ ਆਏ । ਆਪ ਬੜੇ ਨੇਕ ਸੁਭਾਅ ਧਾਰਮਿਕ ਰੁਚੀਆ ਤੇ ਚੱੜਦੀਕਲਾ ਵਾਲੇ ਸਿੰਘ ਸਨ। ਆਪ ਜੀ ਦੀ ਨਿੱਘੀ ਯਾਦ ਵਿਚ ਗੁਰਦੁਆਰਾ ਸਹਿਬ ਵਿਚ ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ ਵੱਲੋਂ ਹੇਠਲੇ ਹਿੱਸੇ ਦਾ ਨਾਮ 'ਭਾਈ ਮੇਵਾ ਸਿੰਘ ਹਾਲ' ਰੱਖਿਆ ਗਿਆ ਹੈ ਅਤੇ ਅਕਾਲੀ ਸਿੰਘ ਸਿਖ ਸੁਸਾਇਟੀ ਵੈਨਕੂਵਰ ਵੱਲੋਂ ਉਹਨਾਂ ਦੀ ਯਾਦ ਵਿਚ ਲਾਇਬਰੇਰੀ ਚਾਲੂ ਕੀਤੀ ਗਈ।

## ਸ਼ਹੀਦ ਭਾਈ ਬਲਵੰਤ ਸਿੰਘ ਖੁਰਦਪੁਰ

ਭਾਈ ਬਲਵੰਤ ਸਿੰਘ ਦਾ ਜਨਮ 1882 ਵਿਚ ਪਿੰਡ ਖੁਰਦਪੁਰ ਜ਼ਿਲਾ ਜਲੰਧਰ ਵਿਚ ਹੋਇਆ ਆਪ ਦੇ ਪਿਤਾ ਜੀ ਸਰਦਾਰ ਬੁੱਧ ਸਿੰਘ ਸਨ ਜੋ ਆਪਣੇ ਇਲਾਕੇ ਵਿਚ ਚੰਗਾ ਅਸਰ ਰਸੂਖ ਤੇ ਇੱਜਤ ਮਾਨ ਰੱਖਦੇ ਸਨ। ਮੁੱਢਲੀ ਵਿਦਿਆ ਆਪ ਨੇ ਮਿਡਲ ਸਕੂਲ ਆਦਮਪੁਰ ਤੋਂ ਪ੍ਰਾਪਤ ਕੀਤੀ । ਛੋਟੀ ਉਮਰ ਵਿਚ ਸ਼ਾਦੀ ਹੋਣ ਕਾਰਣ ਪੜ੍ਹਾਈ ਵਿਚ ਹੀ ਛੱਡਣੀ ਪਈ। ਪ੍ਰਸਿਧ ਗੁਰੂ ਸਵਾਰੇ ਸੰਤ ਕਰਮ ਸਿਘ ਜੀ ਦੇ ਪ੍ਰਭਾਵ ਹੇਠ ਆ ਕੇ ਗੁਰਮਤ ਨਾਲ ਬਹੁਤ ਪਿਆਰ ਹੋ ਗਿਆ। ਆਪ ਨੇ ਕੁਛ ਸਮਾਂ ਫੌਜ ਵਿਚ ਲਾਂਸ ਨਾਇਕ ਵਜੋਂ 36 ਨੰਬਰ ਸਿੱਖ ਪਲਟਨ ਵਿਚ ਨੌਕਰੀ ਕੀਤੀ। 1906 ਵਿਚ ਹਾਂਗਕਾਂਗ ਹੁੰਦੇ ਹੋਏ ਵੈਨਕੂਵਰ ਕੈਨੇਡਾ ਦੀ ਧਰਤੀ ਤੇ ਪਹੁੰਚੇ। ਏਥੇ ਗੁਰੁਦੁਆਰਾ ਸਾਹਿਬ ਖਾਲਸਾ ਦੀਵਾਨ ਸੁਸਾਇਟੀ ਵੇਨਕੂਵਰ ਵਿਖੇ ਗ੍ਰੰਥੀ ਵਜੋਂ ਸੇਵਾ ਕੀਤੀ।

ਵੈਨਕੂਵਰ ਦੇ ਸਿੱਖਾਂ ਵਿਚ ਆਪ ਦਾ ਬਹੁਤ ਹੀ ਆਦਰ ਮਾਣ ਤੇ ਸਤਿਕਰ ਸੀ । ਉਸ ਵੇਲੇ ਕੈਨੇਡਾ ਦੀ ਸਰਕਾਰ ਦੀ ਸਿੱਖਾਂ ਨੂੰ ਹਾਡੋਰਸ ਭੇਜਣ ਦੀ ਸਕੀਮ ਨੂੰ ਨਾਕਾਮ

ਕਰਨ ਵਿਚ ਬਹੁਤ ਹੀ ਯੋਗਦਾਨ ਸੀ। ਸਿੱਖਾਂ ਨੂੰ ਹਾਡੋਰਸ ਭੇਜਣ ਅਤੇ ਕੈਨੇਡਾ ਸਰਕਾਰ ਵੱਲੋਂ ਕੀਤੇ ਜਾ ਰਹੇ ਭੈੜੇ ਵਤੀਰੇ ਵਿਰੁੱਧ ਡੇਪੁਟੇਸ਼ਨ ਲੈ ਕੇ 15 ਮਾਰਚ 1913 ਲੰਡਨ ਗਏ। ਉਥੇ ਇਗਲੈਂਡ ਦੀ ਸਰਕਾਰ ਨੂੰ ਕੈਨੇਡਾ ਦੇ ਸਿੱਖਾਂ ਨੂੰ ਆ ਰਹੀਆਂ ਮੁਸ਼ਕਲਾਂ ਬਾਰੇ ਜਾਣੂ ਕਾਰਵਾਇਆ। ਫੇਰ ਇਹ ਡੈਪੂਟੇਸ਼ਨ 28 ਮਈ 1913 ਨੂੰ ਬੰਬਈ ਅਤੇ 06 ਜੁਲਾਈ 1913 ਨੂੰ ਲਾਹੌਰ ਪਹੁੰਚਿਆ। ਏਥੇ ਵੀ ਉਹਨਾਂ ਨੇ ਸਬੰਧਿਤ ਅਦਾਰਿਆਂ ਨਾਲ ਮਿਲ ਕੇ ਉਹਨਾਂ ਨੂੰ ਕੈਨੇਡਾ ਦੇ ਸਿੱਖਾਂ ਦੀਆਂ ਮੁਸ਼ਕਿਲਾਂ ਨਾਲ ਜਾਣੂ ਕਰਵਾਇਆ। ਡੈਪੂਟੇਸ਼ਨ ਦੇ ਦੂਸਰੇ ਮੈਂਬਰ ਭਾਈ ਨਰੈਣ ਸਿੰਘ ਚੋਬਦਾਰ ਅਤੇ ਭਾਈ ਨੰਦ ਸਿੰਘ ਸੀਹਰਾ ਸਨ। ਇਸ ਡੈਪੂਟੇਸ਼ਨ ਨੇ ਵਾਪਸ ਆ ਕੇ ਸਾਰੀ ਰਿਪੋਰਟ ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ ਨੂੰ ਦਿੱਤੀ ਜਿਸ ਦਾ ਸੰਗਤਾਂ ਵੱਲੋਂ ਧੰਨਵਾਦ ਕੀਤਾ ਗਿਆ।

ਗ੍ਰੰਥੀ ਹੋਣ ਦੇ ਨਾਤੇ ਭਾਈ ਬਲਵੰਤ ਸਿਘ ਦਾ ਪਰਿਵਾਰ ਗੁਰਦੁਆਰਾ ਸਾਹਿਬ 'ਚ ਹੀ ਰਹਿ ਰਿਹਾ ਸੀ। ਭਾਈ ਸਾਹਿਬ ਦੀ ਧਰਮ ਪਤਨੀ ਦਾ ਨਾਂ ਬੀਬੀ ਕਰਤਾਰ ਕੌਰ ਸੀ। ਆਪ ਦੀਆਂ ਦੋ ਲੜਕੀਆਂ ਊਧਮ ਕੌਰ ਤੇ ਨਿਰੰਜਨ ਕੌਰ ਸਨ। ਆਪ ਦਾ ਇਕ ਲੜਕਾ ਜਿਸ ਦਾ ਨਾਮ ਭਾਈ ਹਰਦਿਆਲ ਸਿੰਘ ਸੀ। ਜਿਸ ਦਾ ਜਨਮ 28 ਅਗਸਤ 1912 ਨੂੰ ਗੁਰਦੁਆਰਾ ਸਾਹਿਬ ਵਿਖੇ ਹੀ ਹੋਇਆ। ਕੈਨੇਡਾ ਵਿਚ ਜਨਮ ਲੈਣ ਵਾਲੇ ਭਾਈ ਹਰਦਿਆਲ ਸਿੰਘ ਅਟਵਾਲ ਪਹਿਲੇ ਸਿੱਖ ਸਨ ਜੋ ਥੋੜ੍ਹੇ ਸਾਲ ਪਹਿਲਾਂ ਸਵਰਗਵਾਸ ਹੋਏ ਸਨ। ਉਹਨਾਂ ਦਾ ਪਰਿਵਾਰ ਹੁਣ ਡੰਕਨ ਵਿਖੇ ਰਹਿ ਰਿਹਾ ਹੈ।

ਵੈਨਕੂਵਰ ਵਿਚ ਸ਼ੋਰ ਕਮੇਟੀ ਦੇ ਮੈਂਬਰਾਂ ਵਲੋਂ ਬਲਵੰਤ ਸਿੰਘ ਨੇ ਤਕਰੀਰ ਕੀਤੀ ਅਤੇ ਯਾਤਰੂਆਂ ਨੂੰ ਉਕਸਾਇਆ ਕਿ ਹਿੰਦ ਵਿਚ ਜਾ ਕੇ ਬਗਾਵਤ ਦਾ ਝੰਡਾ ਖੜ੍ਹਾ ਕਰਨ। ਇਸ ਨੇ ਵਿਹਾਰਕ ਹਮਦਰਦੀ ਦਾ ਪ੍ਰਗਟਾਵਾ ਕਰ ਕਾਮਾਗਾਟਾਮਾਰੂ ਦੇ ਯਾਤਰੂਆਂ ਲਈ ਹਥਿਆਰਾਂ ਲਈ ਸੁਮਾਸ (ਅਮਰੀਕਾ) ਤੋਂ ਪ੍ਰਬੰਧ ਕਰਨ ਦਾ ਯਤਨ ਕੀਤਾ। ਬਲਵੰਤ ਸਿੰਘ ਸ਼ੰਘਾਈ ਤੋਂ ਹਿੰਦੋਸਤਾਨ ਜਾਣ ਲਈ ਮਨੀਲਾ ਚਲਾ ਗਿਆ। ਫਿਰ ਉਹ ਹੋਰ ਗਦਰੀਆਂ ਸਮੇਤ ਅਗਸਤ ਵਿਚ ਮਿਆਮ ਆ ਗਿਆ ਤਾਂ ਕਿ ਬਰਮਾ ਵਿਚ ਗਦਰ ਕਰ ਸਕੇ। ਇਸ ਨੂੰ ਮਿਆਮੀ ਸਰਕਾਰ ਨੇ ਗ੍ਰਿਫਤਾਰ ਕਰ ਲਿਆ ਅਤੇ ਸਿੰਘਾਪੁਰ ਭੇਜ ਦਿੱਤਾ (ਸੀ. ਆਈ. ਡੀ. ਫਾਈਲ ਨੰ. 305, 1915)। ਸਿੰਘਾਪੁਰ ਤੋਂ ਲਾਹੌਰ ਜੇਲ ਵਿਚ ਲਿਆਂਦਾ। ਦੂਜੇ ਸਾਜ਼ਿਸ਼ੀ ਕੇਸ ਵਿਚ ਮਾਈਕਲ ਓਡਵਾਈਰ ਜੋ ਪੰਜਾਬ ਦਾ ਗਵਰਨਰ ਸੀ ਦੇ ਹੁਕਮਾਂ ਨਾਲ ਫਾਂਸੀ ਦੇ ਨੀਅਤ ਸਮੇਂ ਤੋਂ ਇਕ ਦਿਨ ਪਹਿਲਾਂ ਹੀ 16 ਮਾਰਚ, 1917 ਨੂੰ ਫਾਂਸੀ ਲਾ ਦਿੱਤੀ ਗਈ।

ਪ੍ਰਸਿੱਧ ਨਾਵਲਿਸਟ ਗਿਆਨੀ ਕੇਸਰ ਸਿੰਘ ਦਾ ਨਾਵਲ 'ਸਿੰਘ ਸਾਹਿਬ ਦੀ ਸ਼ਹਾਦਤ' (1997) ਬਲਵੰਤ ਸਿੰਘ ਤੇ ਇਸ ਦੇ ਸਾਥੀਆਂ ਬਾਰੇ ਹੀ ਹੈ।

## ਪ੍ਰਿੰਸੀਪਲ ਸੰਤ ਤੇਜਾ ਸਿੰਘ ਜੀ

ਆਪ ਦਾ ਜਨਮ 14 ਮਈ, 1877 ਨੂੰ ਪਿੰਡ ਬੱਲੋਵਾਲੀ, ਜ਼ਿਲ੍ਹਾ ਗੁਜਰਾਂਵਾਲਾ ਵਿਖੇ ਮਾਤਾ ਰਾਮ ਕੌਰ ਦੀ ਕੁੱਖੋਂ ਅਤੇ ਪਿਤਾ ਭਾਈ ਰੱਲਾ ਸਿੰਘ ਦੇ ਗ੍ਰਹਿ ਵਿਖੇ ਹੋਇਆ। ਆਪ ਦੇ ਪਿਤਾ ਲਾਹੌਰ ਸੈਂਟਰਲ ਜੇਲ ਵਿਚ ਮੈਡੀਕਲ ਡਾਕਟਰ ਸਨ। ਆਪ ਦਾ ਪਹਿਲਾ ਨਾਮ ਨਿਰੰਜਨ ਸਿੰਘ ਮਹਿਤਾ ਸੀ। ਪਹਿਲਾਂ ਪਹਿਲ ਆਪ ਬਹੁਤੀਆਂ ਧਾਰਮਿਕ ਰੁਚੀਆਂ ਦੇ ਮਾਲਕ ਨਹੀਂ ਸਨ। ਗੁਰਸਿੱਖੀ ਦੀ ਦਾਤ ਆਪ ਨੂੰ ਵਿਰਸੇ ਵਿਚ ਮਿਲੀ ਸੀ। ਸੰਤ ਅਤਰ ਸਿੰਘ ਮਸਤੂਆਣਾ ਵਾਲਿਆਂ ਦੀ ਸੰਗਤ ਪ੍ਰਾਪਤ ਹੋਣ ਤੋਂ ਬਾਅਦ 1906 ਵਿਚ ਆਪ ਨੇ ਆਪਣੇ ਪਰਿਵਾਰ ਸਮੇਤ ਅੰਮ੍ਰਿਤਪਾਨ ਕੀਤਾ ਅਤੇ ਆਪਦਾ ਨਾਮ ਤੇਜਾ ਸਿੰਘ ਰੱਖਿਆ ਗਿਆ। ਮੁੱਢਲੀ ਵਿਦਿਆ ਆਪਣੇ ਪਿੰਡ ਤੋਂ ਹੀ ਪ੍ਰਾਪਤ ਕੀਤੀ। ਸੰਨ 1900 ਵਿਚ ਲਾਹੌਰ ਕਾਲਜ ਤੋਂ ਬੀ.ਏ. ਅਤੇ ਲਾਅ ਕਾਲਜ ਲਾਹੌਰ ਤੋਂ ਐਲ.ਐਲ.ਬੀ. ਦੀ ਡਿਗਰੀ ਪ੍ਰਾਪਤ

ਕੀਤੀ। ਸੰਨ 1901 ਵਿਚ ਪੰਜਾਬ ਯੂਨੀਵਰਸਿਟੀ ਲਾਹੌਰ ਤੋਂ ਐਮ.ਏ. ਦੀ ਡਿਗਰੀ ਪਹਿਲੇ ਨੰਬਰ 'ਤੇ ਪ੍ਰਾਪਤ ਕੀਤੀ। ਇਨ੍ਹਾਂ ਦਿਨਾਂ ਵਿਚ ਹੀ ਸੰਤ ਤੇਜਾ ਸਿੰਘ ਦੀ ਸ਼ਾਦੀ ਬਿਸ਼ਨ ਕੌਰ ਨਾਲ ਹੋਈ। ਆਪ ਦੇ ਤਿੰਨ ਬੱਚੇ ਮੁਕੰਦ ਸਿੰਘ, ਹਰੀ ਸਿੰਘ ਤੇ ਬੀਬੀ ਜੀਤ ਕੌਰ ਸਨ।

ਸੰਨ 1901 ਵਿਚ ਆਪ ਨੇ ਆਪਣੇ ਕਾਨੂੰਨੀ ਕਿੱਤੇ ਵਜੋਂ ਕੰਮ ਸ਼ੁਰੂ ਕੀਤਾ ਪਰ ਕੁਝ ਕਾਨੂੰਨੀ ਮਜਬੂਰੀਆਂ ਕਾਰਨ ਉਹਨਾਂ ਨੂੰ ਇਹ ਕਿੱਤਾ ਪਸੰਦ ਨਾ ਆਇਆ। ਉਹਨਾਂ 1902 ਵਿਚ Salt Department ਵਿਚ 'ਅਸਿਸਟੈਂਟ ਸੁਪਰਡੈਂਟ' ਦੀ ਨੌਕਰੀ ਸ਼ੁਰੂ ਕਰ ਦਿੱਤੀ। 1903 ਵਿਚ ਸਰਦਾਰ ਸੁੰਦਰ ਸਿੰਘ ਮਜੀਠੀਆ ਦੇ ਜ਼ੋਰ ਪਾਉਣ 'ਤੇ ਆਪ ਨੇ ਖਾਲਸਾ ਕਾਲਜ, ਅੰਮ੍ਰਿਤਸਰ ਵਿਖੇ ਵਾਈਸ ਪ੍ਰਿੰਸੀਪਲ ਵਜੋਂ ਸੇਵਾ ਨਿਭਾਉਣੀ ਸ਼ੁਰੂ ਕਰ ਦਿੱਤੀ, ਜਿਥੇ ਬਾਦ ਵਿਚ ਉਹ ਪ੍ਰਿੰਸੀਪਲ ਵੀ ਰਹੇ। ਇਸੇ ਹੀ ਸਮੇਂ ਆਪ ਦੀ ਨੇੜਤਾ ਸੰਤ ਅਤਰ ਸਿੰਘ ਮਸਤੂਆਣੇ ਵਾਲਿਆਂ ਨਾਲ ਵਧਦੀ ਹੀ ਗਈ, ਜਿਸ ਦਾ ਉਹਨਾਂ ਦੇ ਜੀਵਨ 'ਤੇ ਬਹੁਤ ਅਸਰ ਹੋਇਆ। ਸੰਤ ਅਤਰ ਸਿੰਘ ਜੀ ਦੇ ਕਹਿਣ 'ਤੇ ਉਚੇਰੀ ਵਿਦਿਆ ਲਈ 1906 ਵਿਚ ਆਪ ਨੇ ਇੰਗਲੈਂਡ ਆ ਕੇ ਕੈਂਬਰਿਜ ਯੂਨੀਵਰਸਿਟੀ ਵਿਚ ਦਾਖਲਾ ਲੈ ਲਿਆ। 1908 ਵਿਚ ਆਪ ਨੇ ਨਿਊਯਾਰਕ ਵਿਖੇ ਕੋਲੰਬੀਆ ਯੂਨੀਵਰਸਿਟੀ ਵਿਚ ਪੜ੍ਹਾਈ ਸ਼ੁਰੂ ਕੀਤੀ। 1911 ਵਿਚ ਆਪ ਨੇ ਅਮਰੀਕਾ ਦੀ ਹਾਵਰਡ ਯੂਨੀਵਰਸਿਟੀ ਤੋਂ ਮਾਸਟਰ ਡਿਗਰੀ ਪ੍ਰਾਪਤ ਕੀਤੀ।

ਵੀਹਵੀਂ ਸਦੀ ਦੇ ਸ਼ੁਰੂ ਵਿਚ ਕੈਨੇਡਾ ਸਰਕਾਰ ਵਲੋਂ ਸਿੱਖਾਂ ਨੂੰ ਕੈਨੇਡਾ ਤੋਂ ਕੱਢ ਕੇ ਹਾਂਡੋਰਸ ਭੇਜਣ ਲਈ ਹਰ ਹੀਲਾ ਵਸੀਲਾ ਵਰਤਿਆ ਜਾ ਰਿਹਾ ਸੀ। ਇਸੇ ਸਬੰਧ ਵਿਚ ਸਿੱਖਾਂ ਨੂੰ ਕਿਸੇ ਭਰੋਸੇਯੋਗ ਕਾਨੂੰਨੀ ਸਲਾਹਕਾਰ ਦੀ ਲੋੜ ਸੀ। ਇਨ੍ਹਾਂ ਦਿਨਾਂ ਵਿਚ ਹੀ ਬੰਗਾਲੀ ਬਾਬੂ ਤਾਰਿਕ ਨਾਥ ਦਾਸ ਜੋ ਕਿ ਬਹੁਤ ਵੱਡੇ ਕ੍ਰਾਂਤੀਕਾਰੀ ਅਤੇ ਆਜ਼ਾਦੀ ਘੁਲਾਟੀਏ ਸਨ। ਉਹਨਾਂ ਨੇ ਸਿਆਟਲ ਤੋਂ ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ ਦੀ ਪ੍ਰਬੰਧਕ ਕਮੇਟੀ ਨੂੰ ਚਿੱਠੀ ਲਿਖ ਕੇ ਸੰਤ ਤੇਜਾ ਸਿੰਘ, ਜੋ ਉਸ ਵੇਲੇ ਨਿਊਯਾਰਕ ਵਿਖੇ ਉਚੇਰੀ ਪੜ੍ਹਾਈ ਕਰ ਰਹੇ ਸਨ, ਨੂੰ ਕੈਨੇਡਾ ਬੁਲਾਉਣ ਦੀ ਸਿਫਾਰਸ਼ ਕੀਤੀ। ਤਾਰਿਕ ਨਾਥ ਦਾਸ ਨੇ ਲਿਖਿਆ ਕਿ ਹਾਂਡੋਰਸ ਰਹਿਣ ਯੋਗ ਜਗ੍ਹਾ ਨਹੀਂ ਹੈ, ਸੋ ਉਥੇ ਜਾਣ ਨੂੰ ਕਦਾਚਿਤ ਵੀ ਹਾਂ ਨਾ ਕੀਤੀ ਜਾਵੇ।

ਵੈਨਕੂਵਰ ਦੀਆਂ ਸੰਗਤਾਂ ਦਾ ਸੰਤ ਤੇਜਾ ਸਿੰਘ ਨੂੰ ਬੁਲਾਉਣ ਦਾ ਪਹਿਲਾਂ ਹੀ ਖਿਆਲ ਸੀ। ਖਾਲਸਾ ਦੀਵਾਨ ਸੁਸਾਇਟੀ ਵਲੋਂ ਹਾਂਡੋਰਸ ਮਾਮਲੇ ਦੀ ਸਾਰੀ ਗੱਲ ਬਾਤ ਲਿਖ ਕੇ ਸੰਤ ਤੇਜਾ ਸਿੰਘ ਨੂੰ ਜਲਦੀ ਤੋਂ ਜਲਦੀ ਵੈਨਕੂਵਰ ਆਉਣ ਲਈ ਬੇਨਤੀ ਕੀਤੀ ਗਈ। ਸੰਤ ਤੇਜਾ ਸਿੰਘ ਜੀ ਚਿੱਠੀ ਪੜ੍ਹ ਕੇ 17 ਅਕਤੂਬਰ 1908 ਨੂੰ ਨਿਊਯਾਰਕ ਤੋਂ ਟਰੇਨ ਰਾਹੀਂ ਚੱਲ ਕੇ ਵੈਨਕੂਵਰ ਪਹੁੰਚ ਗਏ। ਵੈਨਕੂਵਰ ਪਹੁੰਚਦਿਆਂ ਹੀ ਸੰਤ ਤੇਜਾ ਸਿੰਘ ਨੇ ਹਾਂਡੋਰਸ ਮਾਮਲੇ ਦੀ ਸਾਰੀ ਕਾਰਵਾਈ ਆਪਣੇ ਹੱਥ ਵਿਚ ਲੈ ਲਈ। ਉਹਨਾਂ ਨੇ ਸਾਰੇ ਹਿੰਦੁਸਤਾਨੀਆਂ ਨੂੰ ਵਿਸ਼ਵਾਸ ਦੁਆਇਆ ਕਿ ਕੋਈ ਵੀ ਤੁਹਾਨੂੰ ਜ਼ਬਰਦਸਤੀ ਹਾਂਡੋਰਸ ਨਹੀਂ ਭੇਜ ਸਕਦਾ।

ਉਹਨਾਂ 20 ਅਕਤੂਬਰ, 1908 ਨੂੰ ਹਿੰਦ ਵਿਚ ਅੰਗਰੇਜ਼ੀ ਸਰਕਾਰ ਅਤੇ ਆਟਵਾ ਵਿਚ ਕੈਨੇਡਾ ਸਰਕਾਰ ਨੂੰ ਤਾਰਾਂ ਦਿੱਤੀਆਂ, ਜਿਨ੍ਹਾਂ ਵਿਚ ਹਿੰਦੁਸਤਾਨੀਆਂ ਨੂੰ ਹਾਂਡੋਰਸ ਭੇਜਣ ਵਿਰੁੱਧ ਸਖਤ ਰੋਸ ਪ੍ਰਗਟ ਕੀਤਾ ਗਿਆ। ਸਿੱਟੇ ਵਜੋਂ ਹਿੰਦ ਸਰਕਾਰ ਨੇ ਇੰਡੀਆ ਆਫਿਸ ਲੰਡਨ ਨੂੰ ਤਾਰ ਦਿੱਤੀ ਕਿ ਉਹਨਾਂ ਦੀ ਮਨਜ਼ੂਰੀ ਤੋਂ ਬਿਨਾਂ ਹਿੰਦੀਆਂ ਨੂੰ ਹਾਂਡੋਰਸ ਨਾ ਭੇਜਿਆ ਜਾਵੇ। ਇਸ ਤੋਂ ਇਲਾਵਾ ਉਹਨਾਂ ਨੇ ਆਟਵਾ, ਲੰਡਨ, ਲਾਹੌਰ ਅਤੇ ਦਿੱਲੀ ਨੂੰ ਡੈਪੂਟੇਸ਼ਨ ਭੇਜੇ ਜਿਨ੍ਹਾਂ ਨੇ ਉਹਨਾਂ ਸਰਕਾਰਾਂ ਤਾਈਂ ਹਿੰਦੀਆਂ ਨੂੰ ਆ ਰਹੀਆਂ ਔਕੜਾਂ ਬਾਰੇ ਜਾਣੂ ਕਰਵਾਇਆ। ਮੀਟਿੰਗਾਂ ਕਰਕੇ ਇਨਸਾਫ ਦੀ ਮੰਗ ਕੀਤੀ। ਅਖਬਾਰਾਂ ਵਿਚ ਬਹੁਤ ਪ੍ਰਭਾਵਸ਼ਾਲੀ ਲੇਖ ਪ੍ਰਕਾਸ਼ਿਤ ਕੀਤੇ। ਨਵੇਂ ਜਾਰੀ ਕੀਤੇ ਗਏ ਆਰਡਰ ਇਨ ਕਾਊਂਸਿਲ ਦੇ

ਕਾਰਨ ਕੈਨੇਡਾ ਵਿਚ ਹਿੰਦੁਸਤਾਨੀਆਂ ਦਾ ਆਉਣਾ ਬਿਲਕੁਲ ਬੰਦ ਹੋ ਚੁੱਕਾ ਸੀ, ਜਿਸ ਖਿਲਾਫ ਸੰਤ ਤੇਜਾ ਸਿੰਘ ਨੇ ਜ਼ਬਰਦਸਤ ਆਵਾਜ਼ ਉਠਾਈ।

ਇਥੇ ਰਹਿੰਦਿਆਂ ਸੰਤ ਤੇਜਾ ਸਿੰਘ ਨੇ ਸਿੱਖੀ ਦੇ ਬੇਮਿਸਾਲ ਪ੍ਰਚਾਰ ਦੇ ਨਾਲ ਨਾਲ ਹਿੰਦੋਸਤਾਨੀਆਂ ਦਾ ਮਨੋਬਲ ਉੱਚਾ ਚੁੱਕਣ ਲਈ ਉੱਚ ਕੋਟੀ ਦੇ ਉਪਰਾਲੇ ਕੀਤੇ। ਉਹਨਾਂ ਦੇ ਪ੍ਰਭਾਵਸ਼ਾਲੀ ਲੈਕਚਰ ਅਤੇ ਗੁਰਮਤਿ ਫਿਲਾਸਫੀ ਦੀ ਵਿਆਖਿਆ ਤੋਂ ਪ੍ਰਭਾਵਿਤ ਹੋ ਕੇ ਬਹੁਤ ਸਾਰੇ ਗੋਰੇ ਲੋਕ ਵੀ ਸਿੱਖ ਧਰਮ ਦੇ ਪ੍ਰਭਾਵ ਹੇਠ ਆ ਗਏ।

ਸਿੱਖਾਂ ਦੀ ਮਾਲੀ ਹਾਲਤ ਨੂੰ ਸੁਧਾਰਨ ਲਈ ਸੰਤ ਤੇਜਾ ਸਿੰਘ ਨੇ 29 ਨਵੰਬਰ 1908 ਨੂੰ 'ਗੁਰੂ ਨਾਨਕ ਮਾਈਨਿੰਗ ਐਂਡ ਟਰਸਟ ਕੰਪਨੀ ਲਿਮਟਿਡ' ਬਣਾਈ। ਇਸ ਕੰਪਨੀ ਲਈ ਟੀ.ਸੀ. ਕਰਾਅਫੋਰਡ ਗੋਲਡ ਮਾਈਨ ਜੋ ਕਿ ਜੈਕਸਨ ਵਿਲੇ, ਕੈਲੇਫੋਰਨੀਆ ਯੂ.ਐਸ.ਏ. ਵਿਚ ਹੈ ਇਸ ਦਾ 25 ਪ੍ਰਤੀਸ਼ਤ ਹਿੱਸਾ 50,000 ਡਾਲਰ ਵਿਚ ਖਰੀਦਿਆ। ਇਸੇ ਕੰਪਨੀ ਲਈ 250 ਈਗਲ ਏਂਜਲ ਹਾਰਬਰ ਵਿਖੇ 25,000 ਡਾਲਰ ਵਿਚ ਖਰੀਦੇ। ਇਸ ਕੰਪਨੀ ਦੇ 251 ਮੈਂਬਰ ਸਨ। ਇਹ ਕੰਪਨੀ ਦੇਸ਼ ਵਿਚ ਮੰਦਵਾੜੇ ਅਤੇ ਕੁਝ ਆਪਸੀ ਖਿੱਚੋਤਾਣ ਕਰਕੇ ਬਹੁਤੀ ਦੇਰ ਕਾਇਮ ਨਾ ਰਹਿ ਸਕੀ। ਆਪ ਨੇ ਬਹੁਤ ਸਾਰੇ ਗੁਰਦੁਆਰਿਆਂ ਦੀ ਉਸਾਰੀ ਸ਼ੁਰੂ ਕਰਵਾਈ ਅਤੇ ਪੂਰਨ ਗੁਰ ਮਰਿਆਦਾ ਅਨੁਸਾਰ ਉਹਨਾਂ ਦੇ ਸੰਵਿਧਾਨ ਬਣਾਏ, ਜਿਵੇਂ ਕਿ:-

1. ਖਾਲਸਾ ਦੀਵਾਨ ਸੁਸਾਇਟੀ, ਵੈਨਕੂਵਰ (ਬ੍ਰਿਟਿਸ਼ ਕੋਲੰਬੀਆ)
2. ਖਾਲਸਾ ਦੀਵਾਨ ਸੁਸਾਇਟੀ, ਐਬਟਸਫੋਰਡ (ਬ੍ਰਿਟਿਸ਼ ਕੋਲੰਬੀਆ)
3. ਪੈਸੇਫਿਕ ਕੋਸਟ ਖਾਲਸਾ ਦੀਵਾਨ ਸੁਸਾਇਟੀ,ਸਟੌਕਟਨ, ਕੈਲੇਫੋਰਨੀਆ, ਅਮਰੀਕਾ
4. ਖਾਲਸਾ ਦੀਵਾਨ ਸੁਸਾਇਟੀ, ਵਿਕਟੋਰੀਆ (ਬ੍ਰਿਟਿਸ਼ ਕੋਲੰਬੀਆ)
5. ਖਾਲਸਾ ਦੀਵਾਨ ਸੁਸਾਇਟੀ, ਨਿਊ ਵੈਸਟ ਮਿਨਸਟਰ (ਬ੍ਰਿਟਿਸ਼ ਕੋਲੰਬੀਆ)
6. ਗੁਰਦੁਆਰਾ ਫਰੇਜ਼ਰ ਮਿਲ ਨਿਊ ਵੈਸਟ ਮਿਨਸਟਰ, (ਬ੍ਰਿਟਿਸ਼ ਕੋਲੰਬੀਆ)

ਸੰਤ ਤੇਜਾ ਸਿੰਘ ਨੇ 1906 ਤੋਂ ਲੈ ਕੇ 1913 ਤਕ ਆਪਣੀ ਪਹਿਲੀ ਵਿਦੇਸ਼ ਫੇਰੀ ਸਮੇਂ ਵੱਖ ਵੱਖ ਦੇਸ਼ਾਂ ਵਿਚ ਸੈਂਕੜੇ ਵਿਸ਼ਵ ਪੱਧਰੀ ਧਾਰਮਿਕ ਸੰਮੇਲਨਾਂ ਵਿਚ ਸਿੱਖ ਧਰਮ ਦੀ ਪ੍ਰਤੀਨਿਧਤਾ ਕੀਤੀ। 1913 ਵਿਚ ਆਪ ਵਾਪਸ ਪੰਜਾਬ ਚਲੇ ਗਏ ਜਿਥੇ ਉਹਨਾਂ ਨੇ ਅਨੇਕਾਂ ਵਿਦਿਅਕ ਅਦਾਰੇ ਸਥਾਪਿਤ ਕੀਤੇ। 1955-56 ਵਿਚ ਆਪ ਨੇ ਦੁਬਾਰਾ ਇੰਗਲੈਂਡ, ਅਮਰੀਕਾ, ਕੈਨੇਡਾ, ਜਾਪਾਨ, ਸਿੰਘਾਪੁਰ, ਮਲਾਇਆ, ਸ਼ੰਘਾਈ ਅਤੇ ਹਾਂਗਕਾਂਗ ਆਦਿ ਮੁਲਕਾਂ ਦਾ ਦੌਰਾ ਕੀਤਾ। ਸੰਤ ਤੇਜਾ ਸਿੰਘ ਜੀ ਦੀਆਂ ਉੱਤਰੀ ਅਮਰੀਕਾ ਵਿਚ ਮਨੁੱਖੀ ਆਜ਼ਾਦੀ ਲਈ ਕੀਤੀਆਂ ਸ਼ਾਨਦਾਰ ਸੇਵਾਵਾਂ ਨੂੰ ਕਦੇ ਵੀ ਭੁਲਾਇਆ ਨਹੀਂ ਜਾ ਸਕਦਾ। ਜੋ 3 ਜੁਲਾਈ 1965 ਨੂੰ ਸਦਾ ਸਦਾ ਲਈ ਗੂੜ੍ਹੀ ਨੀਂਦ ਸੌਂ ਗਏ।

## ਹਵਾਲੇ


1. Canadian Sikhs Part 1 & Kamagata Maru Massacre- Kesar Singh.
2. The Sikhs in Canada- Dr. Mohinder Singh Dhillon.
3. Canadian Sikhs Through Century (1897-1977) Dr.Bhagat Singh, M.A., Ph.D
4. Minute Book Khalsa Diwan Society, Vancovar B.C.



*ਸਾਬਕਾ ਪ੍ਰਧਾਨ
ਖਾਲਸਾ ਦੀਵਾਨ ਸੁਸਾਇਟੀ, ਵੈਨਕੂਵਰ (ਕੈਨੇਡਾ)



ਗੁਰਦੁਆਰਾ ਸਾਹਿਬ
ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ
ਜਿਸ ਦਾ ਉਦਘਾਟਨ 19 ਜਨਵਰੀ 1908 ਨੂੰ ਕੀਤਾ ਗਿਆ



ਭਾਈ ਭਾਗ ਸਿੰਘ ਭਿੱਖੀਵਿੰਡ ਅਪਣੀ ਪਤਨੀ
ਹਰਨਾਮ ਕੌਰ ਤੇ ਪੁੱਤਰ ਜੁਗਿੰਦਰ ਸਿੰਘ ਨਾਲ



ਭਾਈ ਭਾਗ ਸਿੰਘ ਭਿੱਖੀਵਿੰਡ ਕੈਨੇਡਾ ਵਿਚ ਗ਼ਦਰੀ ਆਗੂ, ਖਾਲਸਾ ਦੀਵਾਨ ਸੁਸਾਇਟੀ ਦੇ ਪ੍ਰਧਾਨ, ਜਿਸ ਨੂੰ ਬਰਤਾਨੀਆ ਸਰਕਾਰ ਦੇ ਏਜੰਟ 'ਗ਼ਦਾਰ' ਬੇਲਾ ਸਿੰਘ ਨੇ ਵੈਨਕੂਵਰ ਗੁਰਦੁਵਾਰੇ ਵਿਚ 5-9-1914 ਨੂੰ ਗੋਲੀ ਮਾਰ ਕੇ ਸ਼ਹੀਦ ਕੀਤਾ



ਭਾਈ ਵਰਿਆਮ ਸਿੰਘ, ਗੁਰੂ ਨਾਨਕ ਮਾਈਨਜ਼
ਐਂਡ ਟਰੱਸਟ ਕੰਪਨੀ ਕੈਨੇਡਾ ਦਾ ਡਾਇਰੈਕਟਰ



ਸ਼ਹੀਦ ਭਾਈ ਮੇਵਾ ਸਿੰਘ ਲੋਪੋਕੇ ਜਿਨ੍ਹਾਂ ਨੂੰ 11-1-1915
ਨੂੰ ਵੈਨਕੂਵਰ 'ਚ ਫਾਂਸੀ ਚੜਾਇਆ ਗਿਆ।



ਹਸਨ ਰਹੀਮ
14-1-1910 ਨੂੰ ਕੈਨੇਡਾ ਪਹੁੰਚੇ। ਵੈਨਕੂਵਰ ਗੁਰਦਵਾਰੇ ਵਿਚ "ਯੂਨਾਈਟਿਡ ਇੰਡੀਅਨ ਲੀਗ" ਸਥਾਪਤ ਕੀਤੀ। ਹਿੰਦੁਸਤਾਨੀ ਅਖਬਾਰ ਪ੍ਰਕਾਸ਼ਿਤ ਕੀਤਾ। ਬੇਲਾ ਸਿੰਘ ਗਦਾਰ ਨੇ ਝੂਠੇ ਕੇਸ ਬਣਵਾਏ।



ਸ਼ਹੀਦ ਭਾਈ ਮੇਵਾ ਸਿੰਘ ਦੇ ਅੰਤਮ ਦਰਸ਼ਨ ਕਰ ਰਹੇ
ਹਿੰਦੁਸਤਾਨੀ "ਫਰੇਜ਼ਰ ਮਿਲ ਨਿਊ ਵੈਸਟਮਿਨਸਟਰ
11-1-1915



ਭਾਈ ਬਲਵੰਤ ਸਿੰਘ ਖੁਰਦਪੁਰ- ਜਲੰਧਰ
ਕੈਨੇਡਾ ਵਿਚ ਗ਼ਦਰ ਲਹਿਰ ਦੇ ਮੋਢੀਆਂ ਚੋਂ ਹਰ ਪੱਖੋਂ ਸਰਗਰਮ ਆਗੂ। ਆਪ ਨੂੰ 12-03-1917 ਨੂੰ ਲਾਹੌਰ ਜੇਲ੍ਹ ਵਿਚ ਫਾਂਸੀ



ਭਾਈ ਬਲਵੰਤ ਸਿੰਘ ਖੁਰਦਪੁਰ
ਅਪਣੀ ਧਰਮ ਪਤਨੀ ਤੇ ਬੱਚਿਆਂ ਨਾਲ

# 3
# ਚੀਨ ਵਿਚ ਪੰਜਾਬੀ ਗ਼ਦਰੀ

-*ਜੈਤੇਗ ਸਿੰਘ ਅਨੰਤ

ਚੀਨ ਦਾ ਸ਼ੰਘਾਈ ਉਹ ਸ਼ਹਿਰ ਹੈ ਜਿਸਨੂੰ ਇਥੇ ਪੁਰਾਣੇ ਰਹਿਣ ਵਾਲੇ ਪੰਜਾਬੀ ਅਮਰੀਕਾ ਦੀ ਭੈਣ ਕਹਿੰਦੇ ਸਨ। ਭਾਵ ਇਹ ਕਿ ਅਮਰੀਕਾ ਤੋਂ ਦੂਜੇ ਨੰਬਰ ਤੇ ਕਮਾਈ ਦੇ ਲਿਹਾਜ ਨਾਲ ਮਿਥਦੇ ਸਨ। ਸ਼ੰਘਾਈ ਸ਼ਹਿਰ ਮਹਾਂਦੀਪ ਏਸ਼ੀਆ ਤੇ ਖਾਸ ਕਰ ਚੀਨ ਦੇ ਵੱਡੇ ਸ਼ਹਿਰ ਵਿਚੋਂ ਇਕ ਚੋਟੀ ਦਾ ਖੂਬਸੂਰਤ ਮੈਦਾਨੀ ਸ਼ਹਿਰ ਹੈ। ਇਹ ਵਾਂਗ ਪੂ ਦਰਿਆ ਦੇ ਕੰਢੇ ਵਸਿਆ ਹੋਇਆ ਹੈ ਤੇ ਇਕ ਭਾਰੀ ਵਪਾਰਕ ਬੰਦਰਗਾਹ ਹੈ। ਵੀਂਹਵੀ ਸਦੀ ਦੇ ਆਰੰਭਿਕ ਸਾਲਾਂ ਵਿਚ ਪੰਜਾਬੀ ਕਾਫੀ ਗਿਣਤੀ ਵਿਚ ਇਨ੍ਹਾਂ ਦੇਸ਼ਾਂ ਵਿਚ ਜਾਣ ਲੱਗੇ, ਉਨਾਂ ਵਿਚੋਂ ਚੀਨ ਵੀ ਸ਼ਾਮਲ ਸੀ। ਬਰਤਾਨੀਆ ਨੇ ਸ਼ੰਘਾਈ, ਹਾਂਕੋ, ਨਾਨਕਿੰਗ, ਹਾਂਗਕਾਂਗ ਆਦਿ ਅਨੇਕਾਂ ਸ਼ਹਿਰਾਂ ਵਿਚ ਅਪਣੀ ਤਜਾਰਤ ਤੇ ਸਿਆਸੀ ਤਾਕਤ ਦੀ ਰਖਿਆ ਲਈ ਅਪਣੇ ਅਧੀਨ ਹਿੰਦੁਸਤਾਨ ਤੋਂ ਵੀ ਫੌਜਾਂ ਮੰਗਵਾ ਲਈਆਂ ਸਨ। ਜਿਨ੍ਹਾਂ ਵਿਚ ਪੰਜਾਬੀ ਪਲਟਨਾਂ ਵੀ ਸ਼ਾਮਲ ਸਨ। ਇਥੇ ਅਨੇਕਾਂ ਮਹਿਕਮਿਆਂ ਵਿਚ ਪੰਜਾਬੀ ਸਰਵਿਸ ਕਰਦੇ ਸਨ, ਜਿਵੇਂ ਕਸਟਮ ਪੁਲੀਸ, ਜੇਲ੍ਹਾਂ ਆਦਿ ।

ਸਰਵਿਸ ਦੇ ਲਿਹਾਜ ਨਾਲ ਦੂਜੇ ਨੰਬਰ ਤੇ ਪੁਲੀਸ ਦੀ ਨੌਕਰੀ ਆਉਂਦੀ ਸੀ। ਏਥੇ ਦੀ ਸਿੱਖ ਪੁਲੀਸ ਦੀ, ਸ਼ੁਰੂਆਤ ਦਾ ਪਤਾ ਨਹੀ ਚਲਦਾ ਪਰ ਅਨੁਮਾਨ ਕੀਤਾ ਜਾਂਦਾ ਹੈ ਕਿ ਸੰਨ 1900 ਦੇ ਥੋੜਾ ਅੱਗੇ ਪਿੱਛੇ ਪੁਲੀਸ ਫੋਰਸ ਹੋਂਦ ਵਿਚ ਆਈ। ਖਾਲਸਾ ਦੀਵਾਨ ਪਾਉਸ਼ਿੰਗ ਰੋਡ ਸ਼ੰਘਾਈ 1911 ਵਿਚ ਬਣਿਆ ਅਤੇ ਉਥੇ ਜੋ ਪੱਥਰ ਲੱਗਾ ਹੋਇਆ ਹੈ, ਉਸ ਉੱਤੇ ਸ. ਉਜਾਗਰ ਸਿੰਘ ਦਾ ਨਾਉਂ ਉਚੇਚਾ ਲਿਖਿਆ ਹੋਇਆ ਹੈ। ਜੋ ਸ਼ਾਇਦ ਉਸ ਵੇਲੇ ਪੁਲੀਸ ਅਫਸਰ ਸੀ।

ਸਿੱਖ ਪੁਲੀਸ ਦੀ ਭਰਤੀ ਪੰਜਾਬ ਤੋਂ ਕੀਤੀ ਜਾਂਦੀ ਸੀ। ਅਨੁਮਾਨ ਹੈ ਕਿ ਭਰਤੀ ਸਮੇਂ ਮੁੱਢਲੀ ਤਨਖਾਹ 18 ਡਾਲਰ ਦਿੱਤੇ ਜਾਂਦੇ ਸਨ ਇਸੇ ਤਰ੍ਹਾ ਜੇਕਰ ਕੋਈ ਸਿਪਾਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰ ਸਕਦਾ ਸੀ ਤਾਂ ਉਹ ਥਾਣੇ ਦੇ ਗੁਰਦੁਆਰੇ ਦਾ ਗ੍ਰੰਥੀ ਬਣਾ ਦਿੱਤਾ ਜਾਂਦਾ ਸੀ। ਸਾਰੇ ਥਾਣਿਆਂ ਵਿਚ ਛੋਟੇ ਗੁਰਦੁਆਰੇ ਸਨ। ਗਾਰਡਨ ਰੋਡ ਤੇ ਜਿਹੜਾ ਪੁਲੀਸ ਸਟੇਸ਼ਨ ਸੀ, ਇਥੇ ਹੀ ਪੁਲੀਸ ਟਰੇਨਿੰਗ ਸੈਂਟਰ ਸੀ ਅਤੇ ਇਥੇ ਬਹੁਤ ਹੀ ਵੱਡਾ ਆਲੀਸ਼ਾਨ ਗੁਰਦੁਆਰਾ ਸੀ। ਜਿਹੜਾ ਸਿਰਫ ਪੁਲੀਸ ਕਰਮਚਾਰੀਆਂ ਅਤੇ ਉਹਨਾਂ ਦੇ ਟੱਬਰਾਂ ਵਾਸਤੇ ਸੀ। ਜੋ ਦੂਜਾ ਗੁਰਦੁਆਰਾ ਸੀ, ਪਾਉਸ਼ਿੰਗ ਰੋਡ ਤੇ ਸੀ, ਉਹ ਵੀ ਕਾਫੀ ਵੱਡਾ ਅਤੇ ਸੁੰਦਰ ਸੀ ਪਰ ਪੁਲੀਸ ਕਰਮਚਾਰੀਆਂ ਨੂੰ ਜਾਣ ਦੀ ਮਨਾਹੀ ਸੀ। ਉਹ ਗੁਰਦੁਆਰਾ ਚੀਨੇ ਇਲਾਕਿਆਂ

ਵਿਚ ਹੋਣ ਕਰਕੇ ਆਉਂਦੇ ਜਾਂਦੇ ਦੇਸ਼ ਭਗਤ, ਗ਼ਦਰੀ ਉਥੇ ਠਹਿਰਦੇ ਸਨ। ਅਤੇ ਅਜ਼ਾਦੀ ਦਾ ਪ੍ਰਚਾਰ ਕਰਦੇ ਸਨ। ਅੰਗਰੇਜ਼ ਨਹੀ ਚਾਹੁੰਦੇ ਸਨ ਕਿ ਸਿਪਾਹੀਆਂ ਨੂੰ ਅਜ਼ਾਦੀ ਦੀ ਰੋਸ਼ਨੀ ਮਿਲੇ। ਚੀਨ ਵਿਚ ਇਹ ਗ਼ਦਰ ਲਹਿਰ ਦਾ ਕੇਂਦਰ ਸੀ। ਦੇਸ਼ ਭਗਤਾਂ ਵੱਲੋਂ ਇਕ ਲਿਖਤੀ ਅਖਬਾਰ ਵੀ ਛਾਪ ਕੇ ਵੰਡਿਆ ਜਾਂਦਾ ਸੀ। ਜਿਸ ਦਾ ਨਾਂਉ " ਹਿੰਦ ਜਗਾਵਾ" ਸੀ। ਇਹ ਗੁਰਦੁਆਰਾ ਅਸਲ ਵਿਚ ਗੁਰਬਾਣੀ ਦਾ ਸੋਮਾ ਸੀ ਉਥੇ ਇਨਕਲਾਬੀਆਂ ਦਾ ਅੱਡਾ ਵੀ ਸੀ। ਏਥੇ ਅਮਰੀਕਾ ਤੋਂ ਗ਼ਦਰ ਦੀ ਕਵਿਤਾਵਾ ਪੁੱਜਦੀਆਂ ਸਨ ਜਿਨ੍ਹਾਂ ਨੂੰ ਭਾਰਤੀਆਂ ਵਿਚ ਵੰਡਿਆ ਜਾਂਦਾ ਸੀ।

ਗੁਰਦੁਆਰਾ ਸ਼ੰਘਾਈ ਤੇ ਗੁਰਦੁਆਰਾ ਹੰਕਾਉ ਚੀਨ ਵਿਚ ਗ਼ਦਰ ਲਹਿਰ ਦੇ ਕੇਂਦਰ ਸਨ। ਗੁਰਦੁਆਰਿਆਂ ਦੀ ਸਥਾਪਨਾ ਵਿਚ ਬਾਬਾ ਨਿਧਾਨ ਸਿੰਘ ਚੁੱਘਾ ਦਾ ਵਿਸ਼ੇਸ਼ ਯੋਗਦਾਨ ਸੀ। ਜਿਸ ਦੀ ਪਰੇਰਨਾ ਨਾਲ ਇਨ੍ਹਾਂ ਦੀ ਹੋਂਦ ਹੋਈ। ਇਨ੍ਹਾਂ ਗੁਰਦੁਵਾਰਿਆ ਵਿਚ ਭਾਈ ਈਸ਼ਰ ਸਿੰਘ, ਭਾਈ ਹਰੀ ਸਿੰਘ ਚੋਟੀਆਂ, ਭਾਈ ਲਾਲ ਸਿੰਘ ਸਰਲੀਆਂ, ਭਾਈ ਭਗਵਾਨ ਸਿੰਘ ਕਵੀ ਤੇ ਭਾਈ ਖੜਕ ਸਿੰਘ ਡਸਕਾ ਸਮੇਂ ਸਮੇਂ ਗ੍ਰੰਥੀ ਦੀ ਸੇਵਾ ਨਿਭਾਉਂਦੇ ਰਹੇ। ਬਾਬਾ ਗੁਰਦਿਤ ਸਿੰਘ ਸਰਹਾਲੀ ਕਾਮਾਗਾਟਾ ਮਾਰੂ ਵਾਲਿਆਂ ਦਾ ਵੀ ਇਨ੍ਹਾਂ ਗੁਰਦਵਾਰਿਆ ਦੀ ਸੇਵਾ ਵਿਚ ਵਿਸ਼ੇਸ਼ ਯੋਗਦਾਨ ਸੀ।

**ਭਾਰਤ ਦੀ ਆਜਾਦੀ ਦੀ ਲਹਿਰ ਵਿਚ ਸ਼ੰਘਾਈ ਵਾਸੀਆਂ ਦਾ ਯੋਗਦਾਨ:-** ਸ਼ੰਘਾਈ ਵਿਚ ਉਸ ਸਮੇਂ ਦੋ ਉਘੀਆਂ ਸੰਸਥਾਵਾਂ ਕੰਮ ਕਰ ਰਹੀਆਂ ਸਨ। ਜਿਨ੍ਹਾਂ ਵਿਚੋਂ ਇਕ (Indian Independent League) ਇੰਡੀਅਨ ਇੰਡੀਪੈਂਡੇਂਟ ਲੀਗਸ ਇਸ ਲੀਗ ਦੀ ਵਾਗਡੋਰ ਰਾਸ ਬਿਹਾਰੀ ਬੋਸ ਦੇ ਹੱਥ ਸੀ। ਰਾਸ ਬਿਹਾਰੀ ਬੋਸ 1911 ਕਿਸੇ ਬੰਬ ਕੇਸ ਵਿਚ ਅੰਗਰੇਜ਼ ਸਰਕਾਰ ਤੋਂ ਬਚਦੇ ਜਾਪਾਨ ਚਲਿਆ ਗਿਆ ਸੀ ਤੇ ਉਥੇ ਸ਼ਹਿਰੀਅਤ ਪ੍ਰਾਪਤ ਕਰਕੇ ਜਪਾਨੀ ਔਰਤ ਨਾਲ ਸ਼ਾਦੀ ਕਰ ਲਈ ਸੀ। ਦੂਜੀ ਸੰਸਥਾ ਦਾ ਨਾਂਉ ਇੰਡੀਅਨ ਨੈਸ਼ਨਲ ਐਸੋਸੀਏਸਨ ਸੀ ਜਿਸਦੇ ਪਿਛੇ ਮਿਸਟਰ ਸਹਾਏ ਦਾ ਹੱਥ ਸੀ। ਅਜਾਦ ਹਿੰਦ ਫੌਜ਼ ਦੀ ਦੁਬਾਰਾ ਸਾਜਨਾ ਮੌਕੇ ਇਸ ਦੀ ਵਾਗਡੋਰ ਸੁਭਾਸ਼ ਚੰਦਰ ਬੋਸ ਦੇ ਹੱਥ ਆ ਜਾਣ ਕਾਰਣ ਏਥੇ ਹੀ ਇੰਡੀਪੈਂਡਟ ਲੀਗ ਦੀ ਵਾਗਡੋਰ ਆਜਾਦ ਹਿੰਦ ਫੌਜ ਦੇ ਕਰਮਚਾਰੀਆਂ ਦੇ ਹੱਥ ਆ ਗਈ ਸੀ। ਏਥੇ ਵੀ ਕੋਈ ਡੇਢ ਸੌ ਦੇ ਕਰੀਬ ਸਿੱਖ ਜੁਆਨਾਂ ਨੇ ਆਪਣੇ ਨਾਂ ਦਰਜ ਕਰਾ ਦਿਤੇ ਤੇ ਹੈੱਡ ਕੁਆਟਰ ਪਾਉਸ਼ਿਗ ਰੋਡ ਗੁਰਦੁਆਰੇ ਨੂੰ ਹੀ ਬਣਾਇਆ ਗਿਆ ਸੀ।

ਚੀਨ ਵਿਚ ਸਮੇਂ-ਸਮੇਂ ਜਿਹੜੇ ਪੰਜਾਬੀ ਦੇਸ਼ ਭਗਤਾਂ ਤੇ ਗ਼ਦਰੀਆਂ ਨੇ ਆਪਣਾ ਯੋਗਦਾਨ ਪਾਇਆ, ਉਨ੍ਹਾਂ ਵਿਚੋਂ ਕੁਝ ਇਕ ਦੀ ਪੰਛੀ-ਝਾਤ ਇਸ ਤਰ੍ਹਾਂ ਹੈ-

* ਬਾਬਾ ਨਿਧਾਨ ਸਿੰਘ ਚੁੱਘਾ- ਪਿੰਡ ਚੁੱਘਾ, ਥਾਣਾ ਧਰਮਕੋਟ, ਜ਼ਿਲ੍ਹਾਂ ਫਿਰੋਜਪੁਰ ਨਾਲ ਸੰਬੰਧ ਰਖਦਾ ਸੀ। ਆਪ ਦਾ ਜਨਮ ਸੰਨ 1855-56 ਦਾ ਹੈ। ਇਹ ਕਾਫੀ ਸਮਾਂ ਚੀਨ ਵਿਚ ਰਹੇ। ਇੱਥੇ ਹੀ ਇਕ ਚੀਨੀ ਔਰਤ ਨਾਲ ਸ਼ਾਦੀ ਵੀ ਕੀਤੀ ਜਿਸ ਵਿਚੋਂ ਇਕ ਪੁੱਤਰ ਬਿਜੇ ਸਿੰਘ ਨੇ ਜਨਮ ਲਿਆ। ਸ਼ੰਘਾਈ ਵਿਚ ਪਹਿਲਾ ਗੁਰਦੁਆਰਾ ਸਥਾਪਤ ਕਰਨ ਵਿਚ ਇਨ੍ਹਾਂ ਦਾ ਬੜਾ ਵੱਡਾ ਹੱਥ ਸੀ। ਲੋਕਾਂ ਵਿਚ ਆਪ ਦਾ ਬੜਾ ਸਤਿਕਾਰ ਤੇ ਅਸਰ ਰਸੂਖ ਸੀ।

ਆਪ ਨੇ ਉਗਰਾਹੀ ਰਾਹੀਂ ਗੁਰਦੁਵਾਰੇ ਦੀ ਸਥਾਪਨਾ ਤੇ ਸੇਵਾ ਵਿਚ ਚੰਗਾ ਹੱਥ ਵਟਾਇਆ। ਆਪ ਵਿਚ ਸੇਵਾ ਭਾਵਨਾ ਤੇ ਸ਼ਰਧਾ ਕੁਟ ਕੁਟ ਕੇ ਭਰੀ ਸੀ। ਇਹ ਗ਼ਦਰ ਪਾਰਟੀ ਦੇ ਨੇਤਾ ਦੇ ਰੂਪ ਵਿਚ ਹਾਂਗਕਾਂਗ ਵੀ ਗਿਆ ਤੇ ਹਿੰਦੁਸਤਾਨ ਵਿਚ ਗ਼ਦਰੀ ਸਰਗਰਮੀਆਂ ਕਰਨ ਵਾਲੀ ਕਮੇਟੀ ਵਾਸਤੇ ਚੁਣਿਆ ਗਿਆ। ਇਹ ਖਾਲਸਾ ਦੀਵਾਨ ਸੁਸਾਇਟੀ ਸਟਾਕਟਨ ਅਮਰੀਕਾ ਦੀ ਅਪ੍ਰੈਲ 1914 ਦੀ ਨਵੀ ਕਮੇਟੀ ਦਾ ਪ੍ਰਧਾਨ ਚੁਣਿਆ ਗਿਆ। ਆਪ ਗ਼ਦਰ ਪਾਰਟੀ ਦੇ ਮੋਢੀਆਂ ਵਿਚੋਂ ਇਕ ਸਨ। ਜਿਨ੍ਹਾਂ ਦੀ ਪ੍ਰੇਰਨਾ ਨਾਲ ਵੱਡੀ ਗਿਣਤੀ ਵਿਚ ਚੀਨ, ਹਾਂਗਕਾਂਗ ਅਮਰੀਕਾ ਤੇ ਭਾਰਤ ਵਿਚ ਨੌਜਵਾਨ ਗ਼ਦਰ ਲਹਿਰ ਨਾਲ ਜੁੜੇ। ਆਪ ਜੀ ਨੂੰ ਲਾਹੌਰ ਸਾਜਿਸ਼ ਕੇਸ ਵਿਚ ਉਮਰ ਕੈਦ, ਕਾਲੇ ਪਾਣੀ ਦੀ ਸਜ਼ਾ ਤੇ ਜਾਇਦਾਦ ਜਬਤ ਹੋਣ ਦੀ ਸਜਾ ਮਿਲੀ। ਆਪ ਅੰਡੇਮਾਨ ਜ਼ੇਲ੍ਹ, ਮਦਰਾਸ, ਤੇ ਜਬਲਪੁਰ ਜ਼ੇਲ੍ਹ ਵਿਚ ਕਾਫੀ ਸਮਾਂ ਰਹਿਣ ਬਾਦ 29 ਨਵੰਬਰ 1930 ਵਿਚ ਮੁਲਤਾਨ ਜ਼ੇਲ੍ਹ ਤੋਂ ਰਿਹਾਅ ਹੋਏ।

* ਭਾਈ ਬਿਸ਼ਨ ਸਿੰਘ, ਪੁੱਤਰ ਕੇਸਰ ਸਿੰਘ ਪਿੰਡ ਦਦੇਹਰ, ਥਾਣਾ ਸਰਹਾਲੀ ਜ਼ਿਲ੍ਹਾ ਅੰਮ੍ਰਿਤਸਰ ਦਾ ਪਿਛੋਕੜ ਸੀ। ਸ਼ੰਘਾਈ ਵਿਖੇ ਪੁਲਸ ਵਿਚ ਨੌਕਰੀ ਕਰਦੇ ਸਨ। ਇਹ ਕਾਮਾਗਾਟਾ ਮਾਰੂ ਜਹਾਜ਼ ਦੇ ਵੀ ਮੁਸਾਫਰ ਸਨ। ਇਸ ਨੇ ਪੰਜਾਬ ਦੀਆਂ ਗ਼ਦਰੀਆਂ ਸਰਗਰਮੀਆਂ ਵਿਚ ਭਾਗ ਲਿਆ। ਇਸ ਤੇ ਲਾਹੌਰ ਟ੍ਰੀਬਿਊਨਲ ਰਾਹੀ ਮੁਕੱਦਮਾ ਚੱਲਿਆ ਦੇਸ਼ ਨਿਕਾਲੇ ਦੀ ਸਜਾ ਮਿਲੀ ਅਤੇ ਜਾਇਦਾਦ ਜਬਤ ਕੀਤੀ ਗਈ।

* ਸੰਤ ਵਿਸਾਖਾ ਸਿੰਘ ਪੁੱਤਰ ਦਿਆਲ ਸਿੰਘ ਪਿੰਡ ਦਦੇਹਰ, ਥਾਣਾ ਸਰਹਾਲੀ ਜ਼ਿਲ੍ਹਾ ਅੰਮ੍ਰਿਤਸਰ ਆਪ ਦਾ ਜਨਮ 1877 ਵਿਚ ਹੋਇਆ। ਸੰਨ 1896 ਵਿਚ 11 ਰਸਾਲੇ ਵਿਚ ਭਰਤੀ ਹੋਏ। ਮਈ 1907 ਵਿਚ ਚੀਨ ਦੇ ਸ਼ਹਿਰ ਹਕਾਉਂ ਜਾ ਕੇ ਪੁਲੀਸ ਵਿਚ ਭਰਤੀ ਹੋ ਗਿਆ। ਫਿਰ 1908 ਵਿਚ ਸ. ਜਵਾਲਾ ਸਿੰਘ ਠੱਠੀਆ ਨਾਲ ਅਮਰੀਕਾ ਵਿਚ ਰਹਿਣ ਲੱਗੇ। ਅਮਰੀਕਾ ਵਿਚ ਬਣੀ ਗ਼ਦਰ ਲਹਿਰ ਦੇ ਮੋਢੀਆਂ ਵਿਚ ਆਪ ਦੀ ਵਿਸ਼ੇਸ਼ ਭੂਮਿਕਾ ਰਹੀ। 7 ਜਨਵਰੀ 1915 ਨੂੰ ਇਹ ਮਦਰਾਸ ਪੋਰਟ ਰਾਹੀ ਹਿੰਦ ਪਰਤੇ ਤੇ ਛੇਤੀ ਹੀ ਗ੍ਰਿਫਤਾਰ ਕਰ ਲਏ ਗਏ। ਅੰਡੇਮਾਨ ਜ਼ੇਲ੍ਹ ਵਿਚ ਭੇਜਿਆ ਗਿਆ ਜਿਥੋਂ 19 ਅਪ੍ਰੈਲ 1920 ਨੂੰ ਰਿਹਾਅ ਕੀਤੇ ਗਏ।

* ਭਾਈ ਬਿਸ਼ਨ ਸਿੰਘ, ਪੁੱਤਰ ਵਿਸਾਖਾ ਸਿੰਘ, ਪਿੰਡ ਵਰਪਾਲ, ਥਾਣਾ ਜੰਡਿਆਲਾ ਗੁਰੂ ਜ਼ਿਲ੍ਹਾਂ ਅੰਮ੍ਰਿਤਸਰ ਇਹ ਪਹਿਲਾਂ 93 ਪੈਦਲ ਰੈਜਮੈਂਟ ਵਿਚ ਫੌਜੀ ਸੀ ਬਾਅਦ ਵਿਚ ਸ਼ੰਘਾਈ ਪੁਲੀਸ ਵਿਚ ਕਾਂਸਟੇਬਲ ਹੋ ਗਿਆ।

ਇਹ 13 ਅਕਤੂਬਰ 1914 ਵਿਚ ਦੇਸ਼ ਪਰਤਿਆ ਤੇ ਝਾੜ ਸਾਹਿਬ ਵਾਲੀ ਮੀਟਿੰਗ ਵਿਚ ਸ਼ਮੂਲੀਅਤ ਕੀਤੀ।

ਇਸ ਨੂੰ ਲਾਹੌਰ ਸਾਜਿਸ਼ ਕੇਸ ਵਿਚ ਪਾਇਆ ਗਿਆ ਜਿਸ ਵਿਚ ਇਸ ਨੂੰ ਉਮਰ ਕੈਦ ਕਾਲੇ ਪਾਣੀ ਤੇ ਜਾਇਦਾਦ ਜਬਤੀ ਦੀ ਸਜਾ ਹੋਈ। ਇਹ ਮਈ 1917 ਵਿਚ ਮੁਲਤਾਨ ਜ਼ੇਲ੍ਹ ਵਿਚੋਂ ਭਗੌੜਾ ਹੋ ਗਿਆ।

* ਭਾਈ ਰੋਡਾ ਸਿੰਘ ਜੱਟ ਵਲਦ ਵਸਾਵਾ ਸਿੰਘ ਪਿੰਡ ਰੋਡੇ, ਥਾਣਾ ਬਾਘਾ ਪੁਰਾਣਾ

ਜ਼ਿਲ੍ਹਾ ਫਿਰੋਜ਼ਪੁਰ ਦੇ ਰਹਿਣ ਵਾਲਾ ਸੀ। ਪਹਿਲਾਂ ਇਹ ਸ਼ੰਘਾਈ ਡਾਕਘਰ ਵਿਚ ਚੌਕੀਦਾਰੀ ਕਰਦਾ ਸੀ। ਇਸ ਉਪਰ ਲਾਹੌਰ ਸਾਜਿਸ਼ ਕੇਸ ਅਧੀਨ ਮੁਕੱਦਮਾ ਚੱਲਿਆ। ਇਸ ਨੂੰ ਦੇਸ ਨਿਕਾਲੇ ਤੇ ਜਾਇਦਾਦ ਜਬਤੀ ਦੀ ਸ਼ਜਾ ਹੋਈ।

* ਡਾ. ਮਥਰਾ ਸਿੰਘ, ਪੁੱਤਰ ਹਰੀ ਸਿੰਘ ਪਿੰਡ ਢੁਡਿਆਲ, ਹਲਕਾ ਚਕਵਾਲ ਜ਼ਿਲ੍ਹਾ ਜੇਹਲਮ ਨਾਲ ਸੰਬੰਧ ਰਖਦਾ ਹੈ। ਇਹ ਜੁਲਾਈ 1913 ਵਿਚ ਹੀ ਸਾਨਫਰਾਂਸਿਸਕੋ ਆਇਆ। ਸੰਨ 1913 ਵਿਚ ਹੀ ਸ਼ੰਘਾਈ ਮੁੜਿਆ ਤੇ ਛੇ ਮਹੀਨੇ ਰਿਹਾ। ਇਥੇ ਹੀ ਬਾਗੀਆਨਾ ਗ਼ਦਰੀ ਸਾਹਿਤ ਵੰਡਿਆ। ਜਦੋਂ ਇਸ ਦੇ ਅਪ੍ਰੈਲ 1914 ਵਿਚ ਸਰਚ ਵਾਰੰਟ ਕੱਢੇ ਗਏ ਤਾਂ ਇਹ ਮਈ ਵਿਚ ਹਿੰਦ ਆ ਗਿਆ। ਇਹ ਗ਼ਦਰ ਪਾਰਟੀ ਦਾ ਸਿਰਕਰਦਾ ਆਗੂ ਸੀ ਜੋ ਬੰਬ ਤਿਆਰ ਕਰਦਾ ਸੀ। ਇਹ ਤੀਜੇ, ਚੋਥੇ ਲਾਹੌਰ ਕੇਸ ਵਿਚ ਫੜਿਆ ਗਿਆ। ਇਸ ਨੂੰ ਫਾਂਸੀ ਦੀ ਸਜ਼ਾ ਹੋਈ।

* ਭਾਈ ਗੰਡਾ ਸਿੰਘ ਵਲਦ ਲਹਿਣਾ ਸਿੰਘ– ਪਿੰਡ ਸੁਰ ਸਿੰਘ ਜ਼ਿਲ੍ਹਾ ਲਾਹੌਰ ਦਾ ਵਾਸੀ ਸੀ। ਇਸ ਨੇ ਕਾਫੀ ਸ਼ੰਘਾਈ ਵਿਖੇ ਮੇਹਨਤ ਮਜ਼ਦੂਰੀ ਕੀਤੀ। ਇਸ ਦਾ ਸੰਬੰਧ ਬਾਬਾ ਨਿਧਾਨ ਸਿੰਘ ਚੁੱਘਾ ਨਾਲ ਹੋ ਗਿਆ। ਇਹ ਸ਼ਿੰਘਾਈ 25 ਮਸ਼ੀਮਾ ਮਾਰੂ ਰਾਹੀ 25 ਅਕਤੂਬਰ 1914 ਵਿਚ ਸਮੁੰਦਰੀ ਜਹਾਜ਼ ਰਾਹੀ ਕੋਲੰਬੋ ਪਹੁੰਚਿਆਂ। ਇਸ ਨੂੰ 2 ਨਵੰਬਰ 1914 ਵਿਚ ਗ੍ਰਿਫਤਾਰ ਕੀਤਾ ਗਿਆ। 2 ਦਸੰਬਰ 1914 ਤਕ ਨਜ਼ਰਬੰਦ ਰਿਹਾ। ਜੱਜ ਸਾਹਿਬਾਨ ਅਨੁਸਾਰ ਕੇਵਲ ਪਿਸਤੋਲ ਮਿਲ ਜਾਣ ਕਾਰਨ ਹੀ ਕੇਸ ਨਹੀ ਬਣਦਾ। ਇਸ ਨੂੰ ਸ਼ਕ ਦਾ ਲਾਭ ਦੇ ਕੇ ਰਿਹਾਅ ਕਰ ਦਿੱਤਾ ਗਿਆ।

* ਭਾਈ ਬੁਢਾ ਸਿੰਘ ਪੁੱਤਰ ਈਸਰ ਸਿੰਘ ਪਿੰਡ ਸੁਰਸਿੰਘ, ਜ਼ਿਲ੍ਹਾ ਲਾਹੌਰ ਸ਼ੰਘਾਈ ਵਿਚ ਚੋਕੀਦਾਰੀ ਕਰਦਾ ਸੀ। ਇਹ ਵਾਅਦਾ– ਮੁਆਫ ਸੁੰਦਰ ਸਿੰਘ ਨੂੰ ਹਾਂਗਕਾਂਗ ਗੁਰਦਵਾਰੇ ਵਿਚ ਮਿਲਿਆਂ। ਇਹ ਨਾਨਕ ਸਿੰਘ ਦੇ ਚੁਬਾਰੇ ਮੱਸਿਆ ਮੌਕੇ ਸਰਗਰਮ ਰਿਹਾ। 26 ਤਾਰੀਖ ਵਾਲੀ ਮੀਟਿੰਗ ਵਿਚ ਵੀ ਹਾਜ਼ਰ ਸੀ।

* ਭਾਈ ਹਰੀ ਸਿੰਘ ਵਲਦ ਅਮਰ ਸਿੰਘ. ਪਿੰਡ ਕੱਕੜ, ਥਾਣਾ ਲੋਪੋਕੇ ਜ਼ਿਲ੍ਹਾ ਅੰਮ੍ਰਿਤਸਰ। ਇਹ ਕੁਝ ਦੇਰ ਸ਼ੰਘਾਈ ਰੇਲਵੇ ਵਿਚ ਚੋਕੀਦਾਰੀ ਕਰਦਾ ਰਿਹਾ। ਇਹ ਬਾਬਾ ਨਿਧਾਨ ਸਿੰਘ ਚੁੱਘਾ ਦਾ ਖਾਸ ਸਹਾਇਕ ਸੀ। ਇਹ ਸ਼ਿੰਘਾਈ ਤੋਂ ਮਸ਼ੀਮਾਮਾਰੂ ਰਾਹੀ 25 ਅਕਤੂਬਰ ਨੂੰ ਕੋਲੰਬੋ ਪਰਤਿਆ। 2 ਦਸੰਬਰ 1914 ਨੂੰ ਇਸ ਨੂੰ ਨਜਰਬੰਦ ਕਰ ਦਿੱਤਾ। ਇਸ ਨੇ ਦੇਸ ਆ ਕੇ ਲੋਕਾਂ ਨੂੰ ਹਥਿਆਰ ਬੰਦ ਇਨਕਲਾਬ ਰਾਹੀ ਤਿਆਰ ਕੀਤਾ। ਇਸ ਨੂੰ ਪਹਿਲੇ ਸਾਂਜਿਸ਼ ਕੇਸ ਵਿਚ ਧਰ ਲਿਆ। ਇਸ ਨੂੰ ਉਮਰ ਕੈਦ ਕਾਲੇ ਪਾਣੀ ਤੇ ਜਾਇਦਾਦ ਜਬਤੀ ਦੀ ਸਜਾ ਹੋਈ। ਇਹ 1929 ਵਿਚ ਅੰਡੇਮਾਣ ਜ਼ੇਲ੍ਹ ਵਿਚੋਂ ਮੁੜਿਆ।

* ਭਾਈ ਕੇਸਰ ਸਿੰਘ ਵਲਦ ਮੰਗਲ ਸਿੰਘ, ਪਿੰਡ ਸੁਰ ਸਿੰਘ ਜ਼ਿਲ੍ਹਾ ਲਾਹੌਰ ਦੇ ਵਸਨੀਕ। ਇਹ ਬਰਮਾ ਇਕ ਫੈਕਟਰੀ ਵਿਚ ਸਿਪਾਹੀ ਸਨ। ਫਿਰ ਸ਼ੰਘਾਈ ਪੁਲੀਸ ਵਿਚ ਨੌਕਰੀ ਕੀਤੀ। ਗ਼ਦਰੀ ਹੋਣ ਕਾਰਨ ਨੌਕਰੀ ਤੋਂ ਡਿਸਚਾਰਜ ਕਰ ਦਿੱਤਾ। ਇਹ ਸ਼ੰਘਾਈ ਤੋਂ 28 ਅਕਤੂਬਰ 1914 ਨੂੰ ਕੋਲੰਬੋ ਦੇ ਰਾਹੀ ਵਤਨ ਪਰਤਿਆਂ। ਆਪ ਨੂੰ ਲਾਹੌਰ ਸਾਜਿਸ ਕੇਸ ਵਿਚ ਉਮਰ ਕੈਦ

ਕਾਲੇ ਪਾਣੀ ਦੀ ਸਜ਼ਾ ਹੋਈ ਜੋ ਬਾਦ ਵਿਚ ਘਟਾ ਕਿ 9 ਸਾਲ ਕਰ ਦਿਤੀ।

ਭਾਈ ਸੁਜਾ ਸਿੰਘ ਪੁੱਤਰ ਖੁਸ਼ਹਾਲ ਸਿੰਘ ਵਲਟੋਹਾ ਜ਼ਿਲ੍ਹਾ ਲਾਹੌਰ ਨਾਲ ਸੰਬੰਧ ਰਖਦੇ ਸਨ। ਵਾਅਦਾ- ਮੁਆਫ ਸੁੰਦਰ ਸਿੰਘ ਅਨੁਸਾਰ ਇਸ ਨੇ ਸ਼ੰਘਾਈ ਵਿਚ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਗ਼ਦਰੀ ਸਰਗਰਮੀਆਂ ਕਰਨ ਲਈ ਸਹੁੰ ਚੁੱਕੀ। ਇਸ ਨੂੰ ਕਾਮਾਗਾਟਾਂ ਮਾਰੂ ਸਾਕੇ ਬਾਰੇ ਦੱਸਣ ਲਈ ਪੰਜਾਬ ਭੇਜਿਆ ਗਿਆ। ਇਹ ਸ਼ੰਘਾਈ ਤੋਂ ਮਥਰਾ ਸਿੰਘ ਨਾਲ 19 ਜੁਲਾਈ 1914 ਨੂੰ ਇਕ ਜਾਰਡਨ ਬੋਟ ਰਾਹੀਂ 28, 29 ਸਤੰਬਰ ਨੂੰ 1914 ਨੂੰ ਕਲਕੱਤੇ ਪੁਜਿਆ। ਇਸ ਨੂੰ 12 ਸਤੰਬਰ 1915 ਨੂੰ ਗ੍ਰਿਫਤਾਰ ਕੀਤਾ। ਇਸ ਨੂੰ ਉਮਰ ਕੈਦ, ਦੇਸ ਨਿਕਾਲੇ ਤੇ ਜਾਇਦਾਦ ਜਬਤ ਦੀ ਸਜ਼ਾ ਦਿੱਤੀ।

* ਭਾਈ ਠਾਕੁਰ ਸਿੰਘ ਪੁੱਤਰ ਹਰਨਾਮ ਸਿੰਘ ਪਿੰਡ ਕਾਲਾ ਸੰਘਿਆ ਰਿਆਸਤ ਕਪੂਰਥਲਾ, ਨਾਨਕਿੰਗ 1911 ਨੂੰ (ਚੀਨ) ਵਿਚ ਕੰਮ ਕਰਦਾ ਸੀ। ਬਾਅਦ ਵਿਚ ਇਹ ਸ਼ੰਘਾਈ ਵਿਚ। ਚੀਨੀ ਪ੍ਰੈਸ ਵਿਚ ਕਲਰਕ ਲੱਗਾ। ਇਹ ਚੀਨੀ ਗ਼ਦਰ ਪਾਰਟੀ ਦਾ ਮੁੱਖੀ ਬਣ ਗਿਆ। ਗ਼ਦਰ ਪਾਰਟੀ ਦਾ ਅਖਬਾਰ ਇਥੇ ਆਉਂਦਾ ਤੇ ਵੱਡੀ ਪੱਧਰ ਤੇ ਵੰਡਣ ਦੀ ਸੇਵਾ ਕਰਦੇ। ਫਿਰ ਚੀਨੀ ਗ਼ਦਰੀਆਂ ਨੇ ਆਪਣਾ ਅਖਬਾਰ "ਹਿੰਦੁਸਤਾਨ ਗ਼ਦਰ ਢੰਡੋਰਾ" ਕੱਢਿਆ। ਜੋ ਪੰਦਰੀ ਦਿਨੀਂ ਛਪਦਾ ਸੀ। ਇਹ ਪਰਚਾ ਹਾਂਕੋ ਤੋਂ ਨਿਕਲਦਾ ਸੀ ਜਿਹੜਾ ਉਨ੍ਹੀ ਦਿਨੀਂ ਹਿੰਦੁਸਤਾਨੀ ਇਨਕਲਾਬ ਦੀਆਂ ਸਰਗਰਮੀਆਂ ਦਾ ਕੇਂਦਰ ਸੀ।

* ਭਾਈ ਤੇਜਾ ਸਿੰਘ ਪੁੱਤਰ ਦਿਆਲ ਸਿੰਘ ਪਿੰਡ ਭਿੱਖੀਵਿੰਡ ਜ਼ਿਲ੍ਹਾ ਲਾਹੌਰ ਸ਼ੰਘਾਈ ਪੁਲਸ ਵਿਚ ਰਿਹਾ ਪਰ ਬਗਾਵਤ ਕਰਕੇ ਕੱਢ ਦਿੱਤਾ ਗਿਆ। ਉਮਰ ਕੈਦ, ਕਾਲੇ ਪਾਣੀ ਤੇ ਜਾਇਦਾਦ ਜਬਤੀ ਦੀ ਸਜ਼ਾ ਹੋਈ। ਹਜ਼ਾਰੀ ਬਾਗ ਜੇਲ੍ਹ ਵਿਚੋਂ ਭੱਜਣ ਵਾਲੇ 18 ਸਿੰਘਾ ਵਿਚੋਂ ਇਹ ਵੀ ਸੀ। ਇਹ ਝਾੜ ਸਾਹਿਬ ਦੀ ਮੀਟਿੰਗ ਤੇ ਸਰਹਾਲੀ ਵਾਲੇ ਕਥਿਤ ਹਮਲੇ ਵਿਚ ਵੀ ਹਾਜ਼ਰ ਸੀ।

ਇਸ ਤਰ੍ਹਾਂ ਚੀਨ ਵਿਚ ਵੱਡੀ ਗਿਣਤੀ ਵਿਚ ਪੰਜਾਬੀ ਗ਼ਦਰੀ ਜਿਨ੍ਹਾਂ ਵਿਚ ਵਧੇਰੇ ਗਿਣਤੀ ਸਿੱਖਾਂ ਦੀ ਸੀ ਆਪੋ ਅਪਣੇ ਵਸੀਲਿਆ ਅਨੁਸਾਰ ਸ਼ੰਘਾਈ, ਹਾਂਕੋ ਵਿਖੇ ਗ਼ਦਰ ਦੀਆਂ ਸਰਗਰਮੀਆਂ ਵਿਚ ਹਿਸਾ ਪਾ ਰਹੇ ਸਨ। ਭਾਈ ਚੇਤ ਸਿੰਘ ਗਾਲਿਬ ਕਲਾਂ ਜ਼ਿਲ੍ਹਾ ਲੁਧਿਆਣਾ ਸੰਨ 1902 ਵਿਚ ਸ਼ੰਘਾਈ ਗਏ। ਇਹ ਚੀਨੀ ਕਸ਼ਟਮ ਡੀਪਾਰਟਮੈਂਟ ਵਿਚ ਕੰਮ ਕਰਦੇ ਸਨ। ਭਾਈ ਉਜਾਗਰ ਸਿੰਘ 1907 ਵਿਚ ਸ਼ੰਘਾਈ ਗਏ ਅਤੇ 1917 ਤੱਕ ਕਸਟਮ ਵਿਚ ਕੰਮ ਕਰਦੇ ਰਹੇ।

**ਜੈਤੋ ਦਾ ਮੋਰਚਾ ਤੇ ਸ਼ੰਘਾਈ ਦਾ ਸ਼ਹੀਦੀ ਜੱਥਾ:-** ਜੈਤੋਂ ਦਾ ਮੋਰਚਾ ਪੂਰੇ ਜੋਬਨ ਤੇ ਸੀ। ਪ੍ਰਦੇਸਾਂ ਵਿਚ ਵੀ ਬੜੀ ਚਰਚਾ ਤੇ ਇਸ ਵਿਚ ਹਿਸਾ ਪਾਉਣ ਦਾ ਉਤਸ਼ਾਹ ਸੀ। ਕੈਨੇਡਾ ਜਿਸਨੂੰ ਇਨਕਲਾਬੀਆਂ ਦੀ ਜਨਮ ਭੂਮੀ ਕਿਹਾ ਜਾਂਦਾ ਹੈ ਇਕ ਮਰਜੀਵੜੇ ਸਿੱਖਾ ਦਾ ਜੱਥਾ ਇਸ ਮੋਰਚੇ ਵਿੱਚ ਹਿਸਾ ਲੈਣ ਲਈ ਸ਼ੰਘਾਈ ਪੁੱਜਾ। ਏਥੇ ਵੀ ਜੈਤੋਂ ਮੋਰਚੇ ਵਿਚ ਹਿਸਾ ਪਾਉਣ ਲਈ ਕਾਫੀ ਸਿੰਘ ਤਿਆਰ ਹੋ ਗਏ। ਉਹਨਾਂ ਦੀ ਵਿਦਾਇਗੀ ਤੋਂ ਪਹਿਲਾਂ ਸ਼ੰਘਾਈ ਸੰਗਤਾਂ ਨੇ ਇਕ ਵਿਸ਼ਾਲ ਜਲੂਸ ਕੱਢਣ ਦੀ ਆਗਿਆ ਮੰਗੀ। ਉਸ ਵੇਲੇ ਸ਼ੰਘਾਈ ਸਿੱਖ ਪੁਲੀਸ ਦੇ

ਜਮਾਂਦਾਰ ਸ. ਬੁੱਢਾ ਸਿਘ ਪਿੰਡ ਨਾਰੋਵਾਲ ਜ਼ਿਲ੍ਹਾ ਸਿਆਲਕੋਟ ਸਨ। ਪਹਿਲਾਂ ਤਾਂ ਪੁਲਿਸ ਨੇ ਨਾਂਹ ਕਰ ਦਿੱਤੀ ਪਰ ਸ. ਬੁੱਢਾ ਸਿੰਘ ਦੇ ਗਰੰਟੀ ਦੇਣ ਤੇ ਇਹ ਜਲੂਸ ਪੁਰ ਅਮਨ ਤੇ ਸ਼ਾਤੀ ਪੁਰਵਕ ਨਿਕਲਿਆਂ ਸਭ ਤੋਂ ਮੂਹਰੇ ਪੰਜ ਪਿਆਰੇ, ਫੇਰ ਬੈਂਡ ਵਾਜਾ ਤੇ ਪਿਛੇ ਗੁਰੂ ਮਹਾਰਾਜ ਦੀ ਸਵਾਰੀ ਇਸ ਦੇ ਪਿਛੇ ਮਾਈ ਭਾਈ ਕਤਾਰਾਂ ਵਿਚ ਪੈਦਲ ਹਜਾਰਾਂ ਦੀ ਗਿਣਤੀ ਵਿਚ ਸ਼ਾਮਲ ਹੋਏ। ਮੁਕਦੀ ਗੱਲ ਦੇਸ ਅਜਾਦੀ ਦੀ ਲਹਿਰ ਤੇ ਗ਼ਦਰ ਲਹਿਰ ਵਿਚ ਚੀਨ ਵਿਚ ਰਹਿ ਰਹੇ ਪੰਜਾਬੀਆ ਜਿਨ੍ਹਾਂ ਵਿਚੋਂ ਵਧੇਰੇ ਗਿਣਤੀ ਸਿੱਖਾਂ ਦੀ ਸੀ, ਨੇ ਬਹੁਤ ਹੀ ਸ਼ਾਨਦਾਰ ਭੂਮਿਕਾ ਨਿਭਾਈ।

## ਹਵਾਲੇ


1. Who's Who Punjab Fighters, Published by Punjabi University, Patiala
2. Ghadar Directory, Published by Punjabi University, Patiala.
3. Sikhs in Hongkong – Gulbir Singh Batra.
4. ਗ਼ਦਰ ਲਹਿਰ ਦੀ ਕਹਾਣੀ- ਗਿਆਨੀ ਨਾਹਰ ਸਿਘ।


*ਕੈਨੇਡਾ।

ਸਟੌਕਟਨ ਦਾ ਗੁਰਦੁਆਰਾ ਜੋ1906 ਵਿਚ ਬਣਿਆ ਸੀ
ਜਿਥੇ ਸਿਆਸੀ ਸਰਗਰਮੀਆਂ ਦੀ ਸ਼ੁਰੂਆਤ ਹੋਈ (ਫੋਟੋ-1)



## 4
# ਅਮਰੀਕਾ ਵਿਚ ਗ਼ਦਰ ਲਹਿਰ ਦੀਆਂ ਦੋ ਇਤਿਹਾਸਕ ਯਾਦਗਾਰਾਂ

- *ਜੋਗਿੰਦਰ ਸ਼ਮਸ਼ੇਰ

ਸਟਾਕਟਨ, ਸਾਨ ਫਰਾਂਸਿਸਕੋ ਤੋਂ ਸੈਕਰਾਮੈਂਟੋ ਨੂੰ ਜਾਣ ਵਾਲੇ ਮਾਰਗ ਤੇ ਇੱਕ ਉੱਘਾ ਸ਼ਹਿਰ ਹੈ। ਸੈਕਰਾਮੈਂਟੋ ਤੋਂ ਫ਼ਰੈਜ਼ਨੋ ਜਾਣ ਵਾਲੀ ਸੜਕ ਵੀ ਇਸ ਵਿਚੋਂ ਲੰਘਦੀ ਹੈ, ਜੋ ਅੱਗੇ ਜਾ ਕੇ ਲਾਸ ਏਂਜਲਸ ਨੂੰ ਚਲੇ ਜਾਂਦੀ ਹੈ। ਸਟਾਕਟਨ, ਸ਼ਿਕਾਗੋ ਤੋਂ ਲਾਸ ਏਂਜਲਸ ਜਾਣ ਵਾਲੇ ਰੇਲ ਮਾਰਗ ਦਾ ਸਟੇਸ਼ਨ ਹੈ।

ਮੇਰੇ ਲਈ ਸਟਾਕਟਨ ਦੀ ਮਹੱਤਤਾ ਇਹਨਾਂ ਮਾਰਗਾਂ ਕਰਕੇ ਨਹੀਂ, ਬਲਕਿ ਉਹਨਾਂ ਮਾਰਗਾਂ ਕਰਕੇ ਸੀ, ਜਿਹੜੇ 100 ਸਾਲ ਪਹਿਲਾਂ ਇਸ ਸ਼ਹਿਰ ਤੋਂ ਕੁਝ ਮੀਲ ਦੂਰ ਆਪਣੇ ਫ਼ਾਰਮ ਵਿੱਚ ਬੈਠ ਕੇ ਆਜ਼ਾਦੀ ਦੇ ਮਹਾਨ ਸੰਗਰਾਮੀਆਂ, ਬਾਬਾ ਜੁਆਲਾ ਸਿੰਘ ਠੱਠੀਆਂ ਅਤੇ ਸੰਤ ਬਾਬਾ ਵਿਸਾਖਾ ਸਿੰਘ ਦਦੇਹਰ ਵਾਲਿਆਂ ਨੇ ਹਿੰਦੁਸਤਾਨ ਦੀ ਆਜ਼ਾਦੀ ਦੀ ਜੰਗ ਲਈ ਉਲੀਕੇ ਸਨ।

ਪੰਜਾਬੀ ਸੂਰਬੀਰਾਂ ਵਲੋਂ ਭਾਰਤ ਦੇ ਸੁਤੰਤਰਤਾ ਸੰਗ੍ਰਾਮ ਵਿੱਚ ਭਾਗ ਲੈਣ ਦੇ ਇਤਿਹਾਸ ਵਿੱਚ ਗ਼ਦਰ ਪਾਰਟੀ ਨੇ ਜੋ ਹਿੱਸਾ ਪਾਇਆ, ਉਸ ਵਿੱਚ ਪੋਰਟਲੈਂਡ, ਅਸਟੋਰੀਆ, ਸਿਆਟਲ ਦੇ ਨਾਲ ਨਾਲ ਸਟਾਕਟਨ ਦਾ ਨਾਮ ਵੀ ਵਿਸ਼ੇਸ਼ ਤੌਰ ਤੇ ਆਉਂਦਾ ਹੈ। ਸਟਾਕਟਨ ਦਾ ਗੁਰਦੁਆਰਾ, ਨਾ ਕੇਵਲ ਅਮਰੀਕਾ ਦੇ ਸਭ ਤੋਂ ਪਹਿਲੇ ਗੁਰਦੁਆਰੇ ਦੇ ਤੌਰ ਤੇ ਹੀ ਪ੍ਰਸਿੱਧ ਸੀ, ਸਗੋਂ ਗ਼ਦਰ ਪਾਰਟੀ ਦੀਆਂ ਮੀਟਿੰਗਾਂ ਅਤੇ ਸਰਗਰਮੀਆਂ ਦੇ ਕੇਂਦਰ ਦੇ ਤੌਰ ਤੇ ਵੀ।

ਕੈਨੇਡਾ ਵਿਚ ਸਿੱਖ ਪਰਵਾਸੀਆਂ ਦੀ ਆਮਦ 1903-04 ਤੋਂ ਸ਼ੁਰੂ ਹੁੰਦੀ ਹੈ। ਭਾਵੇਂ 1897 ਵਿੱਚ ਮਲਕਾ ਵਿਕਟੋਰੀਆ ਦੀ ਡਾਇਮੰਡ ਜੁਬਲੀ ਅਤੇ 1902 ਵਿੱਚ ਐਡਵਰਡ ਸਤਵੇਂ ਦੀ ਤਾਜਪੋਸ਼ੀ ਦੀ ਰਸਮ ਵਿੱਚ ਹਿੱਸਾ ਲੈਣ ਲਈ ਬਰਿਟਿਸ਼ ਕਾਲੋਨੀ ਹਾਂਗ ਕਾਂਗ ਤੋਂ ਲੰਡਨ ਨੂੰ ਜਾਣ ਵਾਲੀਆਂ ਕੁਝ ਫੌਜੀ ਕੰਪਨੀਆਂ ਵਿਚ ਸਿੱਖ ਫ਼ੌਜੀ ਵੀ ਸ਼ਾਮਿਲ ਸਨ, ਜੋ ਕੈਨੇਡਾ ਵਿੱਚ ਦੀ ਲੰਘੇ। ਵਾਪਸੀ ਤੇ ਹਾਂਗ ਕਾਂਗ ਵਿੱਚ ਫ਼ੌਜ ਦੀ ਨੌਕਰੀ ਖ਼ਤਮ ਹੋ ਜਾਣ ਤੇ ਉਹਨਾਂ ਸਿੱਖ ਫ਼ੌਜੀਆਂ ਵਿਚੋਂ ਹੀ ਕੁਝ 1903-04 ਵਿੱਚ ਪੱਕੇ ਤੌਰ ਤੇ ਵੱਸਣ ਲਈ ਕੈਨੇਡਾ ਆ ਗਏ। ਇਹਨਾ ਨਾਲ ਹੀ ਕੈਨੇਡਾ ਵਿਚ ਸਿੱਖ ਪਰਵਾਸੀਆਂ ਦੇ ਆਉਣ ਦਾ ਮੁੱਢ ਬੱਝਾ।

ਅਮਰੀਕਾ ਵਿੱਚ ਸਿੱਖਾਂ ਦੀ ਆਮਦ 1906 ਤੋਂ ਆਰੰਭ ਹੋਈ ਦਸੀ ਜਾਂਦੀ ਹੈ। ਅਮਰੀਕਾ ਆਉਣ ਵਾਲੇ ਸਿੱਖ ਪਰਵਾਸੀਆਂ ਵਿਚੋਂ ਵੀ 40 ਪ੍ਰਤੀਸ਼ਤ ਗਿਣਤੀ ਹਾਂਗ ਕਾਂਗ, ਮਲਾਇਆ ਅਤੇ ਚੀਨ ਤੋਂ ਆਉਣ ਵਾਲੇ ਪੁਰਾਣੇ ਫ਼ੌਜੀਆਂ ਅਤੇ ਪੋਲੀਸਮੈਨਾਂ ਦੀ ਸੀ। ਬਾਬਾ ਜਵਾਲਾ ਸਿੰਘ ਅਤੇ ਸੰਤ ਬਾਬਾ ਵਿਸਾਖਾ ਸਿੰਘ ਜੀ, 1908 ਵਿੱਚ ਅਮਰੀਕਾ ਆਏ। ਉਹਨਾਂ ਦਾ ਫ਼ਾਰਮ ਜੋ ਹੋਲਟਵਿਲੇ ਦੇ ਆਸ ਪਾਸ ਸੀ, ਰਾਜਸੀ ਅਤੇ ਧਾਰਮਿਕ ਸਰਗਰਮੀਆਂ ਦਾ ਕੇਂਦਰ

ਬਣਿਆ। ਆਲੇ ਦੁਆਲੇ ਤੋਂ ਸਿੱਖ ਸੰਗਤ ਇਥੇ ਜੁੜਦੀ, ਸ਼ਬਦ ਕੀਰਤਨ ਹੁੰਦਾ, ਬਾਣੀ ਦਾ ਪਰਵਾਹ ਚਲਦਾ, ਆਪਣੇ ਅਤੇ ਸਮੇਂ ਦੇ ਹਾਲਾਤ ਤੇ ਵੀ ਵਿਚਾਰ ਵਟਾਂਦਰਾ ਹੁੰਦਾ।

ਇਹਨਾਂ ਦਿਨਾਂ ਵਿੱਚ ਆਮ ਸਿੱਖ ਪਰਵਾਸੀ, ਫਾਰਮਾਂ ਤੇ, ਜੰਗਲ ਪੁੱਟਣ ਦਾ, ਆਰਾ ਮਿੱਲਾਂ ਤੇ, ਰੇਲ ਦੀਆਂ ਪਟੜੀਆਂ ਬਣਾਉਣ ਆਦਿ ਦੇ ਕੰਮ ਧੰਦੇ ਕਰਦੇ ਸਨ, ਉਹਨੀ ਦਿਨੀਂ ਤਨਖ਼ਾਹ ਵੀ ਲਗਭਗ ਇੱਕ ਡਾਲਰ ਆਮ ਅਤੇ ਦੋ ਢਾਈ ਡਾਲਰ ਭਾਰੇ ਤੇ ਸਖ਼ਤ ਕੰਮਾਂ ਦੀ ਪ੍ਰਤੀ ਦਿਨ ਹੁੰਦੀ ਸੀ। ਪਰ ਹੌਲੀ-ਹੌਲੀ ਇਹ ਹਿੰਮਤੀ ਲੋਕ ਆਪਣੇ ਫਾਰਮ ਖਰੀਦਣ ਵੱਲ ਅੱਗੇ ਵਧ ਰਹੇ ਸਨ।

ਇਹਨਾਂ ਸਿੱਖ ਪਰਵਾਸੀਆਂ ਦੀ ਰਿਹਾਇਸ਼ ਇੱਕ ਦੂਜੇ ਦੇ ਨੇੜੇ ਅਤੇ ਸਸਤੇ ਇਲਾਕਿਆਂ ਵਿੱਚ ਹੁੰਦੀ ਸੀ। ਰਲ ਮਿਲ ਕੇ ਰਹਿਣ ਦਾ ਰਿਵਾਜ਼ ਸੀ, ਜੋ ਸਸਤਾ ਵੀ ਪੈਂਦਾ ਸੀ ਅਤੇ ਨਸਲੀ ਹਮਲਿਆਂ ਤੋਂ ਬਚਾ ਲਈ ਜ਼ਰੂਰੀ ਵੀ ਸੀ। ਸਟਾਕਟਨ ਦੇ ਅਜਿਹੇ ਹੀ ਇੱਕ ਇਲਾਕੇ ਵਿੱਚ, ਜਿਥੇ ਸਿੱਖ ਘਰ ਬਹੁ ਗਿਣਤੀ ਵਿੱਚ ਸਨ, 1912 ਵਿੱਚ ਗੁਰਦੁਆਰਾ ਉਸਾਰਨ ਦੀ ਲੋੜ ਅਨੁਭਵ ਕੀਤੀ ਜਾਣ ਲੱਗੀ, ਇਸ ਮੰਤਵ ਲਈ ਪੈਸਫਿਕ ਕੋਸਟ ਖਾਲਸਾ ਦੀਵਾਨ ਸੋਸਾਇਟੀ ਵਜੂਦ ਵਿੱਚ ਲਿਆਂਦੀ ਗਈ। ਜੋ 27 ਮਈ 1912 ਨੂੰ ਬਾਕਾਇਦਾ ਕਾਰਪੋਰੇਸ਼ਨ ਦੇ ਰੂਪ ਵਿੱਚ ਕੈਲੇਫੋਰਨੀਆਂ ਦੇ ਸਟੇਟ ਵਿਭਾਗ ਕੋਲ ਇਨਕਾਰਪੋਰੇਟ ਕਰਵਾਈ ਗਈ। ਇਸਦੇ ਪਰਧਾਨ ਤੇਜਾ ਸਿੰਘ ਅਤੇ ਸੈਕਰੇਟਰੀ ਤਾਰਾ ਸਿੰਘ ਸਨ। (ਤੇਜਾ ਸਿੰਘ ਜੀ ਡਬਲ ਐਮ.ਏ. ਸਨ, ਜੋ ਪਿਛੋਂ ਜਾ ਕੇ ਸੰਤ ਤੇਜਾ ਸਿੰਘ ਮਸਤੂਆਣੇ ਵਾਲੇ ਦੇ ਤੌਰ ਤੇ ਪ੍ਰਸਿੱਧ ਹੋਏ।) ਗੁਰਦੁਆਰਾ ਸਾਹਿਬ ਸਥਾਪਤ ਕਰਨ ਲਈ ਸਸਤੀ ਜ਼ਮੀਨ ਦਾ ਲਾਟ ਖਰੀਦਿਆ ਗਿਆ, ਜਿੱਥੇ ਰੇਲ ਦੀ ਪਟੜੀ ਦੇ ਖਤਾਨ ਸਨ। ਛੋਟੀਆਂ-ਛੋਟੀਆਂ ਛਪੜੀਆਂ ਸਨ। ਪਰ ਸੰਗਤ ਨੇ ਬੜੀ ਹਿੰਮਤ ਨਾਲ ਬਾਹਰੋਂ ਟੱਰਕਾਂ ਤੇ ਮਿੱਟੀ ਲਿਆ ਲਿਆ ਕੇ ਸਭ ਛੱਪੜ ਟੋਏ ਪੂਰ ਕੇ ਥਾਂ ਪੱਧਰੀ ਕਰ ਲਈ ਅਤੇ ਇੱਕ ਛੋਟਾ ਜਿਹਾ ਘਰ ਉਸਾਰ ਕੇ ਉਸਦੇ ਇੱਕ ਕਮਰੇ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਦਿੱਤਾ। ਵੱਡੀ ਇਮਾਰਤ ਬਣਾਉਣ ਲਈ ਉਗਰਾਹੀ ਕਰਨੀ ਸ਼ੁਰੂ ਕਰ ਦਿੱਤੀ। ਥੋੜ੍ਹੀਆਂ ਤਨਖ਼ਾਹਾਂ ਦੇ ਬਾਵਜੂਦ ਵੀ ਕਾਫੀ ਰਕਮ ਇੱਕਠੀ ਕਰ ਲਈ ਗਈ।

1916 ਵਿਚ ਨਵੀਂ ਇਮਾਰਤ ਮੁਕੰਮਲ ਹੋਈ ਅਤੇ ਵੱਡੇ ਹਾਲ ਵਿੱਚ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਦਿੱਤਾ ਗਿਆ। ਪਹਿਲਾਂ ਬਣਿਆ ਅਸਥਾਨ ਰਿਹਾਇਸ਼ ਲਈ ਵਰਤਿਆ ਜਾਣ ਲੱਗ ਪਿਆ। ਜਿੱਥੇ ਗ਼ਦਰੀ ਵਰਕਰ, ਵਿਦਿਆਰਥੀ, ਸੀਜ਼ਨਲ ਕੈਨਰੀ ਕਾਮੇ, ਦੇਸ਼ ਤੋਂ ਆਏ ਨਵੇਂ ਸੱਜਣ ਅਤੇ ਯਾਤਰੀ ਰਿਹਾ ਕਰਦੇ ਸਨ।

1912 ਵਿੱਚ ਜਦੋਂ ਪਹਿਲੀ ਵਾਰੀ ਗੁਰਦੁਆਰਾ ਸਾਹਿਬ ਤੇ ਨਿਸ਼ਾਨ ਸਾਹਿਬ ਚੜ੍ਹਾਇਆ ਗਿਆ। ਆਲੇ ਦੁਆਲੇ ਦੇ ਅਮਰੀਕਨ ਲੋਕਾਂ ਅਤੇ ਪੁਲਿਸ ਨੇ ਇਸ ਤੇ ਇਤਰਾਜ਼ ਕੀਤਾ। ਅਮਰੀਕਨ ਝੰਡੇ ਤੋਂ ਬਿਨਾਂ ਇਹ ਨਵਾਂ ਅਣਦੇਖਿਆ ਝੰਡਾ ਆਪਣੀ ਧਰਤੀ ਤੇ ਝੂਲਦਾ ਦੇਖ ਕੇ ਉਹ ਬੜੇ ਪਰੇਸ਼ਾਨ ਅਤੇ ਬੇਚੈਨ ਹੋਏ, ਉਹਨਾਂ ਸਖ਼ਤ ਗੁੱਸੇ ਦਾ ਪ੍ਰਗਟਾ ਕੀਤਾ, ਪਰ ਤੇਜਾ ਸਿੰਘ ਜੀ ਨੇ ਬੜੀ ਸਿਆਣਪ ਅਤੇ ਸੂਝ ਨਾਲ ਉਹਨਾਂ ਨੂੰ ਇਸਦੀ ਧਾਰਮਕ ਮਹਾਨਤਾ ਬਾਰੇ ਸਮਝਾਇਆ, ਜਿਸ ਨਾਲ ਉਹਨਾਂ ਨੂੰ ਤਸੱਲੀ ਹੋ ਗਈ।

ਧਾਰਮਕ ਅਤੇ ਰਾਜਸੀ ਸਰਗਰਮੀਆਂ ਦਾ ਕੇਂਦਰ ਹੋਣ ਕਾਰਨ ਇਸ ਗੁਰਦੁਆਰੇ ਦੀ ਕਾਫੀ ਮਹੱਤਤਾ ਵਧੀ। ਇੱਥੇ ਗੁਰਪੁਰਬ ਵੀ ਮਨਾਏ ਜਾਂਦੇ ਰਹੇ ਅਤੇ ਗ਼ਦਰ ਪਾਰਟੀ ਦੇ

ਇੱਕਠ ਵੀ ਹੁੰਦੇ ਰਹੇ। ਇਹ ਗੁਰਦੁਆਰਾ ਲਗਾਤਾਰ ਕੈਲੇਫੋਰਨੀਆਂ ਦੇ ਸਿਖਾਂ ਅਤੇ ਸਮੁੱਚੇ ਹਿੰਦੋਸਤਾਨੀਆਂ ਲਈ ਖਿਚ ਦਾ ਕਾਰਨ ਬਣਿਆ ਰਿਹਾ। ਯੁਬਾ ਸਿਟੀ, ਫਰੈਜ਼ਨੋ ਅਤੇ ਹੋਰਨਾਂ ਥਾਵਾਂ ਦੇ ਬਹੁਤ ਸਾਰੇ ਸਿੱਖ ਫਾਰਮਰ ਪਹਿਲਾਂ ਸਟਾਕਟਨ ਅਤੇ ਇਸਦੇ ਆਲੇ ਦੁਆਲੇ ਹੀ ਰਿਹਾ ਕਰਦੇ ਸਨ।

1929 ਵਿੱਚ ਫਿਰ ਇਹ ਮਹਿਸੂਸ ਕੀਤਾ ਗਿਆ ਕਿ 1916 ਵਾਲੀ ਇਮਾਰਤ ਵੀ ਛੋਟੀ ਹੈ, ਸੰਗਤ ਅੱਗੇ ਤੋਂ ਵਧ ਗਈ ਸੀ, ਹੋਰ ਵਿਸ਼ਾਲ ਜਗ੍ਹਾ ਹੋਣਾ ਜ਼ਰੂਰੀ ਸੀ। ਸੰਗਤ ਨੇ ਉਤਸ਼ਾਹ ਕਰਕੇ ਪੁਰਾਣੀ ਇਮਾਰਤ ਉਥੋਂ ਮੂਵ ਕਰਕੇ ਪਹਿਲੀ ਛੋਟੀ ਇਮਾਰਤ ਦੇ ਨਜ਼ਦੀਕ ਕਰ ਦਿੱਤੀ ਅਤੇ ਉਸ ਥਾਂ ਤੇ ਇੱਕ ਹੋਰ ਸ਼ਾਨਦਾਰ ਇਮਾਰਤ ਖੜੀ ਕਰ ਦਿੱਤੀ। ਜਿਹੜੀ ਕਿ ਅੱਜ ਕੱਲ੍ਹ ਗੁਰਦੁਆਰਾ ਸਾਹਿਬ ਦੀ ਮੁੱਖ ਇਮਾਰਤ ਹੈ।

ਇਸ ਇਮਾਰਤ ਵਿੱਚ 7 ਜਨਵਰੀ 1930 ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ। ਇਸ ਦਿਨ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਦਿਵਸ ਦਾ ਗੁਰਪੁਰਬ ਸੀ। ਸੰਗਤਾਂ ਦੂਰੋਂ ਦੂਰੋਂ ਗੁਰਦੁਆਰੇ ਪੁੱਜੀਆਂ ਹੋਈਆਂ ਸਨ। ਕੈਨੇਡਾ ਤੋਂ ਵੀ ਉਘੇ ਕੌਮੀ ਸੇਵਕ ਪਹੁੰਚੇ ਹੋਏ ਸਨ। ਸਵੇਰ ਦੇ ਦੀਵਾਨ ਦੀ ਸਮਾਪਤੀ ਤੋਂ ਬਾਅਦ ਚਾਹ ਪਾਣੀ ਛਕ ਕੇ ਨਵੇਂ ਗੁਰਦੁਆਰੇ ਵਿੱਚ ਗੁਰੂ ਗ੍ਰੰਥ ਸਾਹਿਬ ਦੀ ਅਸਵਾਰੀ ਸਥਾਪਨ ਕਰਨ ਦਾ ਪ੍ਰੋਗਰਾਮ ਆਰੰਭ ਕੀਤਾ ਗਿਆ। ਪੰਜਾਹ ਸਿੰਘ ਨੰਗੀਆਂ ਕਿਰਪਾਨਾਂ ਹੱਥਾਂ ਵਿੱਚ ਲੈ ਕੇ ਅਰਦਲ ਵਿੱਚ ਚੱਲੇ। ਕਮੇਟੀ ਦੇ ਪ੍ਰੋਗਰਾਮ ਅਨੁਸਾਰ ਪੂਰੇ 11 ਵਜੇ ਭਾਈ ਈਸ਼ਰ ਸਿੰਘ ਜੀ ਕੰਧੋਲਾ, ਹਵਾਈ ਜਹਾਜ਼ ਲੈ ਕੇ ਆਏ। ਜਿਸ ਵਕਤ ਗੁਰੂ ਸਾਹਿਬ ਦੀ ਅਸਵਾਰੀ ਨਵੇਂ ਗੁਰਦੁਆਰੇ ਸਾਹਮਣੇ ਆਈ, ਭਾਈ ਸਾਹਿਬ ਨੇ ਹਵਾਈ ਜਹਾਜ਼ ਨਾਲ ਉਪਰੋਂ ਫੁੱਲਾਂ ਦੀ ਬਰਖ਼ਾ ਕੀਤੀ। ਜਿਸਦਾ ਸਾਰਾ ਕਿਰਾਇਆ ਤੇ ਫੁੱਲਾਂ ਦੀ ਕੀਮਤ (ਜੋ 38.00 ਡਾਲਰ ਸੀ) ਭਾਈ ਸ਼ਾਮ ਸਿੰਘ ਜੀ ਪਿੰਡ ਜੰਡਾਲੀ ਜ਼ਿਲਾ ਜਲੰਧਰ ਨੇ ਦਿੱਤੀ। ਗੁਰੂ ਗ੍ਰੰਥ ਸਾਹਿਬ ਦੀ ਅਸਵਾਰੀ ਨਵੇਂ ਗੁਰਦੁਆਰੇ ਵਿੱਚ ਸਥਾਪਤ ਕਰਕੇ ਫਿਰ ਸ਼ਬਦ ਕੀਰਤਨ ਕੀਤਾ ਗਿਆ। ਇਸ ਗੁਰਪੁਰਬ ਦੀ ਯਾਦ ਵਿੱਚ ਰੱਖੇ ਹੋਏ ਪਾਠ ਦਾ ਭੋਗ ਪਾਇਆ ਗਿਆ। ਕਮੇਟੀ ਵਿੱਚ ਪਾਸ ਹੋਏ ਗੁਰਮਤੇ ਅਤੇ ਡਾਕਟਰ ਰਣਧੀਰ ਸਿੰਘ ਤੇ (ਡਾਕਟਰ) ਅਨੂਪ ਸਿੰਘ ਝੁਬਾਲ। (ਜੋ ਪਿਛੋਂ ਭਾਰਤ ਦੀ ਰਾਜ ਸਭਾ ਦੇ ਮੈਂਬਰ ਵੀ ਬਣੇ) ਦੀਆਂ ਇਸ ਗੁਰਪੁਰਬ ਤੇ ਵਧਾਈ ਦੀਆਂ ਤਾਰਾਂ ਪੜ੍ਹ ਕੇ ਸੁਣਾਈਆਂ। ਇੱਕ ਤਾਰ ਅਫ਼ਗਾਨਿਸਤਾਨ ਦੇ ਵਿਦੇਸ਼ ਮੰਤਰੀ ਵਲੋਂ ਵੀ ਸੀ। ਜੋ ਉਸਨੇ ਪੈਸਫਿਕ ਕੋਸਟ ਖਾਲਸਾ ਦੀਵਾਨ ਦੀ 16 ਨਵੰਬਰ 1929 ਦੀ ਉਸ ਤਾਰ ਦੇ ਉੱਤਰ ਵਿੱਚ ਦਿੱਤੀ ਸੀ। ਜਿਸ ਵਿੱਚ ਦੀਵਾਨ ਨੇ ਜਨਰਲ ਨਾਦਰ ਖਾਂ ਨੂੰ ਉਸਦੀ ਫਤਹਿ ਤੇ ਵਧਾਈ ਦੀ ਭੇਜੀ ਸੀ ਅਤੇ ਮੰਗ ਕੀਤੀ ਸੀ ਕਿ ਆਪਣੀ ਪਰਜਾ ਅਤੇ ਖਾਸ ਕਰਕੇ ਸਿੱਖਾਂ ਨਾਲ ਇੱਕੋ ਜਿਹਾ ਸਲੂਕ ਕੀਤਾ ਜਾਵੇ। ਉੱਤਰ ਵਿੱਚ ਵਿਦੇਸ਼ ਮੰਤਰੀ ਨੇ ਲਿਖਿਆ ਸੀ ਕਿ ਸਾਡੀ ਗਵਰਮਿੰਟ ਆਮ ਪਬਲਿਕ ਤੇ ਖਾਸ ਕਰਕੇ ਸਿੱਖਾਂ ਨਾਲ ਇੱਕੋ ਜਿਹਾ ਸਲੂਕ (ਬਰਤਾਓ) ਕਰੇਗੀ। ਬਾਅਦ ਵਿੱਚ ਕਮੇਟੀ ਦੀ ਚੋਣ ਹੋਈ :-

| ਨਾਮ | ਪਿੰਡ | ਜ਼ਿਲਾ | |
|---|---|---|---|
| ਭਾਈ ਤਾਰਾ ਸਿੰਘ | ਡੀਂਗਰੀਆਂ | ਜਲੰਧਰ | |
| ਭਾਈ ਆਲਾ ਸਿੰਘ | ਫ਼ਰਮਾਹੀਂ | ਪਟਿਆਲਾ | ਪਰੈਜ਼ੀਡੈਂਟ |

| | | | |
|---|---|---|---|
| ਭਾਈ ਭੋਲਾ ਸਿੰਘ | ਨਸੀਰ ਪੁਰ | ਕਪੂਰਥਲਾ | ਸਕੱਤਰ |
| ਭਾਈ ਅਮਰ ਸਿੰਘ | ਰਸੂਲ ਪੁਰ | ਜਲੰਧਰ | |
| ਭਾਈ ਚੰਦਾ ਸਿੰਘ | ਬਸਰਾਮ ਪੁਰ | ਜਲੰਧਰ | ਖ਼ਜ਼ਾਨਚੀ |

ਕਮੇਟੀ ਵਿੱਚ ਪਾਸ ਹੋਏ ਰੈਜ਼ੂਲੇਸ਼ਨ ਦੀਵਾਨ ਵਿੱਚ ਸੁਣਾਏ ਗਏ। ਜੋ ਸਰਬ ਸੰਮਤੀ ਨਾਲ ਪਰਵਾਨ ਹੋਏ।

1. ਪੈਸਫਿਕ ਕੋਸਟ ਖਾਲਸਾ ਦੀਵਾਨ ਸਟਾਕਟਨ, ਖਾਲਸਾ ਦੀਵਾਨ ਵੈਨਕੂਵਰ ਦਾ ਅਤਿਅੰਤ ਧੰਨਵਾਦੀ ਹੈ, ਜਿਸਨੇ ਸਾਡੀ ਇਸ ਵਕਤ ਦੀ ਮਾਇਕ ਹਾਲਤ ਨੂੰ ਦੇਖ ਕੇ ਗੁਰਦੁਆਰੇ ਦੀ ਨਵੀਂ ਬਿਲਡਿੰਗ ਵਾਸਤੇ ਬਿਨ੍ਹਾਂ ਮੰਗੇ ਪੰਜ ਸੌ 500 ਡਾਲਰ ਭੇਜਿਆ ਹੈ। ਅਸੀਂ ਖਾਲਸਾ ਦੀਵਾਨ ਵੈਨਕੂਵਰ ਨੂੰ ਭਰੋਸਾ ਦਿਵਾਉਂਦੇ ਹਾਂ, ਕਿ ਅਸੀਂ ਹਰ ਤਰ੍ਹਾਂ ਆਪਦੇ ਨਾਲ ਹਾਂ।

2. ਲਾਹੌਰ ਕਾਂਗਰਸ ਦੇ ਪੂਰਨ ਆਜ਼ਾਦੀ ਦੇ ਮਤੇ ਨਾਲ ਪੈ: ਕੋ:ਖਾ: ਦੀਵਾਨ ਦੀ ਪੂਰਨ ਸੰਮਤੀ ਹੈ ਅਤੇ ਨਹਿਰੂ ਰਿਪੋਰਟ ਨੂੰ ਰੱਦ ਕਰਕੇ ਜਿਹੜਾ ਤਰੀਕਾ ਕਾਂਗਰਸ ਨੇ ਫਿਰਕੇ ਬੰਦੀ ਦੇ ਮੁਤੱਲਕ ਐਲਾਨ ਕੀਤਾ ਹੈ, ਭਾਵੇਂ ਕਿਸੇ ਸੂਰਤ ਵਿੱਚ ਕੀਤਾ ਹੈ। ਬਹੁਤ ਹੀ ਸ਼ਲਾਘਾਯੋਗ ਹੈ। ਅਸੀਂ ਕਾਂਗਰਸ ਨੂੰ ਭਰੋਸਾ ਦਿਵਾਉਂਦੇ ਹਾਂ ਕਿ ਅਸੀਂ ਹਰ ਤਰ੍ਹਾਂ ਨਾਲ ਕਾਂਗਰਸ ਦੇ ਪੂਰਨ ਆਜ਼ਾਦੀ ਦੇ ਮਤੇ ਦੀ ਮਦਦ ਕਰਨ ਨੂੰ ਤਿਆਰ ਹਾਂ।

ਬਾਅਦ ਵਿੱਚ ਅਰਦਾਸ ਸੋਧ ਕੇ ਦੀਵਾਨ ਦੀ ਸਮਾਪਤੀ ਕੀਤੀ ਗਈ।

ਕਮੇਟੀ ਦੇ ਪ੍ਰੋਗਰਾਮ ਅਨੁਸਾਰ ਸਟਾਕਟਨ ਤੇ ਬਾਹਰੋਂ ਬਹੁਤ ਸਾਰੇ ਅਮਰੀਕਨ, ਜਿਹਨਾਂ ਵਿੱਚ ਕਾਲਜ ਆਫ਼ ਪੈਸਫ਼ਿਕ ਦੇ ਸਾਰੇ ਪ੍ਰੋਫੈਸਰ ਤੇ ਕਮੇਟੀ ਦੇ ਮੈਂਬਰ, ਹਾਈ ਤੇ ਗਰੈਮਰ ਸਕੂਲਾਂ ਦੇ ਟੀਚਰ ਤੇ ਪ੍ਰਬੰਧਕ, ਹੋਰ ਪਤਵੰਤੇ ਇਸਤਰੀਆਂ, ਮਰਦ, ਕਲੱਬਾਂ ਦੇ ਜ਼ਿੰਮੇਵਾਰ, ਕੌਂਟੀ ਤੇ ਸਿਟੀ ਦੇ ਅਫਸਰ, ਬੈਂਕਰ ਤੇ ਬਿਜ਼ਨੈਸਮੈਨ, ਗਲ ਕੀ ਸਾਰੇ ਸ਼ਹਿਰ ਦੀ ਸਮਝਦਾਰ ਸ਼੍ਰੇਣੀ ਨੂੰ ਸੱਦੇ ਪੱਤਰ ਭੇਜੇ ਹੋਏ ਸਨ ਤੇ ਆਮ ਪਬਲਿਕ ਨੂੰ ਵੀ ਅਖ਼ਬਾਰਾਂ ਰਾਹੀਂ ਪਤਾ ਦਿੱਤਾ ਗਿਆ ਹੋਇਆ ਸੀ। 7.30 ਸਾਢੇ ਸੱਤ ਵਜੇ ਰਾਤ ਨੂੰ ਕਮੇਟੀ ਦੀ ਆਸ ਤੋਂ ਵੱਧ ਪਤਵੰਤੇ ਅਮਰੀਕਨਾ ਦੇ ਦਰਸ਼ਨ ਦਿੱਤੇ। ਗੁਰਦੁਆਰੇ ਦਾ ਹਾਲ ਅਮਰੀਕਨਾਂ ਨਾਲ ਖਚਾਖੱਚ ਭਰਿਆ ਹੋਇਆ ਸੀ। ਸਟੇਜ ਸਕੱਤਰ ਦੀ ਸੇਵਾ ਭਾਈ ਬਤਨ ਸਿੰਘ ਸਟੂਡੈਂਟ ਨੇ ਨਿਭਾਈ। ਰਾਤ ਦੇ ਇਸ ਜੋੜ ਮੇਲੇ ਵਿੱਚ ਡਾਕਟਰ ਦਲੀਪ ਸਿੰਘ ਸੂੰਦ (ਜੋ ਪਿਛੋਂ ਜਾ ਕੇ ਅਮਰੀਕਨ ਸੈਨੇਟਰ ਬਣੇ, ਸ਼ਹੀਦ ਗਹਿਲ ਸਿੰਘ ਛਜੱਲਵਢੀ, ਇਹਨਾਂ ਦੇ ਭਰਾ ਸਨ) ਹੁਰਾਂ ਗੁਰਦੁਆਰੇ ਦੇ ਇਤਿਹਾਸ ਤੇ ਰੋਸ਼ਨੀ ਪਾਈ ਅਤੇ ਦਸਿਆ ਕਿ ਕਿਵੇਂ ਪੈ:ਕੋ:ਖਾ:ਦੀਵਾਨ ਸੋਸਾਇਟੀ ਅਮਰੀਕਾ ਤੇ ਇੰਡੀਆ ਵਿੱਚ ਐਜੂਕੇਸ਼ਨ ਤੇ ਹੋਰ ਸੁਧਾਰਾਂ ਲਈ ਕਾਫੀ ਮਾਇਕ ਸਹਾਇਤਾ ਕਰ ਰਹੀ ਹੈ। ਸੁਆਮੀ ਜੋਗਾਨੰਦ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਤੇ ਚਾਨਣਾ ਪਾਇਆ ਅਤੇ ਅਜ ਕਲ ਦੇ ਹਿੰਦੁਸਤਾਨ ਦੀ ਹਾਲਤ ਵੀ ਦੱਸੀ। ਫਿਰ ਡਾਕਟਰ ਭਗਤ ਸਿੰਘ ਜੀ ਥਿੰਦ ਨੇ ਗੁਰੂ ਨਾਨਕ ਦੇਵ ਜੀ ਦੀ ਫਿਲਾਸਫੀ ਤੇ ਇੱਕ ਘੰਟਾ ਲੈਕਚਰ ਦਿੱਤਾ। 9.30 ਸਾਢੇ ਨੌਂ ਵਜੇ ਦੀਵਾਨ ਦੀ ਸਮਾਪਤੀ ਹੋਈ। ਹੇਠਲੇ ਹਾਲ ਵਿੱਚ ਅਮਰੀਕਨਾ ਲਈ ਟੀ ਪਾਰਟੀ ਦਾ ਪ੍ਰਬੰਧ ਸੀ।

ਸਟਾਕਟਨ ਦਾ ਇਹ ਗੁਰਦੁਆਰਾ ਨਾ ਕੇਵਲ ਧਾਰਮਕ ਅਤੇ ਰਾਜਸੀ ਸਰਗਰਮੀਆਂ ਦਾ ਹੀ ਕੇਂਦਰ ਰਿਹਾ, ਸਗੋਂ ਹਿੰਦੁਸਤਾਨੀ ਲੋਕਾਂ ਦੇ ਆਪਸੀ ਝਗੜਿਆਂ ਅਤੇ ਵਾਦ ਵਿਵਾਦ

ਸੁਲਝਾਉਣ ਵਿੱਚ ਵੀ ਕਾਫ਼ੀ ਸਹਾਇਤਾ ਕਰਦਾ ਰਿਹਾ। ਮਿਸਾਲ ਦੇ ਤੌਰ ਤੇ 10 ਫਰਵਰੀ 1930 ਨੂੰ ਗੁਰਦੁਆਰਾ ਕਮੇਟੀ ਕੋਲ ਤਿੰਨਾ ਸਾਂਝੀਆਂ ਨੇ ਆਪਣੇ ਰੰਚ ਦਾ ਇਕ ਕੇਸ ਲਿਆਂਦਾ। ਦੋਹਾਂ ਪਾਰਟੀਆਂ ਨੇ ਕਮੇਟੀ ਨੂੰ ਲਿੱਖ ਕੇ ਦਿੱਤਾ ਕਿ ਜਿਹੜਾ ਫੈਸਲਾ ਉਹ ਕਰੇਗੀ, ਉਹ ਉਹਨਾਂ ਨੂੰ ਮੰਨਜ਼ੂਰ ਹੋਵੇਗਾ।

ਕਮੇਟੀ ਨੇ ਫੈਸਲਾ ਕੀਤਾ, ਕਿ ਭਾਈ.... ਜੀ ਭਾਈ .... ਜੀ ਨੂੰ ਇੱਕ ਸੌ ਡਾਲਰ ਦੇ ਦੇਵੇ, ਤਾਂ ਰੰਚ ਦਾ ਸਾਰਾ ਹਿਸਾਬ ਠੀਕ ਹੋ ਜਾਵੇਗਾ। ਭਾਈ.... ਜੀ ਨੇ ਇੱਕ ਸੌ ਡਾਲਰ ਦੇ ਦਿੱਤਾ ਤੇ ਦੋਨਾਂ ਪਾਰਟੀਆਂ ਦਾ ਪਿਛਲਾ ਸਾਰਾ ਫ਼ੈਸਲਾ ਹੋ ਗਿਆ।

ਇਸੇ ਤਰ੍ਹਾਂ ਝੂਠੇ ਚੈਕਾਂ ਦਾ ਇੱਕ ਹੋਰ ਕੇਸ ਵੀ ਕਮੇਟੀ ਅਗੇ ਸਾਲਸੀ ਲਈ ਆਇਆ। ਬਿਆਨਾਂ ਤੋਂ ਬਾਅਦ, ਭਾਈ...... ਨੇ ਸਾਫ ਲਫ਼ਜਾਂ ਵਿੱਚ ਆਪਣੇ ਆਪ ਨੂੰ ਕਸੂਰੀ ਮੰਨਿਆਂ। ਕਮੇਟੀ ਨੇ ਫੈਸਲਾ ਕੀਤਾ ਕਿ ਭਾਈ..... ਨੇ ਝੂਠੇ ਚੈਕਾਂ ਦਾ ਮੁਕੱਦਮਾ ਕੀਤਾ ਹੈ, ਸੋ ਇਹ ਭਾਈ ...... ਨੂੰ ਚਾਰ ਸੌ ਡਾਲਰ ਵਕੀਲ ਦਾ ਖ਼ਰਚ ਦੇਵੇ। ਅਤੇ ਦੋਵੇਂ ਚੈਕ ਜਿਹੜੇ 1900 ਅਤੇ 3800 ਡਾਲਰ ਦੇ ਹਨ, ਭਾਈ ...... ਜੀ ਨੂੰ ਵਾਪਸ ਦੇਵੇ। ਦੋਨੋਂ ਭਾਈਆਂ ਨੇ ਫੈਸਲਾ ਮਨਜ਼ੂਰ ਕੀਤਾ। ਸੋ ਅੱਜ ਤੋਂ ਪਿਛਲਾ ਫੈਸਲਾ ਹੋ ਗਿਆ ਹੈ।

ਅਜਿਹੇ ਕੇਸ ਕਮੇਟੀ ਕੋਲ ਆਉਣੇ ਗੁਰਦੁਆਰੇ ਦੀ ਸਮਾਜਿਕ ਮਹੱਤਤਾ ਦਰਸਾਉਂਦੇ ਹਨ। ਵੈਨਕੂਵਰ ਦੀ ਖਾਲਸਾ ਦੀਵਾਨ ਅਤੇ ਪੈ:ਕੋ:ਖਾ:ਦੀਵਾਨ ਸੋਸਾਇਟੀ ਕੈਨੇਡਾ ਅਤੇ ਅਮਰੀਕਾ ਦੇ ਸਿੱਖ ਭਾਈਚਾਰੇ ਦੇ ਹਰ ਪ੍ਰਕਾਰ ਦੇ ਹਿੱਤਾਂ ਦਾ ਧਿਆਨ ਰੱਖਣ ਵਾਲੀਆਂ ਸੰਸਥਾਵਾਂ ਸਨ। ਜਿਹਨਾਂ ਨੇ ਸਿੱਖਾਂ ਨੂੰ ਗੁਰਮਤ ਨਾਲ ਵੀ ਜੋੜੀ ਰਖਿਆ, ਦੇਸ਼ ਭਗਤਾਂ ਦੀ ਪੂਰੀ ਸਹਾਇਤਾ ਵੀ ਕੀਤੀ ਅਤੇ ਵਿਦਿਅਕ ਅਦਾਰਿਆਂ ਦੀ ਵੀ। ਇਹ ਗੁਰਦੁਆਰੇ ਬੇ ਸਹਾਰੇ ਲੋਕਾਂ ਦਾ ਆਸਰਾ ਵੀ ਬਣੇ, ਅਤੇ ਵਿਦਿਆਰਥੀਆਂ ਨੂੰ ਵੀ ਪਨਾਹ ਦਿੰਦੇ ਰਹੇ। ਉਹਨਾਂ ਨੂੰ ਛੁੱਟੀਆਂ ਵਿੱਚ ਫਾਰਮਾਂ ਤੇ ਕੰਮ ਲੱਭ ਕੇ ਦੇਣ ਵਿਚ ਵੀ ਸਹਾਇਤਾ ਕਰਦੇ ਰਹੇ। ਇਹਨਾਂ ਦਾ ਪੁਰਾਣਾ ਇਤਿਹਾਸ ਇੱਕ ਮਾਣ ਕਰਨ ਵਾਲਾ ਇਤਿਹਾਸ ਹੈ।

1912 ਵਿੱਚ ਬਣਾਏ ਗਏ ਛੋਟੇ ਘਰ ਵਿੱਚ ਅੱਜਕੱਲ ਦੇ ਭਾਈ ਜੀ ਗਿਆਨੀ ਜੀ ਦੀ ਰਿਹਾਇਸ਼ ਹੈ। ਗਿਆਨੀ ਹਰਨਾਮ ਸਿੰਘ ਜੀ ਇਹ ਸੇਵਾ ਨਿਭਾ ਰਹੇ ਹਨ। ਬੜੇ ਮਿਲਣਸਾਰ, ਵਿਦਵਾਨ ਅਤੇ ਗੁਰਮੁਖ ਸੱਜਣ ਹਨ।

1916 ਵਿੱਚ ਉਸਾਰੀ ਗਈ ਇਮਾਰਤ ਨੂੰ ਨਵਾਂ ਰੂਪ ਦਿੱਤਾ ਗਿਆ ਹੋਇਆ ਹੈ, ਹਾਲ ਵਿੱਚ ਲਾਇਬਰੇਰੀ ਹੈ, ਤਿੰਨ ਰਿਹਾਇਸ਼ ਦੇ ਕਮਰੇ ਅਤੇ ਤਿੰਨ ਬਾਥਰੂਮ ਹਨ। ਇਸ ਇਮਾਰਤ ਦੇ ਨਾਲ ਲਗਦਾ ਹੀ ਬਾਹਰ ਇਸਤਰੀਆਂ ਅਤੇ ਮਰਦਾਂ ਲਈ ਇਕ ਹੋਰ ਕਾਫੀ ਵੱਡਾ ਵਾਸ਼ਰੂਮ ਹੈ। ਕਾਰ ਪਾਰਕਿੰਗ ਦੇ ਦੂਸਰੇ ਪਾਸੇ ਆਧੁਨਿਕ ਸਹੂਲਤਾਂ ਪ੍ਰਦਾਨ ਕਰਨ ਵਾਲਾ ਦਫ਼ਤਰ ਹੈ। ਕੁਝ ਰਿਹਾਇਸ਼ੀ ਕਮਰੇ ਵੀ ਹਨ। ਵੱਡੀ ਇਮਾਰਤ ਦੇ ਉਤਲੇ ਹਾਲ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ, ਪਾਠ ਹੁੰਦੇ ਹਨ ਅਤੇ ਦੀਵਾਨ ਸਜਦੇ ਹਨ। ਹੇਠਲੇ ਹਾਲ ਵਿੱਚ ਕਿਚਨ, ਸਟੋਰ ਅਤੇ ਲੰਗਰ ਛੱਕਣ ਦੀ ਜਗ੍ਹਾ ਹੈ।

ਲਾਇਬਰੇਰੀ ਵਿੱਚ ਜਿਥੇ ਵਰਤਮਾਨ ਸਿੱਖ ਰਾਜਨੀਤੀ ਨਾਲ ਸੰਬੰਧਤ ਤਸਵੀਰਾਂ ਹਨ, ਇੱਕ ਕਾਰਨਰ ਦੀ ਕੰਧ ਤੇ ਪੁਰਾਣੇ ਗ਼ਦਰੀ ਬਾਬਿਆਂ ਅਤੇ ਮੁਲਕ ਦੀ ਆਜ਼ਾਦੀ ਲਈ ਜਾਨਾਂ ਵਾਰਨ ਵਾਲੇ ਸ਼ਹੀਦਾਂ ਦੀਆਂ ਫਰੇਮ ਕੀਤੀਆਂ ਵੱਡੀਆਂ ਤਸਵੀਰਾਂ ਹਨ। ਕੁਝ ਹੋਰ ਡਾਕੂਮੈਂਟਸ ਵੀ ਹਨ। ਗ਼ਦਰ ਪਾਰਟੀ ਨਾਲ ਸੰਬੰਧਤ 102 ਸਾਲ ਦੀ ਉਮਰ ਤੋਂ ਉਤੇ ਦੇ ਜੀਵਿਤ ਬਜ਼ੁਰਗ

ਬਾਬਾ ਮੱਖਣ ਸਿੰਘ ਸੰਧੂ ਜੀ ਦੀ ਤਸਵੀਰ, ਲਾਲਾ ਹਰਦਿਆਲ, ਰਾਮ ਚੰਦ, ਬਾਰੇ ਉਹਨਾਂ ਦੀ ਰਾਏ, ਗ਼ਦਰ ਲਹਿਰ ਨਾਲ ਸੰਬੰਧਤ ਕੁਝ ਕਾਗ਼ਜ਼ਾਤ, 27 ਮਈ 1912 ਵਿਚ ਪੈ:ਕੋ:ਖਾ:ਦੀਵਾਨ ਸੋਸਾਇਟੀ ਸਟਾਕਟਨ ਦੇ ਇਨਕਾਰਪੋਰੇਟ ਕਰਵਾਉਣ ਦੇ ਸਰਟੀਫਿਕੇਟ ਦੀ ਕਾਪੀ ਆਦਿ ਵੀ ਫਰੇਮ ਕਰਕੇ ਲਾਏ ਹੋਏ ਹਨ। ਲਾਇਬਰੇਰੀ ਵਿਚ ਗ਼ਦਰ ਅਖ਼ਬਾਰ ਅਤੇ ਗ਼ਦਰ ਗੂੰਜਾ ਦੇ ਕੁਝ ਪੁਰਾਣੇ ਪਰਚੇ ਬੜੀ ਸੰਭਾਲ ਨਾਲ ਰੱਖੇ ਹੋਏ ਹਨ। ਬਾਹਰਲੀ ਕੰਧ ਦੇ ਨੇੜੇ 1912 ਦੇ ਸਮੇਂ ਦਾ ਇੱਕ ਰੁੱਖ ਉਵੇਂ ਆਪਣੀ ਸੰਘਣੀ ਛਾਂ ਦਿੰਦਾ ਹੈ। ਜਿਸ ਹੇਠ ਦੁਪਹਿਰਾ ਕੱਟਣ ਲਈ ਬੈਂਚਾਂ ਰੱਖੀਆਂ ਹੋਈਆਂ ਹਨ।

ਰਾਜਸੀ ਲਹਿਰਾਂ ਵਿੱਚ ਅਮਲੀ ਹਿੱਸਾ ਲੈਣ ਅਤੇ ਉਹਨਾਂ ਦੇ ਇਤਿਹਾਸ ਦਾ ਗਿਆਨ ਹੋਣ ਕਾਰਨ ਮੈਨੂੰ ਇਉਂ ਮਹਿਸੂਸ ਹੋ ਰਿਹਾ ਸੀ ਕਿ ਮੈਂ ਕਿਸੇ ਤੀਰਥ ਦੀ ਯਾਤਰਾ ਕਰ ਰਿਹਾ ਹਾਂ। 1912 ਵਿੱਚ ਉਸਾਰੇ ਗਏ ਘਰ ਅਤੇ ਵੱਡੇ ਹਾਲ ਵਿਚ ਘੁੰਮਦਿਆਂ ਮੈਂ ਆਪਣੀ ਕਲਪਣਾ ਵਿੱਚ ਉਹਨਾਂ ਦਿਨਾਂ ਦੇ ਦ੍ਰਿਸ਼ ਅਨੁਭਵ ਕਰਦਾ ਰਿਹਾ, ਜਦੋਂ ਇੱਥੇ ਗ਼ਦਰੀ ਬਾਬੇ ਆਪਣੀਆਂ ਜੁਆਨ ਉਮਰਾਂ ਵਿੱਚ ਵਿਚੱਰਦੇ ਹੋਣਗੇ। ਕਰਤਾਰ ਸਿੰਘ ਸਰਾਭਾ ਇੱਥੇ ਗ਼ਦਰ ਦੇ ਪਰਚੇ ਵੰਡਦਾ ਹੋਏਗਾ। ਮੀਟਿੰਗਾਂ ਵਿੱਚ ਦੇਸ਼ ਆਜ਼ਾਦ ਕਰਾਉਣ ਦੀਆਂ ਯੋਜਨਾਵਾਂ ਬਣਦੀਆਂ ਹੋਣਗੀਆਂ। ਸੂਰਮੇ ਅਮਰੀਕਾ ਦੇ ਸੁਖ ਤੇ ਆਰਾਮ ਨੂੰ ਤਿਆਗ ਕੇ ਆਜ਼ਾਦੀ ਦੀ ਜੰਗ ਵਿੱਚ ਹਿੱਸਾ ਲੈਣ ਵਾਪਿਸ ਭਾਰਤ ਪਰਤਣ ਲਈ ਕਮਰ ਕੱਸੇ ਕਰ ਰਹੇ ਹੋਣਗੇ। ਕਿੰਨਾ ਵੱਖਰਾ ਸੀ ਇਹ ਦਰਿਸ਼, ਅੱਜ ਨਾਲੋਂ, ਜਦੋਂ ਘੋਲ ਲੜਨ ਵਾਲੇ ਦੇਸ਼ੋਂ ਦੌੜ ਦੌੜ ਕੇ ਇਹਨਾਂ ਮੁਲਕਾਂ ਵਿਚ ਰਾਜਸੀ ਸ਼ਰਨ ਦੀਆਂ ਅਰਜ਼ੀਆਂ ਲਈ ਫਿਰਦੇ ਹਨ। ਮੈਂ ਸਟਾਕਟਨ ਦੇ ਗੁਰਦੁਆਰੇ ਦੀ ਧਰਤੀ ਧੂੜ ਆਪਣੇ ਮੱਥੇ ਤੇ ਲਾਈ ਤੇ ਪੁਰਾਣੇ ਸੂਰਮਿਆਂ ਨੂੰ ਮਨ ਹੀ ਮਨ ਵਿੱਚ ਸ਼ਰਧਾਂਜਲੀ ਅਰਪਤ ਕੀਤੀ।

## "ਯੁਗਾਂਤਰ ਆਸ਼ਰਮ" ਸਾਨ ਫਰਾਂਸਿਸਕੋ

1912 ਦੇ ਆਰੰਭ ਵਿੱਚ ਹੀ ਇਹਨਾਂ ਹਿੰਦੁਸਤਾਨੀ ਪਰਵਾਸੀਆਂ ਵਿੱਚ ਜਾਗ੍ਰਿਤੀ ਦੇ ਚਿੰਨ ਉਭਰਨੇ ਸ਼ੁਰੂ ਹੋ ਗਏ ਸਨ। ਸਿਆਟਲ (ਵਾਸ਼ਿੰਗਟਨ ਸਟੇਟ) ਵਿੱਚ ਬਾਬੂ ਹਰਨਾਮ ਸਿੰਘ ਕਾਹਰੀ ਸਾਹਰੀ, ਜੀ ਡੀ ਕੁਮਾਰ, ਪੋਰਟਲੈਂਡ (ਉਰੇਗਨ ਸਟੇਟ) ਵਿੱਚ ਸੋਹਣ ਸਿੰਘ ਭਕਨਾ, ਉਧਮ ਸਿੰਘ ਕਸੇਲ, ਰਾਮ ਰੱਖਾ, ਹਰਨਾਮ ਸਿੰਘ ਟੁੰਡੀ ਲਾਟ ਅਤੇ ਪੰਡਿਤ ਕਾਸ਼ੀ ਰਾਮ ਦੇ ਯਤਨਾਂ ਨਾਲ 'ਹਿੰਦੋਸਤਾਨੀ ਐਸੋਸੀਏਸ਼ਨ ਆਫ਼ ਪੈਸੀਫਿਕ ਕੋਸਟ' ਨਾਮ ਦੀ ਇੱਕ ਇਨਕਲਾਬੀ ਸੰਸਥਾ ਕਾਇਮ ਕੀਤੀ ਗਈ ਸੀ, ਜਿਸਦਾ ਹੈਡ ਆਫਿਸ ਪੋਰਟਲੈਂਡ ਰੱਖਣ ਦਾ ਫ਼ੈਸਲਾ ਕੀਤਾ ਗਿਆ ਸੀ ਅਤੇ ਇੱਕ ਅਖ਼ਬਾਰ ਕੱਢਣ ਦਾ ਫੈਸਲਾ ਵੀ ਲਿਆ ਗਿਆ ਸੀ। ਜੀ ਡੀ ਕੁਮਾਰ ਦੇ ਬੀਮਾਰ ਹੋ ਜਾਣ ਅਤੇ ਕੁਝ ਹੋਰ ਅੜਚਣਾਂ ਕਾਰਨ ਇਸ ਫੈਸਲੇ ਤੇ ਅਮਲ ਨਾ ਹੋ ਸਕਿਆ। ਪੰਡਿਤ ਕਾਸ਼ੀ ਰਾਮ ਦੀ ਤਜਵੀਜ਼ ਤੇ ਸੰਸਥਾ ਨੂੰ ਸਰਗਰਮ ਕਰਨ ਲਈ, ਲਾਲਾ ਹਰਦਿਆਲ ਨਾਲ ਸੰਪਰਕ ਸਥਾਪਤ ਕੀਤਾ ਗਿਆ, ਜੋ ਉਹਨੀਂ ਦਿਨੀਂ ਬਰਕਲੇ ਯੂਨੀਵਰਸਿਟੀ ਵਿੱਚ ਲੈਕਚਰ ਦਿੰਦੇ ਸਨ। ਲਾਲਾ ਹਰਦਿਆਲ ਇਨਕਲਾਬੀ ਵਿਚਾਰਾਂ ਦੇ ਸਕਾਲਰ ਸਨ।

ਮਾਰਚ 1913 ਵਿੱਚ ਸੇਂਟ ਜਾਨ ਵਿਖੇ ਇੱਕ ਮੁਢਲੀ ਮੀਟਿੰਗ ਹੋਈ, ਜਿਸ ਵਿੱਚ ਲਾਲਾ ਹਰਦਿਆਲ ਵੀ ਸ਼ਾਮਿਲ ਹੋਏ। ਇਸ ਮੀਟਿੰਗ ਵਿੱਚ ਇਹ ਫੈਸਲੇ ਲਏ ਗਏ ਕਿ :-

1. ਹਿੰਦੋਸਤਾਨ ਐਸੋਸੀਏਸ਼ਨ ਆਫ਼ ਪੈਸੀਫਿਕ ਕੋਸਟ ਦੇ ਨਾਮ ਵਿੱਚ ਥੋੜੀ ਜਿਹੀ

ਤਬਦੀਲੀ ਕਰਕੇ ਨਵਾਂ ਨਾਂ "ਹਿੰਦੀ ਐਸੋਸੀਏਸ਼ਨ ਆਫ਼ ਪੈਸੀਫਿਕ ਕੋਸਟ" ਰੱਖਿਆ ਜਾਵੇ।

2. ਪਾਰਟੀ ਦਾ ਇੱਕ ਹਫ਼ਤਾਵਾਰੀ ਅਖਬਾਰ ਕਈ ਹਿੰਦੀ ਜ਼ਬਾਨਾਂ ਵਿੱਚ ਕੱਢਿਆ ਜਾਵੇ। ਜਿਸਦਾ ਨਾਂ 1857 ਦੇ ਗ਼ਦਰ ਦੀ ਯਾਦ ਵਿੱਚ "ਗ਼ਦਰ" ਹੋਵੇ।

3. ਪਾਰਟੀ ਦਾ ਦਫ਼ਤਰ ਪੋਰਟਲੈਂਡ ਦੀ ਬਜਾਏ ਸਾਨ ਫਰਾਂਸਿਸਕੋ (ਕੈਲੇਫੋਰਨੀਆ) ਵਿਖੇ ਹੋਵੇ।

ਇਸ ਮੀਟਿੰਗ ਵਿੱਚ ਬਾਬਾ ਸੋਹਣ ਸਿੰਘ ਭਕਨਾ ਪ੍ਰਧਾਨ ਅਤੇ ਲਾਲਾ ਹਰਦਿਆਲ ਸਕੱਤਰ ਚੁਣੇ ਗਏ। ਸੇਂਟ ਜਾਨ ਦੀ ਇਸ ਮੀਟਿੰਗ ਤੋਂ ਬਾਅਦ 21-23 ਅਪ੍ਰੈਲ, 1913 ਨੂੰ ਅਸਟੋਰੀਆ ਮਿਲ ਵਿੱਚ ਇੱਕ ਹੋਰ ਵਿਸ਼ਾਲ ਅਤੇ ਭਰਪੂਰ ਕਾਨਫਰੰਸ ਹੋਈ, ਜਿਸ ਵਿੱਚ ਸੇਂਟ ਜਾਨ ਵਿੱਚ ਲਏ ਫੈਸਲਿਆਂ ਤੇ ਵਿਚਾਰ ਵਟਾਂਦਰਾ ਕੀਤਾ ਗਿਆ ਅਤੇ ਉਹਨਾਂ ਨੂੰ ਸਰਬ ਸੰਮਤੀ ਨਾਲ ਪਾਸ ਕੀਤਾ ਗਿਆ। ਅਖ਼ਬਾਰ ਤੇ ਦਫ਼ਤਰ ਚਲਾਉਣ ਲਈ ਫੰਡ ਇੱਕਠਾ ਕੀਤਾ ਗਿਆ। ਇਕੱਲੇ ਪੰਡਿਤ ਕਾਂਸ਼ੀ ਰਾਮ ਨੇ ਦਸ ਹਜ਼ਾਰ ਡਾਲਰ ਅਤੇ ਜ਼ਮੀਨ ਦਾ ਇੱਕ ਲਾਟ ਦਿੱਤਾ।

ਦਸੰਬਰ, 1913 ਵਿੱਚ ਫਿਰ ਸੈਕਰਾਮੈਂਟੋ ਵਿੱਚ ਕੈਲੇਫੋਰਨੀਆਂ ਦੇ ਦੇਸ਼ ਭਗਤਾਂ ਦੀ ਇੱਕ ਕਾਨਫਰੰਸ ਹੋਈ, ਜਿਸ ਵਿੱਚ ਉਰੇਗਨ ਅਤੇ ਵਾਸ਼ਿੰਗਟਨ ਸਟੇਟਾਂ ਤੋਂ ਵੀ ਸੋਹਣ ਸਿੰਘ ਭਕਨਾ, ਕੇਸਰ ਸਿੰਘ ਠੱਠਗੜ੍ਹ, ਪੰਡਿਤ ਕਾਂਸ਼ੀ ਰਾਮ, ਸਾਨ ਫ਼ਰਾਂਸਿਸਕੋ ਦੇ ਦਫਤਰ ਤੋਂ ਹਰਨਾਮ ਸਿੰਘ, ਲਾਲਾ ਹਰਦਿਆਲ ਅਤੇ ਕਰਤਾਰ ਸਿੰਘ ਸਰਾਭਾ ਸ਼ਾਮਿਲ ਹੋਏ। ਇਸੇ ਕਾਨਫਰੰਸ ਵਿੱਚ ਬਾਬਾ ਜਵਾਲਾ ਸਿੰਘ ਨੂੰ ਦੂਸਰਾ ਮੀਤ ਪ੍ਰਧਾਨ ਚੁਣਿਆ ਗਿਆ। ਕੈਲੇਫੋਰਨੀਆ ਦੇ ਹੋਰ ਦੇਸ਼ ਭਗਤ ਸੰਤ ਬਾਬਾ ਵਿਸਾਖਾ ਸਿੰਘ, ਨਿਧਾਨ ਸਿੰਘ, ਅਰੂੜ ਸਿੰਘ, ਚੰਨਣ ਸਿੰਘ ਚੂਹੜ ਚੱਕ, ਕਰਮ ਸਿੰਘ ਚੀਮਾ ਅਤੇ ਪੰਡਿਤ ਜਗਤ ਰਾਮ ਪ੍ਰਬੰਧਕ ਕਮੇਟੀ ਵਿੱਚ ਲਏ ਗਏ। ਸੈਕਰਾਮੈਂਟੋ ਦੀ ਇਸ ਕਾਨਫਰੰਸ ਨਾਲ ਹਿੰਦੀ ਐਸੋਸੀਏਸ਼ਨ ਬੜੀ ਮਜ਼ਬੂਤ ਹੋ ਗਈ।

ਨਵੰਬਰ, 1913 ਵਿੱਚ ਕੈਲੇਫੋਰਨੀਆ ਦੇ ਪ੍ਰਸਿੱਧ ਸ਼ਹਿਰ ਸਾਨ ਫਰਾਂਸਿਸਕੋ ਵਿੱਚ ਦਫ਼ਤਰ ਸਥਾਪਤ ਕੀਤਾ ਗਿਆ। ਪਹਿਲਾਂ ਇੱਕ ਮਕਾਨ 436 ਹਿਲ ਸਟਰੀਟ ਕਿਰਾਏ ਤੇ ਲਿਆ ਗਿਆ। ਫਿਰ 5 ਵੁਡ ਸਟਰੀਟ ਦੀ ਤਿਮੰਜਲੀ ਬਿਲਡਿੰਗ ਖ਼ਰੀਦ ਲਈ ਗਈ। ਜਿਸਦਾ ਨਾਮ ਯੁਗਾਂਤਰ ਆਸ਼ਰਮ ਰੱਖਿਆ ਗਿਆ। ਸਾਨ ਫਰਾਂਸਿਸਕੋ ਸ਼ਾਂਤ ਮਹਾਸਾਗਰ ਦੇ ਕੰਡੇ ਤੇ ਬੇ ਏਰੀਏ ਵਿੱਚ ਹੈ। ਇਹ ਪੱਧਰੇ ਥਾਂ ਨਹੀਂ, ਸਗੋਂ ਉਚੀ ਨੀਵੀਂ ਪਠਾਰ ਤੇ ਵਸਿਆ ਹੋਇਆ ਹੈ।

ਵੁੱਡ ਸਟਰੀਟ ਦਾ ਇਹ ਮਕਾਨ ਵੀ ਉਚੀ ਥਾਂ ਤੇ ਹੈ। ਯੁਗਾਂਤਰ ਆਸ਼ਰਮ ਦੀ ਹੇਠਲੀ ਮੰਜ਼ਿਲ ਤੇ ਛਾਪਾ ਖਾਨਾ ਹੁੰਦਾ ਸੀ, ਦੂਸਰੀ ਮੰਜ਼ਿਲ ਤੇ ਦਫਤਰ ਅਤੇ ਕੁਝ ਰਿਹਾਇਸ਼ੀ ਕਮਰੇ, ਤੀਸਰੀ ਮੰਜ਼ਿਲ ਵੀ ਰਿਹਾਇਸ਼ ਲਈ ਵਰਤੀ ਜਾਂਦੀ ਸੀ। ਯੁਗਾਂਤਰ ਆਸ਼ਰਮ ਤੋਂ ਉਰਦੂ, ਪੰਜਾਬੀ, ਹਿੰਦੀ ਅਤੇ ਗੁਜ਼ਰਾਤੀ ਵਿੱਚ "ਗ਼ਦਰ" ਅਖਬਾਰ ਕੱਢ ਕੇ ਹਜ਼ਾਰਾਂ ਦੀ ਗਿਣਤੀ ਵਿੱਚ ਸੰਸਾਰ ਦੀ ਹਰ ਨੁੱਕਰ ਵਿੱਚ ਰਹਿੰਦੇ ਹਿੰਦੋਸਤਾਨੀਆਂ ਨੂੰ ਭੇਜਿਆ ਜਾਂਦਾ ਸੀ, ਇਸ ਵਿੱਚ ਹਿੰਦੋਸਤਾਨੀਆਂ ਨੂੰ ਆਪਣੇ ਦੇਸ਼ ਨੂੰ ਆਜ਼ਾਦ ਕਰਵਾਉਣ ਲਈ ਹਥਿਆਰ ਬੰਦ ਸੰਗਰਾਮ ਕਰਨ ਦੀ ਪ੍ਰੇਰਨਾ ਹੁੰਦੀ ਸੀ। ਬਰਤਾਨਵੀ ਸਰਕਾਰ ਨੂੰ ਹਿੰਦੋਸਤਾਨ ਵਿੱਚੋਂ ਕੱਢ ਦੇਣ ਦਾ ਸੁਨੇਹਾ ਹੁੰਦਾ ਸੀ। ਸਰਕਾਰੀ ਰਿਪੋਰਟ ਦੇ ਮੁਤਾਬਿਕ :-

"ਇਹ ਤਸ਼ੱਦਦ ਅਤੇ ਬਰਤਾਨੀਆ ਵਿਰੋਧੀ ਖਾਸੇ ਦਾ ਸੀ ਅਤੇ ਅਜਿਹੇ ਜਜ਼ਬਾਤ ਨਾਲ ਭਰਪੂਰ ਹੁੰਦਾ ਸੀ, ਜੋ ਇਹ ਹਰ ਮੁਮਕਿਨ ਭੜਕਾ ਸਕੇ। ਹਰ ਵਾਕ ਵਿੱਚ ਗ਼ਦਰ ਅਤੇ ਕਤਲਾਂ ਦਾ ਪ੍ਰਚਾਰ ਕਰਦਾ ਸੀ। ਇਹ ਸਾਰੇ ਹਿੰਦੋਸਤਾਨੀਆਂ ਨੂੰ ਹਿੰਦੋਸਤਾਨ ਜਾਣ ਤੇ ਜ਼ੋਰ ਦਿੰਦਾ ਸੀ, ਇਸ ਪ੍ਰਗਟ ਕੀਤੇ ਮੰਤਵ ਲਈ ਕਿ ਉਹ ਬਰਤਾਨਵੀ ਸਰਕਾਰ ਨੂੰ ਕਿਸੇ ਤੇ ਹਰ ਢੰਗ ਨਾਲ ਉਥੋਂ ਕੱਢਣ ਅਤੇ ਇਨਕਲਾਬ ਦਾ ਕਾਰਨ ਬਣਨ...।"

ਗ਼ਦਰ ਅਖ਼ਬਾਰ ਦਾ ਹੈਡ ਕੁਆਰਟਰ ਹੋਣ ਕਾਰਨ ਯੁਗਾਂਤਰ ਆਸ਼ਰਮ ਵੀ ਗ਼ਦਰ ਹੈਡ ਕੁਆਰਟਰ ਅਤੇ ਗ਼ਦਰ ਆਸ਼ਰਮ ਦੇ ਨਾਮ ਨਾਲ ਪ੍ਰਸਿੱਧ ਹੋ ਗਿਆ, ਇਥੋਂ ਤੀਕਰ ਕਿ ਹਿੰਦੀ ਐਸੋਸੀਏਸ਼ਨ ਵੀ ਗ਼ਦਰ ਪਾਰਟੀ ਦੇ ਨਾਮ ਨਾਲ ਹੀ ਪੁਕਾਰੀ ਜਾਣ ਲੱਗ ਪਈ। ਯੁਗਾਂਤਰ ਆਸ਼ਰਮ ਦੇ ਬਾਹਰ ਵੀ ਹਿੰਦੋਸਤਾਨ ਗ਼ਦਰ ਪਾਰਟੀ ਹੈਡ ਕੁਆਰਟਰ ਦਾ ਬੋਰਡ ਲਾ ਦਿੱਤਾ ਗਿਆ।

ਉਹਨਾਂ ਦਿਨਾਂ ਵਿੱਚ ਹਿੰਦੋਸਤਾਨੀਆਂ ਨੂੰ ਅਮਰੀਕਾ ਵਿੱਚ ਜਾਇਦਾਦ ਖਰੀਦਣ ਦਾ ਕੋਈ ਅਧਿਕਾਰ ਨਹੀਂ ਸੀ। ਸੋ ਇਹ ਬਿਲਡਿੰਗ ਪਹਿਲਾਂ, ਗ਼ਦਰ ਪਾਰਟੀ ਦੇ ਕਾਜ਼ ਨਾਲ ਹਮਦਰਦੀ ਰੱਖਣ ਵਾਲੀ ਇਕ ਇਸਤਰੀ ਮਿਸਿਜ ਐਬੀ ਕਰਿੰਗਟਨ ਲੀਊਸ ਦੇ ਨਾਮ ਤੇ ਖ਼ਰੀਦੀ ਗਈ। 31 ਮਾਰਚ, 1917 ਨੂੰ ਇਹ ਗ਼ਦਰ ਪਾਰਟੀ ਦੇ ਨਾਮ ਮੁੰਤਕਿਲ ਹੋਈ।

ਆਰੰਭ ਵਿੱਚ ਬਾਬਾ ਜਵਾਲਾ ਸਿੰਘ ਆਪਣੇ ਹੋਲਟਵਿਲੇ (ਸਟਾਕਟਨ ਅਤੇ ਸੈਕਰਾਮੈਂਟੋ ਦੇ ਨੇੜੇ) ਫਾਰਮ ਤੋਂ ਲਗਾਤਾਰ ਸਾਨ ਫਰਾਂਸਿਸਕੋ ਵਾਲੇ ਯੁਗਾਂਤਰ ਆਸ਼ਰਮ ਦੀ ਰਸਦ ਪਾਣੀ, ਸਬਜ਼ੀਆਂ ਅਤੇ ਦੁੱਧ ਆਦਿ ਨਾਲ ਸਹਾਇਤਾ ਕਰਦੇ ਰਹੇ, ਤਾਕਿ ਦਫ਼ਤਰ ਦੇ ਖ਼ਰਚ ਨੂੰ ਘਟਾਇਆ ਜਾ ਸਕੇ, ਅਤੇ ਉਥੇ ਕੰਮ ਕਰਨ ਵਾਲਿਆਂ ਨੂੰ ਖਾਣ ਪੀਣ ਦੀ ਕੋਈ ਤੋਟ ਨਾ ਆਵੇ।

ਯੁਗਾਂਤਰ ਆਸ਼ਰਮ ਇਨਕਲਾਬੀ ਸਪਿਰਿਟ ਵਾਲੀਆਂ ਸਰਗਰਮੀਆਂ ਦਾ ਕੇਂਦਰ ਬਣ ਗਿਆ ਸੀ। ਇਥੇ ਮੀਟਿੰਗਾਂ ਹੁੰਦੀਆਂ ਸਨ, ਜਿਸ ਵਿੱਚ ਲਾਲਾ ਹਰਦਿਆਲ ਲੈਕਚਰ ਦਿੰਦੇ। ਗ਼ਦਰ ਪਾਰਟੀ ਦੇ ਲੀਡਰ ਪਾਰਟੀ ਦੀ ਨੀਤੀ ਘੜਦੇ। 'ਗ਼ਦਰ" ਅਖ਼ਬਾਰ ਪ੍ਰਕਾਸ਼ਤ ਹੁੰਦਾ। ਲਾਲਾ ਹਰਦਿਆਲ ਉਰਦੂ ਦੇ ਸੰਪਾਦਕ ਸਨ, ਹਰਨਾਮ ਸਿੰਘ ਟੁੰਡੀ ਲਾਟ ਪੰਜਾਬੀ ਦੇ। ਕਰਤਾਰ ਸਿੰਘ ਸਰਾਭਾ, ਹਰਦਿਆਲ ਦੇ ਲੇਖ ਪੰਜਾਬੀ ਵਿੱਚ ਅਨੁਵਾਦ ਕਰਦਾ, ਸਹਾਇਕ ਸੰਪਾਦਿਕ ਦੇ ਤੌਰ ਤੇ ਕੰਮ ਕਰਦਾ, ਪ੍ਰੈਸ ਦੇ ਕੰਮ ਨੂੰ ਸੰਭਾਲਦਾ।

ਪਹਿਲਾਂ ਹੱਥ ਨਾਲ ਚਲਾਉਣ ਵਾਲੀ ਮਸ਼ੀਨ ਹੁੰਦੀ ਸੀ, ਕੰਮ ਦੇ ਵਧ ਜਾਣ ਤੇ ਬਿਜਲੀ ਵਾਲੀ ਲਈ ਗਈ। ਗ਼ਦਰ ਅਖ਼ਬਾਰ ਤੋਂ ਬਿਨਾਂ 80 ਹੋਰ ਕਿਤਾਬਚੇ ਵੀ ਇੱਥੋਂ ਪ੍ਰਕਾਸ਼ਤ ਕੀਤੇ ਗਏ। 'ਗ਼ਦਰ ਦੀ ਗੂੰਜ' ਨਾਮੀ ਇਨਕਲਾਬੀ ਕਵਿਤਾਵਾਂ ਦੀ ਪੁਸਤਕ ਵੀ ਇਥੋਂ ਪ੍ਰਕਾਸ਼ਤ ਹੁੰਦੀ ਰਹੀ।

ਸ਼ਹੀਦ ਕਰਤਾਰ ਸਿੰਘ ਸਰਾਭਾ ਸ਼ੁਰੂ ਸ਼ੁਰੂ ਵਿੱਚ ਦਫ਼ਤਰ ਦੇ ਕੰਮ ਨੂੰ ਵੀ ਸੰਭਾਲਦਾ ਸੀ। ਫਿਰ ਹੋਰ ਸਾਥੀ ਵੀ ਨਾਲ ਰਲਦੇ ਗਏ। ਯੁਗਾਂਤਰ ਆਸ਼ਰਮ ਵਿੱਚ ਕੰਮ ਕਰਨ ਵਾਲੇ ਕੋਈ ਤਨਖ਼ਾਹ ਨਹੀਂ ਲੈਂਦੇ ਸਨ। ਉਹਨਾਂ ਨੂੰ ਸਿਰਫ਼ ਰੋਟੀ ਕਪੜਾ ਹੀ ਮਿਲਦਾ ਸੀ, ਅਤੇ ਨਿੱਜੀ ਲੋੜਾਂ ਲਈ ਦੋ ਡਾਲਰ ਮਹੀਨੇ ਦੇ। ਆਸ਼ਰਮ ਦੀ ਬਹੁਤੀ ਰਸਦ ਫਾਰਮਾਂ ਤੋਂ ਆ ਜਾਂਦੀ ਸੀ, ਸਿਰਫ਼ ਡਬਲ ਰੋਟੀ ਹੀ ਖਰੀਦੀ ਜਾਂਦੀ ਸੀ। ਵਰਕਰਾਂ ਵਿੱਚ ਤਿਆਗ, ਕੁਰਬਾਨੀ ਅਤੇ ਸੇਵਾ ਦੀ ਭਾਵਨਾ ਸੀ, ਉਹ ਸਾਰੇ ਇੱਕ ਮਿਸ਼ਨ ਦੀ ਪੂਰਤੀ ਲਈ ਇਹ ਸੇਵਾ ਕਰ ਰਹੇ ਸਨ।

ਲਾਲਾ ਹਰਦਿਆਲ ਅਮਰੀਕਾ ਵਿੱਚ 1911 ਤੋਂ ਆਏ ਹੋਏ ਸਨ। ਸਰਕਾਰੀ ਰਿਪੋਰਟ ਅਨੁਸਾਰ :-

"ਉਸਨੇ ਅਮਰੀਕਾ ਵਿੱਚ ਵੱਖ ਵੱਖ ਥਾਵਾਂ ਤੇ ਮੀਟਿੰਗਾਂ ਵਿੱਚ ਤਕਰੀਰਾਂ ਕੀਤੀਆਂ ਅਤੇ ਉਹ ਸਭਾਵਾਂ ਸੰਗਠਤ ਕੀਤੀਆਂ, ਜਿਹਨਾਂ ਨੇ ਹਿੰਦੋਸਤਾਨ ਵਿਚੋਂ ਬਰਤਾਨਵੀ ਰਾਜ ਨੂੰ ਤਬਾਹ ਕਰਨ ਦੀਆਂ ਕਸਮਾਂ ਖਾਧੀਆਂ।"

ਯੁਗਾਂਤਰ ਆਸ਼ਰਮ ਵਿਚ ਲਾਲਾ ਹਰਦਿਆਲ ਕੋਈ ਸਾਢੇ ਪੰਜ ਮਹੀਨੇ ਰਹੇ। ਅਮਰੀਕਨ ਸਰਕਾਰ ਨੇ ਉਹਨਾਂ ਉੱਤੇ ਇਕ ਇਤਰਾਜ਼ ਯੋਗ ਤਕਰੀਰ ਕਰਨ ਦਾ ਮੁਕੱਦਮਾ ਬਣਾ ਦਿੱਤਾ। ਸਰਕਾਰੀ ਰਿਪੋਰਟ ਅਨੁਸਾਰ :-

"ਤਕਰੀਰਾਂ, ਜਿਹੜੀਆਂ ਕਿ ਹਰਦਿਆਲ ਕਰਦਾ ਸੀ, ਉਹਨਾਂ ਨੇ ਅਮਰੀਕਨ ਸਰਕਾਰ ਦਾ ਧਿਆਨ ਵੀ ਖਿਚਿਆ। ਅੰਤ 16 ਮਾਰਚ 1914 ਨੂੰ ਉਸਨੂੰ ਗ੍ਰਿਫਤਾਰ ਕਰ ਲਿਆ ਗਿਆ। ਇਸ ਖ਼ਿਆਲ ਨਾਲ ਕਿ ਉਹ ਇਕ ਅਣਚਾਹਤ ਪ੍ਰਦੇਸੀ ਹੈ, ਉਸਨੂੰ ਜਲਾਵਤਨ ਕਰ ਦਿੱਤਾ ਜਾਵੇ।"

ਪਾਰਟੀ ਨੇ ਉਹਨਾਂ ਦੀ ਜ਼ਮਾਨਤ ਕਰਵਾ ਲਈ, ਇਸ ਖਦਸ਼ੇ ਤੋਂ ਕਿ ਅਮਰੀਕਨ ਸਰਕਾਰ ਉਹਨਾਂ ਨੂੰ ਡੀਪੋਰਟ ਕਰਕੇ ਬਰਤਾਨਵੀਂ ਸਰਕਾਰ ਦੇ ਹਵਾਲੇ ਨਾ ਕਰ ਦੇਵੇ, ਉਹਨਾਂ ਨੂੰ ਸਵਿਟਜ਼ਰਲੈਂਡ ਭਿਜਵਾ ਦਿੱਤਾ। ਲਾਲਾ ਹਰਦਿਆਲ ਦੀ ਜਗ੍ਹਾ ਭਾਈ ਸੰਤੋਖ ਸਿੰਘ ਸਕੱਤਰ ਬਣੇ, ਉਰਦੂ ਗ਼ਦਰ ਦੀ ਸੰਪਾਦਨਾ ਰਾਮ ਚੰਦ ਅਤੇ ਸੋਹਣ ਲਾਲ ਪਾਠਕ ਕਰਦੇ ਰਹੇ। ਪ੍ਰੈਸ ਦੇ ਇਨਚਾਰਜ ਬਸੰਤ ਸਿੰਘ ਜਲੰਧਰ ਵੀ ਰਹੇ। ਜਿਹਨਾਂ ਦੀ ਸਹਾਇਤਾ ਕਰਤਾਰ ਸਿੰਘ ਦੁੱਕੀ ਅਤੇ ਪਰਿਥਵੀ ਸਿੰਘ ਕਰਦੇ ਰਹੇ।

ਗ਼ਦਰ ਲਹਿਰ 1913-14 ਵਿੱਚ ਅਮਰੀਕਾ ਵਿਚਲੇ ਹਿੰਦੋਸਤਾਨੀਆਂ ਦੀ ਸਭ ਤੋਂ ਸ਼ਕਤੀਸ਼ਾਲੀ ਅਤੇ ਕਰਾਂਤੀਕਾਰੀ ਲਹਿਰ ਸੀ। ਜਿਸਦੀ ਪ੍ਰੇਰਨਾ ਨਾਲ ਲਗਭਗ ਸਾਢੇ ਅੱਠ ਹਜ਼ਾਰ ਹਿੰਦੋਸਤਾਨੀ (ਮੁੱਖ ਤੌਰ ਤੇ ਪੰਜਾਬੀ) ਅਮਰੀਕਾ ਛੱਡ ਕੇ ਹਿੰਦੋਸਤਾਨ ਨੂੰ ਆਜ਼ਾਦ ਕਰਵਾਉਣ ਲਈ ਦੇਸ਼ ਨੂੰ ਪਰਤੇ। 16 ਮਾਰਚ 1915 ਤੀਕਰ ਇਹਨਾਂ ਵਿਚੋਂ 189 ਨੂੰ ਜੇਲਾਂ ਵਿੱਚ ਡੱਕ ਦਿੱਤਾ ਗਿਆ, 704 ਪਿੰਡ ਬੰਦ ਕਰ ਦਿਤੇ ਗਏ।

ਯੁਗਾਂਤਰ ਆਸ਼ਰਮ ਵਿੱਚ ਕੁਝ ਸਮਾਂ ਕੈਨੇਡਾ ਤੋਂ ਡੀਪੋਰਟ ਕੀਤੇ ਭਾਈ ਭਗਵਾਨ ਸਿੰਘ ਅਤੇ ਜਾਪਾਨ ਤੋਂ ਆਏ ਮੌਲਵੀ ਬਰਕਤ ਉੱਲਾ ਵੀ ਰਹੇ। ਹਜ਼ਾਰਾਂ ਹਿੰਦੋਸਤਾਨੀਆਂ ਦੇ ਦੇਸ਼ ਪਰਤ ਜਾਣ ਨਾਲ, ਗ਼ਦਰ ਪਾਰਟੀ ਅਮਰੀਕਾ ਵਿੱਚ ਆਪਣੀਆਂ ਪਹਿਲਾਂ ਵਾਲੀਆਂ ਸਰਗਰਮੀਆਂ ਜਾਰੀ ਨਾ ਰੱਖ ਸਕੀ। ਹਿੰਦੂ-ਜਰਮਨ ਸਾਜ਼ਿਸ ਕੇਸ 1917 ਕਾਰਨ 'ਗ਼ਦਰ' ਵੀ ਲਗਾਤਾਰ ਜਾਰੀ ਨਾ ਰਹਿ ਸਕਿਆ। ਸਰਕਾਰ ਨੇ ਆਪਣੇ ਬੰਦੇ ਗ਼ਦਰ ਪਾਰਟੀ ਅੰਦਰ ਦਾਖ਼ਿਲ ਕਰ ਦਿੱਤੇ। ਆਪਸੀ ਖਿੱਚੋਤਾਣ ਵਧੀ। ਇੱਕ ਦੂਜੇ ਤੇ ਸ਼ੱਕ ਵਧੇ, ਕਤਲ ਵੀ ਹੋਏ ਜਿਸ ਨਾਲ ਪਾਰਟੀ ਕਮਜ਼ੋਰ ਹੋਈ। 1925 ਵਿੱਚ 'ਗ਼ਦਰ' ਦਾ ਇੱਕ ਵਿਸ਼ੇਸ਼ ਅੰਕ ਨਿਕਲਿਆ। 1929 ਵਿੱਚ ਪੰਜਾਬੀ ਵਿੱਚ ਮਾਸਿਕ ਨਿਕਲਦਾ ਰਿਹਾ।

1929 ਵਿੱਚ ਬਾਬਾ ਨਿਧਾਨ ਸਿੰਘ ਮਹੇਸਰੀ ਗ਼ਦਰ ਪਾਰਟੀ ਦੇ ਪ੍ਰਧਾਨ ਸਨ। ਬਾਬਾ ਗੁਰਮੁਖ ਸਿੰਘ ਵੀ ਉਥੇ ਸਨ, ਉਹ ਗ਼ਦਰ ਪਾਰਟੀ ਨੂੰ ਸੰਘਠਨ ਕਰਨ ਦੇ ਨਾਲ ਫੰਡ ਵੀ ਇਕੱਠਾ ਕਰਦੇ ਸਨ। ਉਹਨਾਂ ਦਾ ਕੇਂਦਰ ਵੀ ਯੁਗਾਂਤਰ ਆਸ਼ਰਮ ਸੀ। ਭਾਈ ਪੂਰਨ ਸਿੰਘ ਤੇ ਨਿਰੰਜਣ ਸਿੰਘ ਪੰਡੋਰੀ ਵੀ ਉਸ ਸਮੇਂ ਆਸ਼ਰਮ ਵਿਚ ਰਹਿੰਦੇ ਹੁੰਦੇ ਸਨ। ਗ਼ਦਰ ਅਖ਼ਬਾਰ

ਪ੍ਰਕਾਸ਼ਤ ਵੀ ਕਰਦਾ ਸੀ ਅਤੇ ਮੇਲ ਵੀ ਆਪ ਹੀ ਕਰਦਾ ਸੀ। ਜਨੇਤ ਪੁਰੇ ਜ਼ਿਲਾ ਲੁਧਿਆਣੇ ਦਾ ਹਜ਼ਾਰਾ ਸਿੰਘ ਹਮਦਮ ਵੀ ਇਸੇ ਯੁਨੀਵਰਸਿਟੀ ਦਾ ਸਟੂਡੈਂਟ ਸੀ, ਉਹ ਵੀ ਯੁਗਾਂਤਰ ਆਸ਼ਰਮ ਵਿੱਚ ਰਹਿੰਦਾ ਅਤੇ ਆਸ਼ਰਮ ਦਾ ਕੰਮ ਸੰਭਾਲਦਾ ਰਿਹਾ। "ਗ਼ਦਰ" ਦਾ ਅੰਤਲਾ ਅੰਕ 1935 ਦਾ ਮਿਲਦਾ ਹੈ।

"ਯੁਗਾਂਤਰ ਆਸ਼ਰਮ" ਲਗਾਤਾਰ ਗ਼ਦਰ ਪਾਰਟੀ ਦੀ ਮਲਕੀਅਤ ਰਿਹਾ। ਜੋ ਹਿੰਦੋਸਤਾਨ ਦੀ ਆਜ਼ਾਦੀ ਦੀਆਂ ਸਰਗਰਮੀਆਂ ਦੀ ਸਹਾਇਤਾ ਕਰਦੀ ਰਹੀ।

1947 ਵਿੱਚ ਹਿੰਦੋਸਤਾਨ ਦੇ ਆਜ਼ਾਦ ਹੋ ਜਾਣ ਤੋਂ ਬਾਅਦ ਇਹ ਵਿਚਾਰ ਕਰਕੇ, ਕਿ ਹਿੰਦੋਸਤਾਨ ਦੀ ਆਜ਼ਾਦੀ ਦਾ ਮਿਸ਼ਨ ਪੂਰਾ ਹੋ ਚੁੱਕਾ ਹੈ। ਯੁਗਾਂਤਰ ਆਸ਼ਰਮ ਦੀ ਇਮਾਰਤ ਨੂੰ ਸਮਾਰਕ ਦਾ ਰੂਪ ਦਿੱਤਾ ਜਾਏ। ਪਰ ਕਈ ਸਾਲ ਇਹ ਇਮਾਰਤ ਅਣਗੌਲੀ ਪਈ ਰਹੀ, ਇਤਿਹਾਸ ਵਿੱਚ ਦਿਲਚਸਪੀ ਰੱਖਣ ਵਾਲੇ ਅਤੇ ਸ਼ਰਧਾਲੂ ਜਦ ਇਸ ਆਸ਼ਰਮ ਦੀ ਯਾਤਰਾ ਲਈ ਜਾਂਦੇ, ਉਹਨਾਂ ਨੂੰ ਮੰਦੀ ਦਸ਼ਾ ਅਤੇ ਭਾਰਤ ਸਰਕਾਰ ਦੀ ਲਾਪਰਵਾਹੀ ਦੇਖ ਕੇ ਅਫਸੋਸ ਹੁੰਦਾ। ਇਸ ਵਤੀਰੇ ਦੇ ਵਿਰੁੱਧ ਰੋਸ ਆਵਾਜ਼ ਪੈਦਾ ਹੁੰਦੀ ਗਈ। ਆਖਿਰ 1974 ਵਿੱਚ ਉਦੋਂ ਦੇ ਵਿਦੇਸ਼ ਮੰਤਰੀ ਸਵਰਨ ਸਿੰਘ ਹੁਰਾਂ ਇਸ ਵੱਲ ਧਿਆਨ ਦਿੱਤਾ। 28 ਸਤੰਬਰ, 1974 ਨੂੰ ਬੁਲਾਈ ਇੱਕ ਮੀਟਿੰਗ ਵਿੱਚ ਅਮਰੀਕਾ ਦੇ ਅਨੇਕਾਂ ਹਿੰਦੋਸਤਾਨੀ ਸ਼ਾਮਿਲ ਹੋਏ ਅਤੇ ਇਸ ਇਮਾਰਤ ਨੂੰ ਨਵਾਂ ਰੂਪ ਦੇਣ ਦਾ ਫ਼ੈਸਲਾ ਹੋਇਆ, ਇਸ ਕਾਰਜ ਲਈ ਫੰਡ ਵੀ ਇਕੱਠਾ ਹੋਇਆ। ਦਾਨੀਆਂ ਦੀ ਸੂਚੀ ਇੱਕ ਪਲੈਕ ਤੇ ਉਕਰੀ ਹੋਈ ਲਗੀ ਹੋਈ ਹੈ। 23 ਮਾਰਚ 1975 ਨੂੰ ਅਮਰੀਕਾ ਵਿੱਚ ਭਾਰਤ ਦੇ ਸਫੀਰ ਟੀ ਐਨ. ਕੌਲ ਜੀ ਨੇ ਨਵੀਂ ਤਰਤੀਬ ਦਿੱਤੀ ਇਮਾਰਤ ਦਾ ਉਦਘਾਟਨ ਕੀਤਾ। ਅਕਤੂਬਰ 1976 ਵਿੱਚ ਇਕ ਬੜੀ ਵੱਡੀ ਲਾਇਬਰੇਰੀ ਸਥਾਪਤ ਕੀਤੀ ਗਈ। ਜਿਸਦਾ ਉਦਘਾਟਨ ਵਾਈ, ਬੀ ਚਾਵਾਨ ਵਿਦੇਸ਼ ਮੰਤਰੀ ਨੇ ਕੀਤਾ। 1990 ਵਿੱਚ ਗ਼ਦਰ ਪਾਰਟੀ ਦੇ ਸ਼ਹੀਦਾਂ ਦੀ 75ਵੀਂ ਵਰ੍ਹੇ ਗੰਢ ਦੇ ਅਵਸਰ ਤੇ, ਗ਼ਦਰੀਆਂ ਦੀਆਂ ਵੱਡੀਆਂ ਤਸਵੀਰਾਂ ਲਾਈਆਂ ਗਈਆਂ। ਜੋ ਕੈਲਾਸ਼-ਪ੍ਰਕਾਸ਼ ਮੈਮੋਰੀਅਲ ਫਾਊਂਡੇਸ਼ਨ ਨੇ ਸੂਰਜ ਪ੍ਰਕਾਸ਼ ਆਨੰਦ ਰਾਹੀਂ ਪ੍ਰਦਾਨ ਕੀਤੀਆਂ। 1990 ਤੋਂ ਯੁਗਾਂਤਰ ਆਸ਼ਰਮ, ਗ਼ਦਰ ਮੈਮੋਰੀਅਲ ਸੈਂਟਰ ਦੇ ਰੂਪ ਵਿੱਚ ਲੋਕਾਂ ਲਈ ਖੋਲ ਦਿੱਤਾ ਗਿਆ ਹੈ। ਇਕ ਗ਼ਦਰ ਮੈਮੋਰੀਅਲ ਕਮੇਟੀ ਸਥਾਪਤ ਹੈ, ਜੋ ਭਾਰਤੀ ਕੌਂਸਿਲੇਟ ਦੇ ਮਿਲਵਰਤਣ ਨਾਲ ਧਰਮ ਨਿਰਪੇਖਤਾ, ਏਕਤਾ ਅਤੇ ਸਮਾਜਿਕ ਨਿਆਂ ਲਈ ਜਾਗਰਤਾ ਪੈਦਾ ਕਰਨ ਦੇ ਪ੍ਰੋਗਰਾਮ ਉਲੀਕਦੀ ਰਹਿੰਦੀ ਹੈ। ਇੱਕ ਨਿਊਜ਼ ਲੈਟਰ ਵੀ ਪ੍ਰਕਾਸ਼ਿਤ ਕਰਦੀ ਹੈ। ਇਸਦੇ ਹਾਲ ਵਿੱਚ ਪ੍ਰੋਗਰਾਮ ਹੁੰਦੇ ਰਹਿੰਦੇ ਹਨ। ਨਾਟਕ, ਕਵੀ ਦਰਬਾਰ, ਲੈਕਚਰ ਅਤੇ ਹੋਰ ਸਭਿਆਚਾਰਕ ਸਰਗਰਮੀਆਂ ਹੁੰਦੀਆਂ ਰਹਿੰਦੀਆਂ ਹਨ। ਭਾਰਤੀ ਸੰਗੀਤ, ਪੰਜਾਬੀ ਅਤੇ ਹਿੰਦੀ ਭਾਸ਼ਾ ਦੀਆਂ ਕਲਾਸਾਂ ਵੀ ਲਈਆਂ ਜਾਂਦੀਆਂ ਹਨ। ਸ਼ਹੀਦਾਂ ਦੇ ਦਿਨ ਮਨਾਏ ਜਾਂਦੇ ਹਨ। ਪ੍ਰਦਰਸ਼ਨੀਆਂ ਵੀ ਲਾਈਆਂ ਜਾਂਦੀਆਂ ਹਨ।

ਰਿਹਾਇਸ਼ੀ ਕਮਰਿਆਂ ਵਿੱਚ ਇੰਡੀਅਨ ਕੌਂਸਿਲੇਟ ਸਟਾਫ਼ ਦੇ ਕੁਝ ਕਰਮਚਾਰੀ ਰਹਿੰਦੇ ਹਨ। ਜੋ ਇਸ ਇਮਾਰਤ ਦੀ ਦੇਖ ਭਾਲ ਵੀ ਕਰਦੇ ਹਨ।

*** ਕੁਕਿਟਲਮ, ਬੀ. ਸੀ. ਕੈਨੇਡਾ**



ਸ਼ਹੀਦ ਕਰਤਾਰ ਸਿੰਘ ਸਰਾਭਾ
ਸਭ ਤੋਂ ਛੋਟੀ ਉਮਰ 18 ਸਾਲ ਦਾ ਗ਼ਦਰੀ ਵਿਦਿਆਰਥੀ।
ਸਾਢੇ ਉੱਨੀ ਸਾਲ ਦੀ ਉਮਰ ਵਿਚ16-11-1915 ਨੂੰ
ਲਾਹੌਰ ਸੈਂਟਰਲ ਜੇਲ੍ਹ ਵਿਚ ਫਾਂਸੀ



ਬਾਬ ਜਵਾਲਾ ਸਿੰਘ ਠੱਠੀਆਂ-ਅੰਮ੍ਰਿਤਸਰ
ਗ਼ਦਰ ਪਾਰਟੀ ਦਾ ਪਹਿਲਾ ਮੀਤ-ਪ੍ਰਧਾਨ



ਸੰਤ ਬਾਬਾ ਵਸਾਖਾ ਸਿੰਘ ਦਦੇਹਰ- ਅੰਮ੍ਰਿਤਸਰ
ਬਾਬਾ ਜਵਾਲਾ ਸਿੰਘ ਦੇ ਫਾਰਮ ਦਾ ਸਾਂਝੀ
ਦੇਸ ਪਰਤਦਿਆਂ ਗਿਰਫਤਾਰ ਕਰਨ ਉਪਰੰਤ
ਉਮਰ ਕੈਦ ਕਾਲੇ ਪਾਣੀ ਦੀ ਸਜ਼ਾ



ਤਾਰਕ ਨਾਥ ਦਾਸ
ਮਹਾਨ ਕ੍ਰਾਂਤੀਕਾਰੀ, ਜਿਨ੍ਹਾਂ ਨੂੰ ਕੈਨੇਡਾ ਵਿਚੋਂ
ਦੇਸ ਨਿਕਾਲਾ ਦਿੱਤਾ ਗਿਆ ਅਤੇ ਸਾਨਫਰਾਂਸਿਸਕੋ
ਵਿਚ ਕੈਦ ਕੀਤਾ ਗਿਆ



ਮਾਸਟਰ ਊਧਮ ਸਿੰਘ ਕਸੇਲ- ਅੰਮ੍ਰਿਤਸਰ
ਬਾਬਾ ਜਵਾਲਾ ਸਿੰਘ ਦੇ ਫਾਰਮ ਉੱਤੇ ਹਿੰਦੁਸਤਾਨ ਜਾਣ
ਵਾਲੇ ਇਨਕਲਾਬੀਆਂ ਨੂੰ ਹਥਿਆਰਾਂ ਦੀ ਸਿਖਲਾਈ,
ਅਮਰੀਕਾ ਤੋਂ ਵਾਪਸੀ ਤੇ ਉਮਰ ਕੈਦ



ਬਾਬਾ ਨਿਧਾਨ ਸਿੰਘ ਚੁੱਘਾ
ਉਮਰ ਕੈਦ-ਕਾਲੇ ਪਾਣੀ



ਭਾਈ ਸੰਤੋਖ ਸਿੰਘ ਧਰਦਿਓ-ਅੰਮ੍ਰਿਤਸਰ
1914 ਤੋਂ 1921 ਤੱਕ ਗ਼ਦਰ ਪਾਰਟੀ ਦੇ
ਜਨਰਲ ਸਕੱਤਰ ਅਤੇ ਗ਼ਦਰ ਅਖ਼ਬਾਰ ਦੇ ਸੰਪਾਦਕ



ਬਾਬਾ ਸੋਹਣ ਸਿੰਘ ਭਕਨਾ
ਗ਼ਦਰ ਪਾਰਟੀ ਦਾ ਮੋਢੀ ਪ੍ਰਧਾਨ

5

# ਗ਼ਦਰੀਆਂ ਦੀ ਧਰਮ ਆਸਥਾ ਤੇ ਗ਼ਦਰ ਪਾਰਟੀ ਦਾ ਵਿਉਂਤ ਵਿਕਾਸ

- *ਸਵਰਨ ਸਿੰਘ ਸਨੇਹੀ

## ਧਰਮ ਦੀ ਪਰਿਭਾਸ਼ਾ

ਕਾਰਲ ਮਾਰਕਸ ਨੇ ਧਰਮ ਨੂੰ ਲੋਕਾਂ ਦੀ ਅਫੀਮ ਪਤਾ ਨਹੀਂ ਕਿਸ ਸੰਦਰਭ ਵਿਚ ਤੇ ਕਿਉਂ ਲਿਖਿਆ ਹੋਵੇ ਜਦ ਕਿ ਧਰਮ ਤੇ ਧਰਮ ਸਥਾਨ ਰੂਸ ਵਿਚ ਵੀ ਸਨ ਤੇ ਸੋਵੀਅਤ ਯੂਨੀਅਨ ਵਿਚ ਵੀ ਤੇ ਵਰਤਮਾਨ ਕਾਲ ਵਿਚ ਵੀ ਹਨ। ਸਾਡੀ ਜਾਚੇ ਧਰਮ, ਉਸ ਅਫੀਮ ਵਾਲਾ ਨਸ਼ਾ ਨਹੀਂ ਦਿੰਦਾ ਜਿਹੜੀ ਵਿਅਕਤੀ ਦੇ ਅੰਦਰ ਜਾਣ ਸਾਰ ਤਾਂ ਉਸ ਨੂੰ ਸ਼ੇਰ ਬਣਾ ਦਿੰਦੀ ਹੈ। ਪਰ ਨਸ਼ੇ ਦੀ ਮਿਆਦ ਪੂਰੀ ਹੋ ਜਾਣ ਤੇ ਉਹ ਥੋਤਾ ਵੀ ਨਹੀਂ ਰਹਿ ਜਾਂਦਾ। ਧਾਰਮਕ ਅਨੁਆਈ ਨੂੰ, ਆਪਣੇ ਧਾਰਮਕ ਨੇਮਾਂ ਤੇ ਅਮਲ ਕਰਦਿਆਂ ਅਧਿਆਤਮਕ ਕਿਰਿਆਵਾਂ ਰਾਹੀਂ ਨਾਮ ਸਿਮਰਨ ਕਰਨ ਨਾਲ ਪ੍ਰਾਪਤ ਹੋਣ ਵਾਲਾ ਮਾਨਸਕ ਤੇ ਆਤਮਕ ਆਨੰਦ ਅਕਹਿ ਤੇ ਸਥਾਈ ਹੁੰਦਾ ਹੈ ਜਿਸ ਨੂੰ ਵਿਅਕਤੀ ਪ੍ਰਗਟ ਕਰਨ ਤੋਂ ਉਵੇਂ ਹੀ ਅਸਮਰਥ ਹੁੰਦਾ ਹੈ ਜਿਵੇਂ ਗੂੰਗਾ ਵਿਅਕਤੀ ਗੁੜ ਦਾ ਸੁਆਦ ਦੱਸਣ ਤੋਂ :

ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ?

ਇਸ ਆਤਮਕ ਰਸ ਦੇ ਆਉਣ ਨਾਲ ਬਾਕੀ ਰਸ ਵਿਸਰ ਜਾਂਦੇ ਹਨ :

ਜਿਹ ਰਸ ਬਿਸਰਿ ਗਏ ਰਸ ਅਉਰ।

ਧਰਮ ਦੀਆਂ ਪਰਿਭਾਸ਼ਾਵਾਂ ਵੱਖ ਵੱਖ ਧਰਮਾਚਾਰੀਆਂ ਨੇ ਆਪੋ ਆਪਣੇ ਗਿਆਨ, ਵਿਦਵਤਾ, ਅਨੁਭਵ ਤੇ ਆਤਮਕ ਪ੍ਰਾਪਤੀਆਂ ਦੇ ਆਧਾਰ ਤੇ ਭਿੰਨ-ਭਿੰਨ ਕੀਤੀਆਂ ਹਨ। ਇਨ੍ਹਾਂ ਪਰਿਭਾਸ਼ਾਵਾਂ ਵਿਚ ਕਈ ਅੰਗ ਅਜਿਹੇ ਵੀ ਹਨ ਜਿਹੜੇ ਵਿਸ਼ਵ ਵਿਆਪੀ ਧਰਮ ਦਾ ਹਿੱਸਾ ਹਨ ਤੇ ਜਿਨ੍ਹਾਂ ਨੂੰ ਵਿਸ਼ਵ ਭਰ ਦਾ ਕੋਈ ਵੀ ਧਾਰਮਕ ਆਗੂ ਜਾਂ ਸੰਚਾਲਕ ਨਾ ਛੁਟਿਆ ਸਕਦਾ ਹੈ, ਨਾ ਨਿੰਦ ਸਕਦਾ ਹੈ ਨਾ ਹੀ ਇਨ੍ਹਾਂ ਨੂੰ ਮੰਨਣ ਤੋਂ ਇਨਕਾਰੀ ਹੋ ਸਕਦਾ ਹੈ ਜਿਵੇਂ ਸੱਚ ਬੋਲਣਾ, ਚੋਰੀ ਨਾ ਕਰਨਾ, ਝੂਠ ਨਾ ਬੋਲਣਾ ਆਦਿ:

ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ।

ਗ਼ਦਰ ਪਾਰਟੀ ਦੇ ਸੰਸਥਾਪਕ ਸਮੂਹਿਕ ਤੌਰ ਤੇ ਕਿਸੇ ਇਕ ਰਾਜਸੀ ਜਾਂ ਧਾਰਮਿਕ ਵਿਚਾਰਧਾਰਾ ਨਾਲ ਬਝੇ ਹੋਏ ਵੀ ਨਹੀਂ ਸਨ ਸਗੋਂ ਆਪੋ ਆਪਣੇ ਧਾਰਮਕ ਵਿਸ਼ਵਾਸਾਂ ਨੂੰ ਕਾਇਮ ਰਖਦਿਆਂ ਹੋਇਆਂ ਇਨ੍ਹਾਂ ਨੇ ਪਾਰਟੀ ਕਾਰਜਕ੍ਰਮ ਵਿਚ ਸਰਗਰਮ ਹਿੱਸਾ ਪਾਇਆ। ਇਨ੍ਹਾਂ ਦੀ ਖੂਬੀ ਜਾਂ ਵਿਸ਼ੇਸ਼ਤਾ ਇਹੋ ਸੀ ਕਿ ਹਰ ਕਿਸੇ ਨੇ ਆਪਣੇ ਨਿੱਜੀ ਧਾਰਮਿਕ ਵਿਸ਼ਵਾਸਾਂ

ਨੂੰ ਤਿਆਗਿਆ ਵੀ ਨਹੀਂ ਸੀ ਤੇ ਕੌਮੀ ਲਹਿਰ ਦੇ ਰਸਤੇ ਦਾ ਰੋੜਾ ਵੀ ਨਹੀਂ ਸੀ ਬਣਨ ਦਿੱਤਾ।

ਧਰਮ ਜਾਂ ਅਧਿਆਤਮਵਾਦ ਦਾ ਦੇਸ਼ ਭਗਤੀ ਨਾਲ ਕੋਈ ਵਿਰੋਧ ਨਹੀਂ ਜਿਵੇਂ ਪਿਛੋਂ ਜਾ ਕੇ ਇਹ ਪ੍ਰਭਾਵ ਪੈਦਾ ਕੀਤਾ ਗਿਆ ਸੀ। ਗੁਰੂ ਨਾਨਕ ਦੇਵ ਨੇ ਤਾਂ ਦੇਸ਼ ਭਗਤੀ ਭਾਵਨਾ ਅਧੀਨ, ਹਿੰਦ ਤੇ ਹਮਲਾ ਕਰਨ ਵਾਲਿਆਂ ਲਈ ਘਿਰਣਾਪ੍ਰਦ ਸ਼ਬਦ 'ਕੁੱਤੇ' ਦਾ ਪ੍ਰਯੋਗ ਕੀਤਾ ਸੀ। ਹਾਂ, ਧਰਮ ਦੇ ਆਧਾਰ ਤੇ ਚਲਣ ਵਾਲਾ ਦੇਸ਼ ਭਗਤ , ਧਾਰਮਿਕ ਭਾਵਨਾ ਅਧੀਨ ਤਸੀਹੇ ਸਹਿ ਕੇ ਦੇਸ਼ ਭਗਤੀ ਵਿਚ ਵੀ ਅਕਸਰ ਅਡੋਲ ਰਹਿੰਦਾ ਹੈ।

ਇਹ ਪਰਵਾਸੀ ਭਾਰਤੀ ਵਿਦੇਸ਼ਾਂ ਵਿਚਲੇ ਸੁਤੰਤਰ ਵਾਤਾਵਰਣ ਵਿਚ ਪ੍ਰਾਪਤ ਸੁੱਖ ਸਹੂਲਤਾਂ ਦੇ ਪ੍ਰਭਾਵ ਅਧੀਨ ਆਪਣੇ ਵਤਨ ਦੀ ਆਜ਼ਾਦੀ ਲਈ ਅੰਗਰੇਜ਼ਾਂ ਵਿਰੁੱਧ ਸਿਰ ਚੁੱਕਣ ਲਈ ਉਤਸ਼ਾਹਿਤ ਹੋ ਗਏ। ਇਨ੍ਹਾਂ ਨੂੰ ਉਥੋਂ ਦੇ ਆਜ਼ਾਦ ਵਾਤਾਵਰਣ ਨੇ ਹਲੂਣਿਆਂ, ਉਨ੍ਹਾਂ ਵਿਚ ਨਵੇਂ ਖੂਨ ਦਾ ਸੰਚਾਰ ਕੀਤਾ ਤੇ ਸੰਘਰਸ਼ ਲਈ ਸੰਗਠਤ ਹੋਣ ਦਾ ਬੱਲ ਤੇ ਉਦਮ ਪ੍ਰਦਾਨ ਕੀਤਾ। ਹਾਕਮ ਸ਼੍ਰੇਣੀ ਵਲੋਂ ਉਨ੍ਹਾਂ ਦੀ ਜ਼ਬਾਨ ਨੂੰ ਲਾਏ ਗਏ ਤਾਲੇ ਖੁਲ੍ਹਣੇ ਸ਼ੁਰੂ ਹੋ ਗਏ ਜਿਸ ਦੇ ਫ਼ਲਸਰੂਪ ਉਹ ਕੌਮੀ ਹਿੱਤਾਂ ਲਈ ਸਿਰਾਂ ਤੇ ਕਫਨ ਬੰਨ੍ਹ ਕੇ ਮੈਦਾਨ ਵਿਚ ਨਿਤਰੇ। ਗ਼ਦਰੀਆਂ ਨੇ ਇਸ ਗੱਲ ਦਾ ਸ਼੍ਰੇਅ ਗ਼ਦਰ ਅਖ਼ਬਾਰ ਨੂੰ ਦਿੱਤਾ ਹੈ।

ਹੋਈ ਨਾਲ ਗੁਲਾਮੀ ਦੇ ਬੰਦ ਜਿਹੜੀ, ਦਿੱਤੀ ਗ਼ਦਰ ਨੇ ਖੋਲ੍ਹ ਜ਼ਬਾਨ ਸਾਡੀ।<br>
ਸਾਨੂੰ ਗ਼ਦਰ ਨੇ ਆਣ ਕੇ ਖ਼ਬਰ ਦਿੱਤੀ, ਖੇਤੀ ਖਾਂਵਦੀ ਜਾਂਵਦੀ ਬਾੜ ਸਾਡੀ।<br>
ਏਸ ਗ਼ਦਰ ਦਾ ਕੋਈ ਨਾ ਮੁਲ ਯਾਰੋ, ਦਿੱਤੀ ਗ਼ਦਰ ਨੇ ਅਖ ਉਘਾੜ ਸਾਡੀ।

ਗ਼ਦਰ ਪਾਰਟੀ ਵਿਚ ਸ਼ਾਮਲ ਲਗਭਗ ਸਾਰੇ ਜਾਂ ਉਨ੍ਹਾਂ ਦੀ ਬਹੁਸੰਮਤੀ ਕਿਸੇ ਨਾ ਕਿਸੇ ਧਰਮ ਦੀ ਅਨੁਆਈ ਸੀ। ਪਾਰਟੀ ਦੇ ਗਠਨ ਤੋਂ ਪਹਿਲਾਂ ਹਿੰਦੂ, ਮੁਸਲਿਮ ਤੇ ਸਿੱਖ ਆਪਣੇ ਧਾਰਮਿਕ ਵਿਸ਼ਵਾਸਾਂ ਅਨੁਸਾਰ ਗ਼ਲਤ ਹੈ ਕਿ ਇਹ ਧਰਮ ਨਿਰਲੇਪ ਸਨ। ਅਸਲ ਵਿਚ ਧਰਮ ਨਿਰਲੇਪਤਾ ਵੀ ਉਹ ਨਹੀਂ ਜੋ ਭਾਰਤ ਸਰਕਾਰ ਨੇ ਆਪਣੇ ਸੌੜੇ ਰਾਜਸੀ ਹਿੱਤਾਂ ਲਈ ਘੜ ਲਈ ਹੈ ਜਿਵੇਂ ਇਹ ਵਿਸ਼ਵਾਸ ਵਿਆਪੀ ਨਾ ਹੋ ਕੇ ਖੇਤਰੀ ਪਰਿਭਾਸ਼ਾ ਹੋਵੇ। ਧਰਮ ਨਿਰਲੇਪਤਾ ਦਾ ਸ਼ਬਦਕੋਸ਼ੀ ਅਰਥ ਹੈ 'ਜਿਸ ਦਾ ਧਰਮ ਨਾਲ ਕੋਈ ਸੰਬੰਧ ਨਾ ਹੋਵੇ।' ਪਰ ਇਸ ਨੂੰ ਸਾਡੀ ਸਰਕਾਰ ਨੇ ਸਰਬ ਧਰਮ ਸਨਮਾਨ ਵਿਚ ਤਬਦੀਲ ਕਰ ਦਿੱਤਾ। ਵਿਸ਼ਵ ਵਿਆਪੀ ਪੈਮਾਨੇ ਬਦਲੇ ਨਹੀਂ ਜਾ ਸਕਦੇ ਹੁੰਦੇ। ਫੁਟ ਹਰ ਥਾਂ ਬਾਰਾਂ ਇੰਚ ਦਾ ਹੀ ਹੁੰਦਾ ਹੈ।

ਇਸ ਲਈ ਅਮਰੀਕਾ ਕੈਨੇਡਾ ਵਿਚਲੇ ਪ੍ਰਵਾਸੀ ਭਾਰਤੀ ਧਰਮ ਨਿਰਲੇਪ ਜਾਂ ਨਾਸਤਕ ਵੀ ਨਹੀਂ ਸਨ ਤੇ ਕਟੜਪੰਥੀ ਵੀ ਨਹੀਂ। ਹੋ ਸਕਦਾ ਹੈ ਕਿ ਰਾਜਸੀ ਸੰਗਠਨ ਦੀ ਲੋੜ ਨੇ ਇੰਨ੍ਹਾਂ ਦਾ ਕਟੜਪਨ ਮੱਠਾ ਪਾ ਕੇ ਇੰਨ੍ਹਾਂ ਨੂੰ ਗੁਰੂ ਨਾਨਕ ਵੱਲੋਂ ਅਪਣਾਏ ਤੇ ਦਰਸਾਏ ਗਏ ਧਾਰਮਿਕ ਸਹਿਣਸ਼ੀਲਤਾ ਦੇ ਸਿਧਾਂਤ ਤੇ ਲੈ ਆਉਂਦਾ ਹੋਵੇ।

ਇਹ ਕਈਆਂ ਲਈ ਹੈਰਾਨੀ ਦੀ ਗੱਲ ਹੋ ਸਕਦੀ ਹੈ ਕਿ ਗ਼ਦਰ ਪਾਰਟੀ ਵਿੱਚ ਗੁਰਬਾਣੀ ਪਾਠ ਦੇ ਨਿਤਨੇਮੀ, ਨਾਮ ਅਭਿਆਸ ਦੇ ਰਸੀਏ ਤੇ ਸਿੱਖ ਮਰਿਆਦਾ ਨੂੰ ਨਿਭਾਉਣ ਵਾਲੇ ਵਿਅਕਤੀ ਵੀ ਸ਼ਾਮਲ ਸਨ। ਇਸ ਦਾ ਇਕ ਕਾਰਨ ਇਹ ਹੈ ਕਿ ਗ਼ਦਰੀ ਬਾਬੇ ਸਾਧਾਰਨ ਤੌਰ ਤੇ ਧਾਰਮਿਕ ਸੰਸਕਾਰਾਂ ਵਾਲੇ ਪਰਿਵਾਰਾਂ ਵਿਚੋਂ ਗਏ ਸਨ। ਗ਼ਦਰ ਪਾਰਟੀ ਵਿਚ ਇਨ੍ਹਾਂ ਦਾ ਅਸਲ ਉਦੇਸ਼ ਧਾਰਮਿਕ ਨਹੀਂ ਸਗੋਂ ਦੇਸ਼ ਵਿਚੋਂ ਬਦੇਸ਼ੀ ਰਾਜ ਦਾ ਖਾਤਮੇ ਦਾ ਰਾਜਸੀ ਸੀ ਜਿਸ ਲਈ ਵਿਉਂਤਾ ਉਨ੍ਹਾਂ ਦੇ ਦੇਸ਼ ਭਾਰਤ ਵਿਚ ਵਿਉਂਤੀਆਂ ਜਾਣੀਆਂ ਸਨ।

ਇਸ ਕਾਰਜ ਵਿਚ ਸਫਲਤਾ ਲਈ ਉਨ੍ਹਾਂ ਨੇ ਧਰਮ ਦਾ ਸਹਾਰਾ ਜ਼ਰੂਰ ਲਿਆ। ਅਸਲ ਵਿੱਚ 'ਗ਼ਦਰ ਲਹਿਰ ਨੇ ਜਿਨ੍ਹਾਂ ਤਿੰਨ ਚੀਜ਼ਾਂ ਨੂੰ ਹਥਿਆਰ ਵਾਂਗ ਵਰਤਿਆ ਉਨ੍ਹਾਂ ਵਿਚ ਇੱਕ ਧਰਮ ਵੀ ਸੀ।

ਸਿੱਖ ਧਰਮ ਵਿਚ ਨਿਰਧਾਰਤ ਮਰਿਆਦਾ ਅਨੁਸਾਰ ਧਾਰਮਿਕ ਜੀਵਨ ਦੇ ਪੂਰੇ ਨੇਮ ਕਟੜਤਾ ਨਾਲ ਨਿਭਾਉਂਦਿਆਂ ਦੇਸ਼ ਦੇ ਭਲੇ ਹਿੱਤ ਗ਼ਦਰ ਪਾਰਟੀ ਵਿਚ ਪੂਰੀ ਸਰਗਰਮੀ ਨਾਲ ਹਿੱਸਾ ਲੈ ਕੇ ਦੇਸ਼ ਦੇ ਸੁਤੰਤਰਤਾ ਸੰਗਰਾਮ ਵਿਚ ਜਿਹੜਾ ਯੋਗਦਾਨ ਭਾਈ ਰਣਧੀਰ ਸਿੰਘ ਨਾਰੰਗਵਾਲ ਤੇ ਉਨ੍ਹਾਂ ਦੇ ਜਥੇ ਨੇ ਪਾਇਆ ਉਸ ਦੇ ਬਰਾਬਰ ਦੀਆਂ ਉਦਾਹਰਣਾਂ ਗ਼ਦਰ ਪਾਰਟੀ ਦੇ ਇਤਿਹਾਸ ਵਿਚੋਂ ਬਹੁਤੀਆਂ ਨਹੀਂ ਲਭਦੀਆਂ ਪਰ ਇਨ੍ਹਾਂ ਥੋੜ੍ਹੀਆਂ ਉਦਾਹਰਣਾਂ ਨੇ ਵੀ ਇਹ ਸਿੱਧ ਕਰਨ ਵਿੱਚ ਬੜੀ ਸਹਾਇਤਾ ਪ੍ਰਦਾਨ ਕੀਤੀ ਹੈ ਕਿ ਧਾਰਮਿਕ ਅਸੂਲਾਂ ਤੇ ਚਲਣ ਦੀ ਪ੍ਰਪੱਕਤਾ ਕੌਮੀ ਕਾਰਜਾਂ ਵਿਚ ਵਿਘਨਕਾਰੀ ਨਹੀਂ ਹੋ ਸਕਦੀ ਤੇ ਨਾ ਹੀ ਅਫੀਮ ਵਾਲਾ ਕੰਮ ਕਰਦੀ ਹੈ। ਭਾਈ ਸਾਹਿਬ ਵੀ ਨਾਮ ਦੇ ਰਸੀਏ ਸਨ ਜਿਸ ਕਰ ਕੇ ਕਈ ਵਾਰ, ਇਥੋਂ ਤੱਕ ਕਿ ਜੇਲ੍ਹ ਵਿਚ ਵੀ, ਬੈਠਿਆਂ ਦੀ ਸਮਾਧੀ ਲਗ ਜਾਇਆ ਕਰਦੀ ਸੀ।

ਭਾਈ ਸਾਹਿਬ ਨੂੰ ਜਥੇ ਸਮੇਤ ਦੂਜੇ ਲਾਹੌਰ ਸਾਜਿਸ਼ ਮੁਕਦਮੇ ਵਿਚ ਉਮਰ ਕੈਦ, ਕਾਲੇ ਪਾਣੀ ਤੇ ਜਾਇਦਾਦ ਜ਼ਬਤੀ ਦੀ ਸਜ਼ਾ ਸੁਣਾਈ ਗਈ ਸੀ ਜਿਸ ਨੂੰ ਭੁਗਤਦਿਆਂ ਆਪ ਨੇ ਭਾਰਤ ਦੀਆਂ ਲਗਭੱਗ ਸਾਰੀਆਂ ਪ੍ਰਸਿੱਧ ਤੇ ਪ੍ਰਮੁੱਖ ਜੇਲ੍ਹਾਂ ਦੀ ਯਾਤਰਾ ਕੀਤੀ। ਨਾਮਧਾਰੀ ਅੰਦੋਲਨ ਦੌਰਾਨ ਸ਼ਾਹੀ ਕੈਦੀਆਂ ਵਜੋਂ ਦੇਸ਼ ਨਿਰਵਾਸਤ ਹੋਣ ਵਾਲੇ ਸਿੰਘਾਂ ਤੋਂ ਪਿੱਛੋਂ ਭਾਈ ਸਾਹਿਬ ਇਕੋ ਇਕ ਗ਼ਦਰੀ ਸਿਖ ਰਾਜਸੀ ਕੈਦੀ ਸਨ ਜਿਨ੍ਹਾਂ ਨੇ ਜੇਲ੍ਹ ਦੀ ਨਿਯਮਾਵਲੀ ਵਿਚ ਲੋੜੀਂਦੀਆਂ ਸੋਧਾਂ ਕਰ ਕੇ ਕੈਦੀ ਨੂੰ ਕਛਹਿਰਾ, ਪਰਨਾ, ਦਸਤਾਰਾ ਆਦਿ ਉਪਲੱਬਧ ਕਰਵਾਉਣ, ਆਪਣਾ ਭੋਜਨ ਆਪਣੇ ਹੱਥੀਂ ਤਿਆਰ ਕਰਨ ਲਈ ਲੋੜੀਂਦੀ ਸਮਗੱਰੀ, ਆਪਣੇ ਇਸ਼ਨਾਨ ਲਈ ਆਪ ਪਾਣੀ ਭਰਨ ਆਦਿ ਦੀਆਂ ਸਹੂਲਤਾਂ ਉਪਲੱਬਧ ਕਰਵਾਉਣ ਲਈ ਸਰਕਾਰ ਨੂੰ ਮਜ਼ਬੂਰ ਕੀਤਾ ਤੇ ਸਰਕਾਰ ਨੂੰ ਇਹ ਸ਼ਰਤਾਂ ਪ੍ਰਵਾਨ ਕਰਨੀਆਂ ਪਈਆਂ।

ਭਾਈ ਸਾਹਿਬ ਜਿਸ ਜੇਲ੍ਹ ਵਿਚ ਮਰਜ਼ੀ ਰਹੇ, ਉਨ੍ਹਾਂ ਨੇ ਆਪਣੇ ਧਾਰਮਿਕ ਤੇ ਅਧਿਆਤਮਕ ਨੇਮਾਂ ਦੀ ਕੱਟੜਤਾ ਨਾਲ ਪਾਲਣਾ ਕੀਤੀ। ਉਹ ਤੜਕੇ ਉਠ ਕੇ ਕੇਸ ਇਸ਼ਨਾਨ ਕਰ ਕੇ ਗੁਰਬਾਣੀ ਪਾਠ ਤੇ ਨਾਮ ਅਭਿਆਸ ਕਰਦੇ, ਸ਼ਾਮ ਦਾ ਰਹਿਰਾਸ ਆਦਿ ਦੇ ਪਾਠ ਦਾ ਨਿਤਨੇਮ ਅਤੇ ਸਮੇਂ ਸਮੇਂ ਕੀਰਤਨ ਵੀ ਕਰਦੇ। ਇਨ੍ਹਾਂ ਦੇ ਇਸ ਅਭਿਆਸ ਦੇ ਫ਼ਲਸਰੂਪ ਇੰਨ੍ਹਾਂ ਵਿਚ ਕਰਾਮਾਤੀ ਸਮਰੱਥਾ ਪੈਦਾ ਹੋ ਗਈ ਸੀ। ਇਸ ਤਰ੍ਹਾਂ ਦੀਆਂ ਕਈ ਕਰਾਮਾਤਾਂ ਜੇਲ੍ਹ ਚਿੱਠੀਆਂ ਵਿਚ ਦਰਜ ਹਨ। ਕੇਵਲ ਇੰਨ੍ਹਾਂ ਵਿਚ ਹੀ ਨਹੀਂ, ਸਗੋਂ ਨਾਮ ਸਿਮਰਨ ਦੇ ਅਭਿਆਸ ਕਾਰਨ ਇੰਨ੍ਹਾਂ ਦੇ ਅਜਿਹੇ ਕਈ ਸਾਥੀਆਂ ਵਿਚ ਵੀ ਇਹ ਸ਼ਕਤੀ ਆ ਗਈ ਸੀ। ਜਿੰਨੀ ਨਿਸ਼ਠਾ ਇਨ੍ਹਾਂ ਦੀ ਗੁਰਬਾਣੀ ਜਾਂ ਅਧਿਆਤਮਵਾਦ ਪ੍ਰਤੀ ਸੀ ਉਨੀਂ ਹੀ ਦ੍ਰਿੜਤਾ ਨਾਲ ਇਹ ਸੁਤੰਤਰਤਾ ਸੰਗਰਾਮ ਦੀ ਜਦੋਜਹਿਦ ਨੂੰ ਵੀ ਸਮਰਪਿਤ ਸਨ। ਧਾਰਮਿਕਤਾ ਵਿਅਕਤੀ ਨੂੰ ਅਕਾਲਪੁਰਖ ਦੀ ਰਜ਼ਾ ਵਿਚ ਰਾਜ਼ੀ ਰਹਿਣ ਦਾ ਉਪਦੇਸ਼ ਦਿੰਦੀ ਹੈ। ਇਹੋ ਸਿਧਾਂਤ ਭਾਈ ਸਾਹਿਬ ਨੇ ਆਪਣੇ ਜੇਲ੍ਹ ਜੀਵਨ ਵਿਚ ਵੀ ਪੂਰੀ ਤਰ੍ਹਾਂ ਅਮਲ ਵਿਚ ਲਿਆਂਦਾ ਜਿਸ ਕਰਕੇ ਕਠਨ ਤੋਂ ਕਠਨ ਜੇਲ੍ਹ ਸਜ਼ਾ ਵੀ ਆਪ ਨੂੰ ਆਪਣੇ ਟੀਚੇ ਤੋਂ ਡੁਲਾ ਨਾ ਸਕੀ।

ਤੀਸਰੀ ਉਦਾਹਰਣ ਕਰਮ ਸਿੰਘ ਦੌਲਤਪੁਰ ਵਾਲਿਆਂ ਦੀ ਮਿਲਦੀ ਹੈ ਪਰ ਉਨ੍ਹਾਂ ਦੀ

ਭਾਈ ਰਣਧੀਰ ਸਿੰਘ ਵਾਂਗ ਮਰਿਆਦਾ-ਪੁਰਸ਼ੋਤਮੀ ਹੋਣ ਦੀ ਚਰਚਾ ਨਜ਼ਰ ਨਹੀਂ ਆਈ। ਇੰਨਾ ਪਤਾ ਲਗਦਾ ਹੈ ਕਿ ਕੈਨੇਡਾ ਵਿਚ ਗ਼ਦਰ ਪਾਰਟੀ ਦੇ ਮੋਢੀਆਂ ਵਿਚੋਂ ਹੋਣ ਦੇ ਨਾਲ ਨਾਲ ਇਹ ਵੀ ਨਾਮ ਦੇ ਰਸੀਏ ਸਨ। ਕੈਨੇਡਾ ਵਿਚ ਐਬਸਫੋਰਡ ਦੇ ਗੁਰਦੁਆਰੇ ਦੇ ਸਾਹਮਣੇ ਇਨ੍ਹਾਂ ਨੇ ਆਪਣੀ ਗੁਫ਼ਾ ਬਣਾਈ ਹੋਈ ਸੀ। ਜਿਸ ਵਿਚ ਸਵੇਰੇ ਅੰਮ੍ਰਿਤ ਵੇਲੇ ਤੇ ਫਿਰ ਜਦੋਂ ਮਿੱਲ ਦੇ ਕੰਮ ਤੋਂ ਵਿਹਲੇ ਹੁੰਦੇ ਤਦ ਆਪਣਾ ਨਾਮ ਅਭਿਆਸ ਕਰਿਆ ਕਰਦੇ ਸਨ।

ਗ਼ਦਰ ਪਾਰਟੀ ਵਿਚ ਸ਼ਾਮਲ ਸਿੱਖ ਗੁਰਬਾਣੀ ਤੋਂ ਉਤਸ਼ਾਹ ਤੇ ਅਗਵਾਈ ਪ੍ਰਾਪਤ ਕਰਦੇ ਸਨ। ਗ਼ਦਰ ਅਖ਼ਬਾਰ ਦੇ ਪਹਿਲੇ ਪੰਨੇ ਤੇ 'ਜੇ ਚਿਤ ਪ੍ਰੇਮ ਖੇਲਣ ਕਾ ਚਾਉ ਸਿਰ ਧਰ ਤਲੀ ਗਲੀ ਮੇਰੀ ਆਉ' ਦਾ ਗੁਰਬਾਣੀ ਵਾਕ ਗ਼ਦਰ ਪਾਰਟੀ ਦਾ ਆਦਰਸ਼ ਵੀ ਸੀ, ਪਥਪਰਦਰਸ਼ਕ ਵੀ ਤੇ ਇੰਨ੍ਹਾਂ ਦੀਆਂ ਨੀਤੀਆਂ ਨਾਲ ਮੇਲ ਵੀ ਖਾਂਦਾ ਸੀ। ਪਹਿਲੀ ਪੰਕਤੀ ਅਸਲ ਨਾਲੋਂ ਇੱਕ ਦੋ ਸ਼ਬਦਾਂ ਦਾ ਫ਼ਰਕ ਹੈ ਜੋ ਹੋ ਸਕਦਾ ਹੈ, ਨੇੜੇ ਤੇੜੇ ਆਦਿ ਬੀੜ ਉਪਲਬੱਧ ਨਾ ਹੋਣ ਕਾਰਨ ਜ਼ੁਬਾਨੀ ਹੀ ਲਿਖੀ ਗਈ ਹੋਣ ਕਾਰਨ ਪਿਆ ਹੋਵੇ। ਇਸ ਅਤੇ ਅਜਿਹੇ ਹੋਰ ਵਾਕਾਂ ਤੋਂ ਗ਼ਦਰੀਆਂ ਨੂੰ ਉਦੇਸ਼ ਪੂਰਤੀ ਲਈ "ਇਤ ਮਾਰਗ ਪੈਰ ਧਰੀਜੈ। ਸਿਰ ਦੀਜੈ ਕਾਣ ਨ ਕੀਜੈ" ਦੀ ਸਿੱਖਿਆ ਮਿਲਦੀ ਸੀ।

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤੁ।  
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ।

ਗ਼ਦਰ ਪਾਰਟੀ ਦੇ ਸੰਬੰਧ ਵਿਚ ਅਚੰਭੇ ਵਾਲੀ ਗੱਲ ਇਹ ਹੈ ਕਿ ਇਸ ਵਿਚ ਹਿੰਦੂ, ਮੁਸਲਮਾਨ ਤੇ ਸਿੱਖ ਧਰਮਾਂ ਦੇ ਲੋਕ ਹੀ ਸ਼ਾਮਲ ਸਨ। ਭਾਰਤ ਵਿਚ ਈਸਾਈਆਂ ਵਿਚੋਂ ਕਿਸੇ ਦੇ ਇਸ ਦੇ ਕਾਰਜਕ੍ਰਮ ਵਿਚ ਸ਼ਾਮਲ ਹੋਣ ਦੀ ਗੱਲ ਅੱਜੇ ਤੱਕ ਸਾਹਮਣੇ ਨਹੀਂ ਆਈ ਜਦ ਕਿ ਅਮਰੀਕਾ, ਕੈਨੇਡਾ ਵਿਚ, ਉਂਗਲਾਂ ਦੇ ਪੋਟਿਆਂ ਉਪਰ ਗਿਣੇ ਜਾਣ ਜੋਗੇ ਹੀ ਸਹੀ, ਗ਼ਦਰੀ ਕਾਰਵਾਈਆਂ ਵਿਚ ਈਸਾਈ ਸਲਾਹਕਾਰ ਜਾਂ ਸਹਿਯੋਗੀ ਰਹੇ ਹੋਣ ਦੇ ਪ੍ਰਮਾਣ ਮਿਲਦੇ ਹਨ।

ਗ਼ਦਰ ਪਾਰਟੀ ਵਿਚ ਸ਼ਾਮਲ ਧਾਰਮਿਕ ਆਸਥਾ ਵਾਲੇ ਅਜਿਹੇ ਵਿਅਕਤੀਆਂ ਦੀ ਗਿਣਤੀ ਆਟੇ ਵਿਚ ਲੂਣ ਦੀ ਮਾਤਰਾ ਤੋਂ ਕਿਤੇ ਵਧ ਜਾਪਦੀ ਹੈ ਜਿਹੜੇ ਧਾਰਮਿਕ ਰੰਗਣ ਵਿਚ ਵੀ ਰੰਗੇ ਰਹੇ ਤੇ ਗ਼ਦਰ ਪਾਰਟੀ ਵਿਚ ਵੀ ਸਰਗਰਮ ਰਹੇ, ਜਿਨ੍ਹਾਂ ਨੇ ਧਰਮ ਤੋਂ ਪ੍ਰੇਰਨਾ ਤੇ ਉਤਸ਼ਾਹ ਅਗਵਾਈ ਪ੍ਰਾਪਤ ਕਰ ਕੇ ਦੇਸ਼ ਦੇ ਭਲੇ ਹਿੱਤ ਸਿਰਾਂ ਤੇ ਕਫਨ ਬੰਨ੍ਹਣ ਵੇਲੇ ਕਿਸੇ ਹਿਚਕਚਾਹਟ ਤੋਂ ਕੰਮ ਨਹੀਂ ਲਿਆ ਨਾ ਹੀ ਜੇਲ੍ਹਾਂ ਦੇ ਮਾਰੂ ਕਸ਼ਟ ਤੇ ਨਾ ਮੌਤ ਦਾ ਭੈ ਉਨ੍ਹਾਂ ਦੀ ਆਸਥਾ ਨੂੰ ਕਮਜ਼ੋਰ ਕਰ ਸਕਿਆ।

ਕੈਨੇਡਾ ਜਾ ਕੇ ਬਣੇ ਗ਼ਦਰ ਪਾਰਟੀ ਦੇ ਸਰਗਰਮ ਕਾਰਕੁਨ ਸਰਦਾਰ ਮੁਨਸ਼ਾ ਸਿੰਘ 'ਦੁਖੀ' ਜੀ ਨੇ ਵੀ ਪਹਿਲੀ ਉਮਰੇ ਸੰਤ ਹਾਕਮ ਸਿੰਘ ਰਸੂਲਪੁਰ ਵਾਲਿਆਂ ਅਤੇ ਗੁਲਾਬਦਾਸੀਏ ਸੰਤਾਂ ਦੀ ਸੰਗਤ ਕੀਤੀ ਹੋਈ ਹੋਣ ਕਾਰਨ ਇਨ੍ਹਾਂ ਉਪਰ ਵੀ ਧਰਮ ਦੀ ਚੰਗੀ ਛਾਪ ਸੀ। ਕੈਨੇਡਾ ਵਿਚ ਵੀ ਆਪ ਦਾ ਨਿਤਕਰਮ ਹੁੰਦਾ ਸੀ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਨ ਪਿਛੋਂ ਗੁਰਬਾਣੀ ਦਾ ਪਾਠ ਕਰਨਾ। ਨਾਲ ਦੀ ਨਾਲ ਆਪਣੇ ਹੱਥੀਂ ਆਪਣਾ ਲੰਗਰ ਤਿਆਰ ਕਰਨਾ। ਸਿੱਖੀ ਦਾ ਚਿੰਨ੍ਹ ਕਛਹਿਰਾ ਆਪ ਦੇ ਅੰਗ ਸੰਗ ਸਦਾ ਹੀ ਰਿਹਾ। ਆਪ ਦਾ ਖ਼ਿਆਲ ਸੀ ਕਿ ਪਹਿਰਾਵੇ ਦੇ ਅੰਗ ਵਜੋਂ ਵੀ ਕਛਹਿਰਾ ਪਹਿਨਣਾ ਬਹੁਤ ਲਾਭਦਾਇਕ ਸੀ। ਆਪ

ਪਿਛੋਂ ਜਾ ਕੇ ਅਫਰੀਕਾ ਫੇਰੀ ਸਮੇਂ ਗੁਰਦੁਆਰੇ ਦੀ ਸੇਵਾ ਵੀ ਕਰਦੇ ਰਹੇ।

ਇਨ੍ਹਾਂ ਤੋਂ ਬਿਨਾਂ ਹਾਰਵਰਡ ਯੂਨੀਵਰਸਿਟੀ ਵਿਚ ਦਾਖ਼ਲ ਤੇਜਾ ਸਿੰਘ ਹੋਰੀਂ ਵੀ ਸੰਤ ਮੰਨੇ ਜਾਂਦੇ ਸਨ ਜਿਹੜੇ ਇਹ ਪ੍ਰਚਾਰ ਵੀ ਕਰਦੇ ਸਨ ਕਿ ਗ਼ਦਰ ਪਾਰਟੀ ਵਿਚ ਸ਼ਾਮਿਲ ਹੋ ਕੇ 1857 ਦੇ ਗ਼ਦਰ ਵੇਲੇ ਸਿੱਖਾਂ ਵਲੋਂ ਅੰਗਰੇਜ਼ਾਂ ਦੀ ਮਦਦ ਕੀਤੇ ਜਾਣ ਵਾਲਾ 'ਧੋਣਾ ਧੋ ਦਿੱਤਾ ਜਾਵੇ'। ਵਿਸਾਖਾ ਸਿੰਘ ਦਦੇਹਰ ਵਾਲੇ ਵੀ ਆਪਣੇ ਆਪ ਨੂੰ ਸੰਤ ਅਖਵਾਉਂਦੇ ਤੇ ਲਿਖਦੇ ਸਨ। ਫਿਰ, ਜਗਰਾਉਂ ਜ਼ਿਲਾ ਲੁਧਿਆਣਾ ਦਾ ਜੰਮਪਲ, ਅਬਦੁਲਾ ਜੋ ਫਿਲਪਾਈਨ ਵਿਚ ਗ਼ਦਰ ਦੀ ਲਹਿਰ ਦੀ ਪ੍ਰਧਾਨਗੀ ਤੇ ਅਗਵਾਈ ਕਰ ਰਿਹਾ ਸੀ, ਇਸੇ ਕਰ ਕੇ ਹਾਫ਼ਜ਼ ਅਬਦੁਲਾ ਵਜੋਂ ਜਾਣਿਆ ਜਾਂਦਾ ਸੀ ਕਿ ਉਸ ਨੂੰ ਕੁਰਾਨ ਸ਼ਰੀਫ਼ ਜ਼ਬਾਨੀ ਯਾਦ ਸੀ। ਗ਼ਦਰ ਪਾਰਟੀ ਦੀਆਂ ਹਦਾਇਤਾਂ ਤੇ ਅਮਲ ਕਰਦਾ ਹੋਇਆ ਦੇਸ਼ ਪਰਤਿਆ ਤੇ ਸਰਕਾਰ ਦੇ ਕਾਬੂ ਆ ਗਿਆ ਤੇ ਫਾਂਸੀ ਲੱਗ ਕੇ ਸ਼ਹੀਦ ਹੋ ਗਿਆ ਸੀ। ਬਾਬਾ ਭਗਤ ਸਿੰਘ ਬਿਲਗਾ ਤਾਂ ਇੱਥੋਂ ਤੱਕ ਲਿਖਦੇ ਹਨ ਕਿ ਫਾਂਸੀ ਲਾਏ ਜਾਣ ਦੇ ਦਿਨ ਵੀ ਉਹ ਕੁਰਾਨ ਸ਼ਰੀਫ ਦੀਆਂ ਆਇਤਾਂ ਦਾ ਪਾਠ ਕਰਨ ਵਿਚ ਮਸਤ ਸੀ।

ਧਰਮ ਅਤੇ ਧਾਰਮਿਕਤਾ ਦੇ ਸਹਾਰੇ ਹੋਏ ਗ਼ਦਰ ਪਾਰਟੀ ਦੇ ਵਿਕਾਸ ਨੂੰ ਅਸੀਂ ਹੇਠ ਲਿਖੇ ਉਪ ਸਿਰਲੇਖਾਂ ਅਧੀਨ ਵਿਚਾਰ ਸਕਦੇ ਹਾਂ:

### ੳ. ਧਾਰਮਕ ਭਾਵਨਾਵਾਂ ਦਾ ਲਾਭ

ਬਰਤਾਨਵੀ ਸ਼ਾਸਕਾਂ ਨੇ ਭਾਰਤੀਆਂ ਦੇ ਧਰਮ ਤੇ ਧਰਮ ਸਥਾਨਾਂ ਨੂੰ ਨੁਕਸਾਨ ਪਹੁੰਚਾ ਕੇ ਵੀ ਉਨ੍ਹਾਂ ਦੀਆਂ ਧਾਰਮਿਕ ਭਾਵਨਾਵਾਂ ਦਾ ਅਯੋਗ ਲਾਭ ਉਠਾਉਂਦਿਆਂ ਉਨ੍ਹਾਂ ਨੂੰ ਆਪਣੇ ਰਾਜਸੀ ਹਿੱਤਾਂ ਲਈ ਵਰਤਿਆ। ਗ਼ਦਰ ਪਾਰਟੀ ਨੇ ਉਸ ਦੇ ਇਸ ਪਾਜ ਨੂੰ ਉਘੇੜ ਕੇ ਭੋਲੇ ਭਾਰਤੀਆਂ ਨੂੰ ਸਮਝਾਉਣ ਲਈ ਧਰਮ ਦੀ ਹੀ ਵਰਤੋਂ ਕੀਤੀ। ਪਾਰਟੀ 'ਅੰਗਰੇਜ਼ੀ ਸਾਮਰਾਜ ਵਲੋਂ ਮਜ਼ਹਬੀ ਵਿਚਾਰਾਂ ਵਿਚ ਦਿੱਤੇ ਜਾ ਰਹੇ ਦਖ਼ਲ ਨੂੰ ਉਸ ਮਜ਼ਹਬ ਦੇ ਲੋਕਾਂ ਵਿਚ ਚਿਤਾਰਦੀ ਤੇ ਮਜ਼ਹਬ ਦੇ ਹੀ ਨਾਂ ਉਤੇ ਉਹਨਾਂ ਨੂੰ ਅਪੀਲ ਕਰਦੀ। ਜਿੰਦਾਂ ਸਿੱਖਾਂ ਨੂੰ 'ਉਹਨਾਂ' ਦਾ ਖੁਸਿਆ ਹੋਇਆ ਰਾਜ ਚਿਤਾਰਦੀ ਤੇ ਨਵੀਂ ਦਿੱਲੀ ਵਿਚ ਰਕਾਬਗੰਜ ਗੁਰਦੁਆਰੇ ਦੀ ਕੰਧ ਢਾਉਣ ਦੇ ਵਿਰੁੱਧ ਉਭਾਰਦੀ, ਮੁਸਲਮਾਨਾਂ ਨੂੰ ਉਹਨਾਂ ਦੇ ਖੁਸੇ ਹੋਏ ਰਾਜ ਭਾਗ ਦੇ ਜ਼ਖ਼ਮ ਫੋਲ ਕੇ ਦਸਦੀ, ਕਾਹਨਪੁਰ ਦੀ ਢਾਈ ਹੋਈ ਮਸਜਦ ਚੇਤੇ ਕਰਵਾਉਂਦੀ ਅਤੇ ਤੁਰਕੀ ਦੀ ਖਿਲਾਫ਼ਤ ਵਿਰੁੱਧ ਅੰਗਰੇਜ਼ੀ ਹਮਲੇ ਨੂੰ ਬੁਰਿਆਰਦੀ।

ਇਨ੍ਹਾਂ ਹੀ ਨੁਕਤਿਆਂ ਨੂੰ ਗ਼ਦਰ ਗੂੰਜਾਂ ਦੇ ਕਵੀਆਂ ਨੇ ਵੀ ਕਾਫੀ ਉਭਾਰਿਆ ਤੇ ਮੁਸਲਮਾਨ ਭਰਾਵਾਂ ਦੇ ਜਾਗ ਪੈਣ ਦੀ ਗੱਲ ਕਰ ਕੇ ਇਨ੍ਹਾਂ ਦੀ ਉਦਾਸੀਨਤਾ ਉਪਰ ਇਕ ਤਰ੍ਹਾਂ ਨਾਲ ਲਾਹਣਤ ਪਾਈ ਗਈ ਤਾਂ ਕਿ ਆਪਣੀਆਂ ਧਾਰਮਿਕ ਭਾਵਨਾਵਾਂ ਨੂੰ ਅੰਗਰੇਜ਼ਾਂ ਵਲੋਂ ਪਹੁੰਚਾਈ ਗਈ ਠੇਸ ਕਾਰਨ ਹੀ ਲੋਕੀ ਉਨ੍ਹਾਂ ਵਿਰੁੱਧ ਸਿਰ ਚੁਕ ਲੈਣ:

ਹਰਮੰਦਰ ਜੋ ਗੁਰਾਂ ਨੇ ਸਾਜਿਆ ਸੀ, ਸਾਡੇ ਲੀਡਰ ਹੈ ਓਸਦੇ ਦਲਾਲ ਸਿੰਘੋ।
ਗੁਰਦੁਆਰਿਆਂ ਦਾ ਤੁਸੀਂ ਮਾਣ ਕਰਦੇ, ਢਾਹੀ ਦਿਲੀ ਦੇ ਵਿਚ ਦਵਾਲ ਸਿੰਘੋ।
ਅਸੀਂ ਉਨ੍ਹਾਂ ਦੇ ਪੁਤ ਤੇ ਪੋਤਰੇ ਹਾਂ, ਸਾਨੂੰ ਆਵੇ ਨਾ ਸ਼ਰਮ ਰਵਾਲ ਸਿੰਘੋ।
ਕਾਨਪੁਰ ਦੀ ਜਦੋਂ ਮਸੀਤ ਢਾਹੀ, ਦਿਤੇ ਗਾਜ਼ੀਆਂ ਹਥ ਦਖਾਲ ਸਿੰਘੋ।

ਅਤੇ

ਢਾਂਮਦੇ ਮਸੀਤਾਂ ਕਿਤੇ ਮੰਦਰ ਗਿਰਾਂਮਦੇ ਨੇ,
ਕਰਦੇ ਸ਼ੈਤਾਨੀਆਂ ਹਟਾਓ ਬਦਕਾਰ ਨੂੰ।
ਹੁਣ ਤਾਂ ਖਿਆਲ ਕਰੋ ਕਾਲਜ ਨੂੰ ਡੇਰ ਹੋਈ,
ਬਾਗ ਜੋ ਅਕਾਲੀਆਂ ਦਾ ਸਜਰਾ ਨਿਸ਼ਾਨ ਹੈ।
ਕਾਲਜ ਖਾਲਸਾ ਜਿਹੜਾ ਤਿਆਰ ਕੀਤਾ,
ਗੋਰੇ ਬਾਂਦਰਾਂ ਲਿਆ ਸੰਭਾਲ ਸਿੰਘੋ।
ਸੁੰਦਰ ਸਿੰਘ ਮਜੀਠੀਏ ਨਾਸ ਕੀਤਾ,
ਭੈੜੀ ਚਲਿਆ ਚਾਲ ਚੰਡਾਲ ਸਿੰਘੋ।

## ਅ. ਧਰਮ ਸਥਾਨਾਂ ਦਾ ਪ੍ਰਯੋਗ

ਦੇਸ਼ ਦੇ ਸੁਤੰਤ੍ਰਤਾ ਸੰਗਰਾਮ ਤੇ ਗ਼ਦਰ ਪਾਰਟੀ ਦੇ ਵਿਕਾਸ ਵਿਚ ਧਰਮ ਤੇ ਧਰਮ-ਸਥਾਨਾਂ ਦੀ ਅਜਿਹੀ ਭੂਮਿਕਾ ਰਹੀ ਹੈ ਕਿ ਇਹ ਕਹਿ ਲੈਣਾ ਵੀ ਕੋਈ ਅਤਿਕਥਨੀ ਨਹੀਂ ਹੋਵੇਗੀ ਕਿ ਜੇ ਇਹ ਦੋਵੇਂ ਚੀਜ਼ਾਂ ਨਾ ਹੁੰਦੀਆਂ ਤਦ ਗ਼ਦਰ ਪਾਰਟੀ ਸ਼ਾਇਦ ਉਨੀ ਵਧੇਰੇ ਤੇ ਛੇਤੀ ਹਰਮਨ ਪਿਆਰੀ ਹੋ ਕੇ ਲੋਕ ਲਹਿਰ ਦਾ ਰੂਪ ਨਾ ਧਾਰ ਸਕਦੀ।

ਧਰਮ ਸਥਾਨ ਕਿਸੇ ਵੀ ਧਰਮ ਤੋਂ ਪਿਛੋਂ ਉਸ ਧਰਮ ਦੇ ਅਨੁਆਈਆਂ ਦੀ ਲੋੜ ਨੂੰ ਮੁੱਖ ਰੱਖ ਕੇ ਹੋਂਦ ਵਿਚ ਆਉਂਦੇ ਜਾਂ ਲਿਆਂਦੇ ਜਾਂਦੇ ਹਨ। ਪੰਜਾਬੋਂ ਪਰਦੇਸ ਜਾਣ ਵਾਲੇ ਕਿਰਤੀਆਂ ਵਿਚ ਬਹੁ ਗਿਣਤੀ ਸਿੱਖਾਂ ਦੀ ਸੀ। ਸਿੱਖ ਧਾਰਮਿਕ ਮਰਿਆਦਾ ਵਿਚ ਪੂਰੇ ਸਨ ਜਾਂ ਨਹੀਂ, ਪਰ ਸਿੱਖੀ ਨਾਲ ਉਨ੍ਹਾ ਦਾ ਲਗਾਉ ਤੇ ਵਿਸ਼ਵਾਸ਼ ਕਾਇਮ ਸੀ ਜਿਸ ਦਾ ਪਤਾ ਸਾਨੂੰ ਉਨ੍ਹਾਂ ਵਲੋਂ ਅਪਣਾਏ ਗਏ ਤੌਰ ਤਰੀਕਿਆਂ ਤੋਂ ਸਹਿਜੇ ਹੀ ਲਗ ਜਾਂਦਾਹੈ। ਹਿੰਦੂ ਮੰਦਰਾਂ ਜਾਂ ਮੁਸਲਮ ਮਸੀਤਾਂ ਮਸਜਿਦਾਂ ਵਲੋਂ ਇਸ ਕਾਰਜਕ੍ਰਮ ਵਿਚ ਪਾਏ ਗਏ ਕਿਸੇ ਹਿਸੇ ਦੀ ਗਲ ਅਜੇ ਸਾਹਮਣੇ ਨਹੀਂ ਆਈ।

ਗ਼ਦਰ ਪਾਰਟੀ ਵਿਚ ਸਿੱਖਾਂ ਦੀ ਬਹੁਗਿਣਤੀ ਹੋਣ ਕਾਰਨ ਸਿਖ ਧਰਮ ਸਥਾਨਾਂ ਦਾ ਹੀ ਵਧੇਰੇ ਪ੍ਰਯੋਗ ਹੋਇਆ ਦ੍ਰਿਸ਼ਟੀਗੋਚਰ ਹੁੰਦਾ ਹੈ।

ਕਿਉਂਕਿ ਆਪਣੀ ਮਾਨਸਿਕ ਤੇ ਧਾਰਮਕ ਲੋੜ ਨੂੰ ਮੁਖ ਰਖਦਿਆਂ ਸਰਬਪ੍ਰਥਮ ਸਿਖਾਂ ਨੇ ਹੀ ਆਪਣੇ ਧਰਮ ਸਥਾਨਾਂ ਦੀ ਉਸਾਰੀ ਵਲ ਧਿਆਨ ਦਿੱਤਾ। ਸੰਨ 1906 ਵਿਚ ਮਲਕਪੁਰ, ਤਹਿਸੀਲ ਜਗਰਾਉਂ, ਜ਼ਿਲਾ ਲੁਧਿਆਣਾ ਵਾਲੇ ਅਰਜਨ ਸਿੰਘ ਹੋਰੀਂ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬੀੜ ਕੈਨੇਡਾ ਲੈ ਗਏ ਸਨ। ਉਸ ਧਰਤੀ ਤੇ ਗੁਰਦੁਆਰੇ ਉਸਾਰਨ ਦੀ ਪਹਿਲ ਵੀ ਉਨ੍ਹਾਂ ਨੇ ਕੀਤੀ ਜਿਸ ਦੇ ਪਹਿਲੇ ਗ੍ਰੰਥੀ ਦੀ ਸੇਵਾ ਵੀ ਉਨ੍ਹਾਂ ਨੇ ਹੀ ਨਿਭਾਈ।

"ਸਭ ਤੋਂ ਪਹਿਲਾਂ ਪਰਦੇਸੀ ਹਿੰਦੀਆਂ ਨੇ ਆਪਣੀਆਂ ਸਮੱਸਿਆਵਾਂ ਨਾਲ ਨਜਿੱਠਣ ਲਈ ਗੁਰਦੁਆਰੇ ਤੇ ਛੋਟੇ ਛੋਟੇ ਇਕੱਠ ਕਾਇਮ ਕੀਤੇ। ਸਿੱਖਾਂ ਦੀ ਬਹੁਗਿਣਤੀ ਕਾਰਨ ਵੈਨਕੋਵਰ ਦੇ ਗੁਰਦੁਆਰੇ ਦੀ ਉਸਾਰੀ ਹੋਈ ਤੇ ਖਾਲਸਾ ਦੀਵਾਨ ਸੁਸਾਇਟੀ ਨਾਂ ਦੀ ਸਭਾ ਹੋਂਦ ਵਿਚ ਆਈ।

ਵੈਨਕੋਵਰ ਵਿਚ ਪਹਿਲਾਂ ਇਕ ਮਕਾਨ ਕਿਰਾਏ ਤੇ ਲੈ ਕੇ 22 ਜੁਲਾਈ 1906 ਨੂੰ ਗੁਰਦੁਆਰਾ ਉਸਾਰਿਆ ਗਿਆ। ਪਿਛੋਂ ਜਗ੍ਹਾ ਮੁਲ ਖ਼ਰੀਦ ਕੇ ਦੋ ਮੰਜ਼ਿਲਾ ਸ਼ਾਨਦਾਰ ਗੁਰਦੁਆਰਾ ਬਣਾਇਆ ਗਿਆ ਜਿਸ ਦਾ ਮਹੂਰਤ 19 ਜਨਵਰੀ, 1908 ਨੂੰ ਕੀਤਾ ਗਿਆ।

ਇਸ ਗੁਰਦੁਆਰੇ ਨੂੰ ਅਸਲ ਕੈਨੇਡਾ ਵਿਚ ਹਿੰਦੀ ਲਹਿਰ ਦਾ ਮੁਖ ਕੇਂਦਰ ਹੋਣ ਦਾ ਮਾਣ ਪ੍ਰਾਪਤ ਹੋਇਆ। ਇਹ ਗੁਰਦੁਆਰਾ ਹਿੰਦੀਆਂ ਦੇ ਏਕੇ ਦੀ ਬਿੰਦ ਸੀ ਜਿਸ ਤੋਂ ਹਿੰਦੀਆਂ ਦੇ ਮਿਲ ਬਹਿਣ ਤੇ ਰਲ ਕੇ ਘੋਲ ਕਰਨ ਦਾ ਬੂਟਾ ਪੁੰਗਰਿਆ, ਵਧਿਆ, ਫੁਲਿਆ ਤੇ ਪਰਵਾਨ ਚੜ੍ਹਿਆ। ਇਥੇ ਐਤਵਾਰ ਦੇ ਇਕੱਠਾਂ ਤੇ ਦਿਨ ਤਿਉਹਾਰਾਂ ਦੇ ਜੋੜ ਮੇਲਿਆਂ ਨੇ ਹਿੰਦੀਆਂ ਨੂੰ ਆਪਣੀ ਹਾਲਤ ਉਤੇ ਵਿਚਾਰਾਂ ਕਰਨ, ਸੋਚਾਂ ਸਾਂਝੀਆਂ ਬਣਾਉਣ ਤੇ ਇਹਨਾਂ ਉਤੇ ਫ਼ੈਸਲੇ ਲੈਣ ਦੇ ਰਾਹ ਪਾਇਆ।

"ਹਿੰਦੂ, ਸਿੱਖ, ਮੁਸਲਮਾਨ ਹਿੰਦੀਆਂ ਦੇ ਰਾਜਸੀ ਇਕੱਠਾਂ ਦਾ ਸਾਂਝਾ ਕੇਂਦਰ ਗੁਰਦੁਆਰਾ ਹੁੰਦਾ ਸੀ। ਯੂਨਾਈਟਿਡ ਇੰਡੀਆ ਲੀਗ ਤੇ ਖਾਲਸਾ ਦੀਵਾਨ ਸੁਸਾਇਟੀ ਦੇ ਦਫ਼ਤਰ ਗੁਰਦੁਆਰੇ ਵਿਚ ਹੀ ਸੀ। 1911 ਤੱਕ ਜਿਹੜੇ ਤਿੰਨ ਅੱਡੇ ਹੋਰ ਸਥਾਪਿਤ ਹੋ ਚੁਕੇ ਸਨ ਉਨ੍ਹਾਂ ਵਿਚ ਇਕ ਸਟਾਕਟਨ ਦਾ ਗੁਰਦੁਆਰਾ ਵੀ ਸੀ। ਐਬਟਰਸ ਫੋਰਡ ਦਾ ਗੁਰਦੁਆਰਾ 1911 ਵਿਚ ਭਾਈ ਬਲਵੰਤ ਸਿੰਘ ਖੁਰਦਪੁਰੀ ਨੇ ਬਣਾਇਆ ਸੀ। ਵਿਕਟੋਰੀਆ ਵਿਚ ਗੁਰਦੁਆਰਾ 6 ਅਕਤੂਬਰ, 1912 ਨੂੰ ਹੋਂਦ ਵਿਚ ਆ ਗਿਆ ਸੀ। ਸ਼ੰਘਾਈ ਦੇ ਗੁਰਦੁਆਰੇ ਨੂੰ ਵੀ ਗ਼ਦਰ ਲਹਿਰ ਦੌਰਾਨ ਬਹੁਤ ਪ੍ਰਸਿੱਧੀ ਪ੍ਰਾਪਤ ਹੋਈ। ਹਾਂਗਕਾਂਗ ਦਾ ਗੁਰਦੁਆਰਾ ਵੀ ਗ਼ਦਰੀਆਂ ਦਾ ਇਕ ਤਰ੍ਹਾਂ ਨਾਲ ਮਿਲਣ ਸਥਾਨ ਬਣ ਗਿਆ ਸੀ ਕਿਉਂਕਿ ਸਾਰਿਆਂ ਪਾਸਿਆਂ ਤੋਂ ਆਉਣ ਵਾਲੇ ਜਹਾਜ਼ ਇਥੇ ਆ ਕੇ ਖੜ੍ਹੇ ਹੋ ਜਾਂਦੇ ਸਨ ਤੇ ਅਗਾਂਹ ਲਈ ਹੋਰ ਜਹਾਜ਼ ਲੈਣੇ ਪੈਂਦੇ ਸਨ। ਕਈ ਵਾਰ ਤਾਂ ਗੁਰਦੁਆਰਾ ਇਨਾਂ ਮੁਸਾਫਰਾਂ ਨਾਲ ਹੀ ਭਰਿਆ ਪਿਆ ਹੁੰਦਾ ਸੀ। ਕਾਮਾਗਾਟਾ ਮਾਰੂ ਜਹਾਜ਼ ਦਾ ਅਡੰਬਰ ਵੀ ਇਥੋਂ ਹੀ ਸ਼ੁਰੂ ਹੋਇਆ ਸੀ। ਅਸਲ ਵਿਚ ਹਾਂਗਕਾਂਗ ਵਿਚ ਗ਼ਦਰ ਲਹਿਰ ਦੀ ਆਗੂ ਸੀ ਹੀ ਉਥੋਂ ਦੀ ਗੁਰਦੁਆਰਾ ਕਮੇਟੀ।

ਗੁਰਦੁਆਰਿਆਂ ਨੇ ਗ਼ਦਰ ਪਾਰਟੀ ਨੂੰ, ਵਿਸ਼ੇਸ਼ ਕਰ ਕੇ ਵਿਦੇਸ਼ਾਂ ਵਿਚ, ਮਿਲ ਬੈਠ ਵਿਚਾਰਾਂ ਕਰਨ ਲਈ ਕੇਵਲ ਸਥਾਨ ਹੀ ਨਹੀਂ ਸਗੋਂ ਆਪਦੀ ਸ਼ਰਧਾ ਭਾਵਨਾ ਅਧੀਨ ਜੁੜ ਮਿਲ ਬੈਠਣ ਵਾਲੇ ਸਿਖ ਸ੍ਰੋਤੇ ਵੀ ਉਪਲਬੱਧ ਕਰਵਾਏ ਜਿਹੜੇ ਗ਼ਦਰੀਆਂ ਵਲੋਂ ਕੀਤੇ ਜਾਂਦੇ ਪਰਚਾਰ ਤੋਂ ਪ੍ਰਭਾਵਤ ਹੋ ਕੇ ਪਾਰਟੀ ਵਿਚ ਸ਼ਾਮਲ ਹੁੰਦੇ। ਗੁਰਦੁਆਰਿਆਂ ਨੇ ਹੀ ਗ਼ਦਰੀ ਕਵੀਆਂ ਤੇ ਬੁਲਾਰਿਆਂ ਨੂੰ ਅੱਗ ਉਗਲਦੀਆਂ ਕਵਿਤਾਵਾਂ ਤੇ ਤਕਰੀਰਾਂ ਕਰਨ ਲਈ ਸੁਨਹਿਰੀ ਮੌਕੇ ਪ੍ਰਦਾਨ ਕੀਤੇ ਜਿਨ੍ਹਾਂ ਤੋਂ ਬਿਨਾਂ ਸ਼ਾਇਦ ਨਾ ਤਾਂ ਜਨਸਾਧਾਰਣ ਵਿਚ ਇਨਾਂ ਜੋਸ਼ ਤੇ ਉਬਾਲ ਆ ਸਕਦਾ ਤੇ ਨਾ ਹੀ ਪਾਰਟੀ ਦਾ ਇਸ ਤਰ੍ਹਾਂ ਵਿਕਾਸ ਹੋ ਸਕਦਾ। ਗਿਆਨੀ ਭਗਵਾਨ ਸਿੰਘ ਤੇ 'ਦੁਖੀ' ਜੀ ਦੀਆਂ ਉਦਾਹਰਣਾ ਸਾਡੇ ਸਾਹਮਣੇ ਹਨ।

'ਦੁਖੀ' ਜੀ ਹਰ ਹਫ਼ਤੇ ਦੋ ਕਵਿਤਾਵਾਂ ਲਿਖਣ ਦੇ ਲੱਗਭਗ ਆਦੀ ਹੋ ਗਏ ਸਨ ਜਿਨ੍ਹਾਂ ਵਿਚੋਂ ਇਕ ਗ਼ਦਰ ਅਖ਼ਬਾਰ ਵਿਚ ਛਪਣ ਲਈ ਹੁੰਦੀ ਤੇ ਦੂਜੀ ਗੁਰਦੁਆਰੇ ਹੋਣ ਵਾਲੇ ਸਪਤਾਹਿਕ ਇਕੱਠ ਵਿਚ ਸ੍ਰੋਤਿਆਂ ਅਗੇ ਪੇਸ਼ ਕਰਨ ਲਈ। 'ਦੁਖੀ' ਜੀ ਜਿੰਨਾ ਚਿਰ ਵੈਨਕੋਵਰ ਰਹੇ, ਆਮ ਕਰਕੇ ਉਨ੍ਹਾਂ ਦਾ ਪਾਠਕ੍ਰਮ ਇਸੇ ਤਰ੍ਹਾਂ ਚਲਦਾ ਰਿਹਾ ਕਿ ਸ਼ਨਿਚਰਵਾਰ ਦੇ ਦਿਨ ਗੁਰਦੁਆਰੇ ਦੇ ਤਹਿਖਾਨੇ ਵਿਚ ਆਪ ਵਲੋਂ ਬਾਗੀਆਨਾਂ ਤਕਰੀਰ ਕੀਤੀ ਜਾਂਦੀ ਸੀ ਤੇ ਐਤਵਾਰ ਸਵੇਰੇ ਗੁਰਦੁਆਰੇ ਦੇ ਉਪਰਲੇ ਹਾਲ ਕਮਰੇ ਵਿਚ ਧਾਰਮਕ ਵਿਸ਼ੇ ਤੇ ਭਾਸ਼ਣ ਦਿੱਤਾ ਜਾਂਦਾ ਪਰ ਇਹ ਧਾਰਮਿਕ ਵਿਸ਼ਾ ਵੀ ਰਾਜਨੀਤਕ ਵਿਸੇ ਦੇ ਨੇੜੇ ਤੇੜੇ ਹੀ ਜਾ ਢੁਕਾਉਣਾ ਆਪ ਜਹੇ ਬੁਲਾਰੇ ਵਾਸਤੇ ਕੋਈ ਕਠਨ ਕੰਮ ਨਹੀਂ ਸੀ ਹੁੰਦਾ ਜਾਂ ਇਉਂ ਕਹਿ ਲਈਏ ਕਿ ਧਾਰਮਿਕਤਾ ਦੀ ਪੁਠ ਚਾੜ੍ਹ ਕੇ ਗੱਲ ਰਾਜਨੀਤੀ ਦੀ ਕੀਤੀ ਜਾਂਦੀ ਸੀ।

ਗਿਆਨੀ ਭਗਵਾਨ ਸਿੰਘ ਦੀਆਂ ਆਪਣੀਆਂ ਲਿਖੀਆਂ ਕਵਿਤਾਵਾਂ ਨਾਲ ਸ਼ਿੰਗਾਰੀਆਂ ਤਕਰੀਰਾਂ ਵੀ ਸੁੱਤਿਆਂ ਦਾ ਖ਼ੂਨ ਗਰਮਾਉਂਦੀਆਂ ਸਨ। ਬਾਬੂ ਹਰਨਾਮ ਸਿੰਘ ਕਾਹਰੀ ਸਾਹਰੀ ਵੀ ਅਕਸਰ ਗੁਰਦੁਆਰਿਆਂ ਵਿਚ ਹੋਏ ਇਕੱਠਾਂ ਵਿਚ ਹੀ ਬੋਲਿਆ ਕਰਦੇ ਸਨ। ਕੈਨੇਡਾ ਤੋਂ ਲੰਡਨ ਭੇਜੇ ਜਾਣ ਵਾਲੇ ਪ੍ਰਤੀਨਿਧਾਂ, ਜਿਨ੍ਹਾਂ ਵਿਚ ਪਹਿਲਾਂ ਭਾਈ ਬਲਵੰਤ ਸਿੰਘ ਖੁਰਦਪੁਰੀ ਗ੍ਰੰਥੀ ਤੇ ਗੁਰਦੁਆਰੇ ਦੇ ਚੋਬਦਾਰ ਨਾਰਾਇਣ ਸਿੰਘ ਨੂੰ ਚੁਣਿਆ ਗਿਆ ਸੀ, ਦਾ ਫ਼ੈਸਲਾ ਵੀ ਗੁਰੂ ਗੋਬਿੰਦ ਸਿੰਘ ਜੀ ਦੇ ਜਨਵਰੀ, 1913 ਵਿਚ ਅਵਤਾਰ ਦਿਵਸ ਦੇ ਦਿਨ ਗੁਰਦੁਆਰੇ ਵਿਚ ਹੀ ਲਿਆ ਗਿਆ ਸੀ। ਕਾਮਾਗਾਟਾ ਮਾਰੂ ਜਹਾਜ਼ ਹਥਿਆਉਣ ਸੰਬੰਧੀ ਲਗਭਗ 700 ਹਿੰਦੀਆਂ ਦਾ ਜਿਹੜਾ ਇੱਕਠ 31 ਮਈ, 1914 ਨੂੰ ਹੋਇਆ ਸੀ ਤੇ ਜਿਸ ਵਿਚ ਮੌਕੇ ਤੇ ਹੀ ਸੱਠ ਹਜ਼ਾਰ ਡਾਲਰ ਦੀ ਰਕਮ ਇੱਕਠੀ ਹੋ ਗਈ ਸੀ ਉਹ ਵੀ ਗੁਰਦੁਆਰੇ ਵਿਚ ਹੀ ਹੋਈ ਸੀ। ਗ਼ਦਰ ਅਖ਼ਬਾਰ ਰਾਹੀਂ ਸਭ ਪੰਜਾਬੀਆਂ ਨੂੰ ਗ਼ਦਰ ਪੜ੍ਹਨ ਲਈ ਪ੍ਰਚਾਰ ਵੀ ਗੁਰਦੁਆਰਿਆਂ ਵਿਚ ਹੀ ਕੀਤਾ ਗਿਆ। ਇਸ ਹਿਸਾਬ ਗੁਰਦੁਆਰੇ ਇਕ ਤਰ੍ਹਾਂ ਨਾਲ ਆਮ ਜਨਤਾ ਨੂੰ ਜਗਾਉਣ ਤੇ ਉਸ ਨੂੰ ਦੇਸ਼ ਭਗਤੀ ਦੀ ਜਾਗ ਲਾਉਣ ਵਿਚ ਬਹੁਤ ਸਾਰਥਕ ਹਿੱਸਾ ਪਾਉਂਦੇ। ਫਿਰ ਗ਼ਦਰ ਅਖ਼ਬਾਰ ਜਨਸਮੂਹ ਤੱਕ ਪਹੁੰਚਾਉਣ ਲਈ ਵੀ ਗੁਰਦੁਆਰਿਆਂ ਦਾ ਆਸਰਾ ਤਕਿਆ ਗਿਆ ਜਿਥੇ ਇਸ ਦਾ ਇਸ਼ਤਿਹਾਰ ਸੰਗਤਾਂ ਵਿਚ ਵੰਡਿਆ ਜਾਂਦਾ ਸੀ।

ਭਾਰਤ ਜਾਂ ਪੰਜਾਬ ਵਿਚ ਤਾਂ ਕੁਝ ਗੁਰਦੁਆਰੇ ਹੀ ਅਜਿਹੇ ਸਨ ਜਿਨ੍ਹਾਂ ਉਪਰ ਗ਼ਦਰੀਆਂ ਦਾ ਪ੍ਰਭਾਵ ਸੀ ਜਾਂ ਜਿਨ੍ਹਾਂ ਦੇ ਪ੍ਰਬੰਧਕ ਇਨ੍ਹਾਂ ਨਾਲ ਹਮਦਰਦੀ ਰਖਦੇ ਸਨ ਜਿਸ ਕਰਕੇ ਇਨ੍ਹਾਂ ਨੂੰ ਉਨ੍ਹਾਂ ਸਥਾਨਾਂ ਦੇ ਵਰਤਣ ਦੀ ਸਹੂਲਤ ਪ੍ਰਾਪਤ ਹੋ ਸਕੀ। ਝਾੜ ਸਾਹਿਬ ਦਾ ਗੁਰਦੁਆਰਾ ਇਸ ਪਖੋਂ ਕਾਫ਼ੀ ਪ੍ਰਸਿੱਧ ਸੀ। 23 ਨਵੰਬਰ 1914 ਨੂੰ ਝਾੜ ਸਾਹਿਬ ਵਿਚ ਇੱਕ ਬੈਠਕ ਬੁਲਾਈ ਗਈ ਜਿਸ ਵਿਚ ਬਹੁਤ ਸਾਰੇ ਗਦਰੀ ਮਿਲ ਬੈਠੇ ਪਰ ਕਾਫੀ ਸਾਰੇ ਸ਼ਾਮਿਲ ਹੋਣੋਂ ਰਹਿ ਵੀ ਗਏ ਸਨ। 26 ਨਵੰਬਰ ਨੂੰ ਹਮਲੇ ਕਰਨ ਦੀ ਤਾਰੀਖ਼ ਇਸੇ ਥਾਂ ਤਹਿ ਕੀਤੀ ਗਈ ਸੀ।

ਸਿੱਖ ਧਰਮ ਸਥਾਨਾਂ ਅਰਥਾਤ ਗੁਰਦੁਆਰਿਆਂ ਦੇ ਨਾਲ ਇਕ ਪ੍ਰਬੰਧਕੀ ਸੰਸਥਾ ਹੁੰਦੀ ਹੈ, ਗੁਰਦੁਆਰਾ ਪ੍ਰਬੰਧਕ ਕਮੇਟੀ ਜੋ ਗੁਰਦੁਆਰੇ ਦੀ ਕਿਸੇ ਖਿਤੇ ਵਿਚ ਭੂਮਿਕਾ ਲਈ ਜਿੰਮੇਵਾਰ ਹੁੰਦੀ ਹੈ। ਗ਼ਦਰ ਪਾਰਟੀ ਦੇ ਸੰਬੰਧ ਵਿਚ ਇਨ੍ਹਾ ਕਮੇਟੀਆਂ ਨੇ ਗਦਰੀਆਂ ਦੇ ਮੋਢੇ ਨਾਲ ਮੋਢਾ ਜੋੜ ਕੇ ਸੇਵਾ ਕੀਤੀ ਜਿਸ ਦੀ ਅਣਹੋਂਦ ਨਾਲ ਪਾਰਟੀ ਕਾਰਜਕ੍ਰਮ ਸ਼ਾਇਦ ਇੰਨੇ ਸੁਚਾਰੂ ਢੰਗ ਨਾਲ ਨੇਪਰੇ ਨਾ ਚੜ੍ਹ ਸਕਦੇ। ਉਦਾਹਰਣ ਵਜੋਂ ਗਦਰ ਲਹਿਰ ਨੂੰ ਗਰਮਾਉਣ ਦਾ ਇਕ ਕਾਰਨ ਹਿੰਦੀਆਂ ਦੇ ਪਰਿਵਾਰਾਂ ਦੇ ਅਮਰੀਕਾ ਕੈਨੇਡਾ ਜਾਣ ਦੀ ਲੋੜ ਤੇ ਸਰਕਾਰ ਵਲੋਂ ਉਸ ਵਿਚ ਪਾਏ ਜਾਂਦੇ ਅੜਿਕੇ ਇਕ ਸਮੇਂ ਭਖਵਾਂ ਮਸਲਾ ਸੀ ਜਿਸ ਸੰਬੰਧੀ ਮੁਕਦਮਾ ਗੁਰਦੁਆਰਾ ਕਮੇਟੀ ਨੇ ਹੀ ਲੜਿਆ ਸੀ।

## ਗੁਰਦੁਆਰਿਆਂ ਦੇ ਗ੍ਰੰਥੀਆਂ ਦੀ ਭੂਮਿਕਾ

ਅਮਰੀਕਾ ਕੈਨੇਡਾ ਵਿਚ ਗ਼ਦਰ ਪਾਰਟੀ ਤੇ ਲਹਿਰ ਦੇ ਵਿਕਾਸ ਵਿਚ ਤੇ ਇਸ ਤੇ ਸਮੇਂ ਸਮੇਂ ਪਏ ਸੰਕਟਾਂ ਦੀ ਨਵਿਰਤੀ ਵਿਚ ਗੁਰਦੁਆਰਿਆਂ ਦੇ ਗ੍ਰੰਥੀਆਂ ਨੇ ਕੋਈ ਘਟ ਹਿੰਮਤ ਨਹੀਂ ਮਾਰੀ। ਗ੍ਰੰਥੀਆਂ ਵਿਚ ਭਾਈ ਭਗਵਾਨ ਸਿੰਘ, ਭਾਈ ਬਲਵੰਤ ਸਿੰਘ ਖੁਰਦਪੁਰ, ਭਾਈ ਅਰਜਨ ਸਿੰਘ ਦੇ ਨਾਂ ਉੱਘੇ ਰਹੇ ਹਨ। ਭਾਈ ਬਲਵੰਤ ਸਿੰਘ ਹੋਰੀਂ ਤਾਂ ਜਦੋਂ ਕੈਨੇਡਾ

ਅਮਰੀਕਾ ਵਿਚੋਂ ਪ੍ਰਤੀਨਿਧ ਮੰਡਲ ਸਰਕਾਰ ਨਾਲ ਗਲਬਾਤ ਕਰਨ ਇੰਗਲੈਂਡ ਗਿਆ ਸੀ ਤਦ ਇਹ ਪੰਜਾਬ ਵਿਚ ਵੀ ਆਏ ਸਨ ਤੇ ਜਿਹੜੀ ਰਾਜਸੀ ਗਰਮੀ ਇਨ੍ਹਾਂ ਨੇ ਇਥੇ ਪੈਦਾ ਕੀਤੀ ਉਹਨੇ ਲੋਕਾਂ ਵਿਚ ਜਾਗ੍ਰਿਤੀ ਲਿਆਉਣ ਵਿਚ ਬਹੁਤ ਵੱਡਾ ਹਿੱਸਾ ਪਾਇਆ ਸੀ।

ਭਾਈ ਭਗਵਾਨ ਸਿੰਘ ਹੋਰੀਂ, ਜਿਨ੍ਹਾਂ ਦੇ ਪਿਛੇ ਕੈਨੇਡਾ ਵਿਚ ਬੇਲਾ ਸਿੰਘ ਗ਼ਦਾਰ ਤੇ ਉਸ ਦਾ ਸਾਥੀ ਪੁਲਸ ਇੰਸਪੈਕਟਰ ਹਾਪਕਿਨਸਨ ਹਥ ਧੋ ਕੇ ਪਏ ਹੋਏ ਸਨ, ਪਹਿਲਾਂ ਮਲਾਇਆ ਵਿਚ ਪੀਰਕ ਦੇ ਗੁਰਦੁਆਰੇ ਦੇ ਗ੍ਰੰਥੀ ਸਨ ਜਿਸ ਕਰ ਕੇ ਜਨਤਾ ਵਿਚ ਉਨ੍ਹਾਂ ਦੇ ਬੋਲਣ ਦਾ ਅਭਿਆਸ ਤੇ ਤਕਰੀਰ ਦਾ ਸ੍ਰੋਤਿਆਂ ਉਪਰ ਪੈਂਦਾ ਜਾਦੂਮਈ ਪ੍ਰਭਾਵ ਸ੍ਰੋਤਿਆਂ ਨੂੰ ਨਾਲ ਜੋੜਨ ਵਿਚ ਸਫਲ ਰਹਿੰਦੇ ਸਨ। ਸਰਕਾਰ ਨੂੰ ਇਹੋ ਜਿਹੀ ਹਰਕਤ ਰੜਕਦੀ ਸੀ। 1913 ਦੇ ਪਹਿਲੇ ਮਹੀਨਿਆਂ ਵਿਚ ਉਨ੍ਹਾਂ ਦੇ ਕੈਨੇਡਾ ਆਉਣ ਤੇ ਗ਼ਦਰ ਲਹਿਰ ਨੂੰ ਇੱਕ ਹੁਲਾਰਾ ਮਿਲਿਆ। ਉਹ ਪਰਵਾਸੀ ਭਾਰਤੀਆਂ ਦੇ ਸਮਾਜੀ ਧਾਰਮਿਕ ਇਕੱਠਾਂ ਵਿਚ ਵੀ ਸਰਕਾਰ ਵਿਰੁੱਧ ਜ਼ਬਰਦਸਤ ਭੰਡੀ ਪ੍ਰਚਾਰ ਕਰਦੇ। ਆਪਣੇ ਸੰਬੋਧਨਾਂ ਵਿਚ ਉਹ ਗੁਰੂ ਗੋਬਿੰਦ ਸਿੰਘ ਜੀ ਦੀਆਂ ਬੀਰ ਰਸੀ ਰਚਨਾਵਾਂ ਦੇ ਹਵਾਲੇ ਦੇ ਕੇ ਸ੍ਰੋਤਿਆਂ ਵਿਚ ਜੋਸ਼ ਭਰਨ ਦਾ ਕੰਮ ਕਰਦੇ। ਆਪਸ ਵਿਚ ਮਿਲਣ ਸਮੇਂ ਕ੍ਰਾਂਤੀਕਾਰੀ ਸੰਬੋਧਨ ਸ਼ਬਦ 'ਬੰਦੇ ਮਾਤਰਮ' ਦੇ ਪ੍ਰਯੋਗ ਤੇ ਵੀ ਉਹ ਬਹੁਤ ਜ਼ੋਰ ਦਿੰਦੇ ਸਨ। ਇਸ ਕਰ ਕੇ ਕੈਨੇਡਾ ਆਉਣ ਦੇ ਤਿੰਨ ਮਹੀਨਿਆਂ ਦੇ ਵਿੱਚ ਵਿੱਚ ਹੀ ਹਾਪਕਿਨਸਨ ਵਲੋਂ ਉਨ੍ਹਾਂ ਦਾ ਬਿਸਤਰਾ ਗੋਲ ਕਰ ਦਿੱਤਾ ਗਿਆ ਸੀ। ਗੋਲ ਵੀ ਇਸ ਤਰ੍ਹਾਂ ਕੀਤਾ ਸੀ ਕਿ ਮੁਸ਼ਕਾਂ ਬੰਨ੍ਹ ਕੇ ਅਦਾਲਤੀ ਹੁਕਮ ਦੇ ਵਿਰੁੱਧ ਗੱਡੀ ਵਿੱਚ ਸੁੱਟ ਕੇ ਸਰਹੱਦੋਂ ਪਾਰ ਭੇਜ ਦਿੱਤਾ ਸੀ।

ਗ਼ਦਰੀਆਂ ਦੀਆਂ ਯੋਜਨਾਵਾਂ ਨੂੰ ਅਸਫਲ ਕਰਨ ਲਈ ਮਹਾਰਾਜਾ ਪਟਿਆਲਾ ਨੇ ਜਿਹੜੀਆਂ ਤਜ਼ਵੀਜ਼ਾਂ ਸਰਕਾਰ ਨੂੰ ਦਿੱਤੀਆਂ ਸਨ ਉਨ੍ਹਾਂ ਵਿਚ ਅਮਰੀਕਾ ਨੂੰ ਸਰਕਾਰੀ ਸੂਹੀਏ ਗ੍ਰੰਥੀਆਂ ਜਾਂ ਵਿਦਿਆਰਥੀਆਂ ਦੇ ਭੇਸ ਵਿਚ ਭੇਜੇ ਜਾਣ ਦੀ ਗੱਲ ਹੀ ਸੀ।

ਨਹਿਰੂ ਪਰਿਵਾਰ ਦੇ ਇੱਕ ਨਜ਼ਦੀਕੀ ਰਿਸ਼ਤੇਦਾਰ ਨੇ ਅਮਰੀਕਾ ਵਿਚ ਗ਼ਦਰ ਪਾਰਟੀ ਵਿਰੁੱਧ ਤੇ ਕਾਂਗਰਸ ਦੇ ਪੱਖ ਵਿਚ ਪ੍ਰਚਾਰ ਕੀਤਾ ਜਿਸ ਨਾਲ ਗ਼ਦਰ ਲਹਿਰ ਨੂੰ ਨੁਕਸਾਨ ਹੋਣ ਦਾ ਖਤਰਾ ਖੜ੍ਹਾ ਹੋ ਗਿਆ ਸੀ। ਇਸ ਖਤਰੇ ਨੂੰ ਰੋਕਣ ਲਈ ਵੀ ਜਿਹੜਾ ਸਾਧਨ ਸੋਚਿਆ ਗਿਆ ਉਹ ਗ੍ਰੰਥੀ ਦੇ ਰੂਪ ਵਿਚ ਹੀ ਸੀ ਕਿਉਂਕਿ ਭਾਈ ਅਰਜਨ ਸਿੰਘ ਲਾਹੌਰ ਵਾਲੇ ਨੂੰ ਸਟਾਕਟਨ ਗੁਰਦੁਆਰੇ ਦਾ ਗ੍ਰੰਥੀ ਥਾਪ ਕੇ ਨਹਿਰੂ ਪਰਿਵਾਰ ਨਾਲ ਗੁਰਦੁਆਰੇ ਦੇ ਪਲੇਟ ਫਾਰਮ ਤੋਂ ਹੀ ਨਜਿੱਠਣ ਦਾ ਕਾਰਜ ਸੌਂਪਿਆ ਗਿਆ ਸੀ।

## ੲ. ਧਾਰਮਕ ਰਸਮਾਂ ਦਾ ਪ੍ਰਯੋਗ

### ਧਾਰਮਕ ਦੀਵਾਨ

ਦੀਵਾਨ ਆਮ ਕਰਕੇ ਉਸ ਇਕੱਠ ਨੂੰ ਕਿਹਾ ਜਾਂਦਾ ਹੈ ਜਿਥੇ ਅਕਸਰ ਧਰਮਪ੍ਰਾਯਣ ਜਾਂ ਧਰਮ ਦੇ ਅਨੁਆਈ ਧਾਰਮਿਕ, ਅਧਿਆਤਮਿਕ ਵਿਚਾਰਾਂ ਜਾਂ ਪ੍ਰਭੂ-ਸੰਕੀਰਤਨ ਲਈ ਜੁੜ ਬੈਠਦੇ ਹਨ। ਗ਼ਦਰ ਪਾਰਟੀ ਦੇ ਇਤਿਹਾਸ ਤੇ ਨਜ਼ਰ ਮਾਰਿਆਂ ਸਾਨੂੰ ਇੰਨ੍ਹਾਂ ਦੀਵਾਨਾਂ ਦਾ ਪ੍ਰਯੋਗ ਗ਼ਦਰ ਅਤੇ ਗ਼ਦਰ ਪਾਰਟੀ ਦੇ ਉਦੇਸ਼ਾਂ ਦੇ ਪ੍ਰਚਾਰ ਲਈ ਕੀਤਾ ਗਿਆ ਵੀ ਮਿਲਦਾ ਹੈ। ਭਾਈ ਰਣਧੀਰ ਸਿੰਘ ਦੇ ਜਥੇ ਦਾ ਤਾਂ ਇਹ ਖਾਸਾ ਰਿਹਾ ਕਿ ਉਨ੍ਹਾਂ ਦੇ ਦੀਵਾਨਾਂ ਵਿਚ ਅਜਿਹਾ ਅਕਸਰ ਕਰਿਆ ਕਰਦੇ।

ਦਿੱਲੀ ਵਿਚ ਵਾਇਸਰਾਇ ਦੇ ਦਫਤਰ ਦੀ ਇਮਾਰਤ ਦੀ ਉਸਾਰੀ ਕਾਰਨ ਗੁਰਦੁਆਰਾ ਰਕਾਬਗੰਜ ਦੀ ਦੀਵਾਰ ਢਾਹ ਕੇ ਸੜਕ ਸਿੱਧੀ ਕੀਤੇ ਜਾਣ ਦਾ ਮਾਮਲਾ ਵੀ ਸਰਕਾਰ ਦੇ ਵਿਰੁੱਧ ਉਨ੍ਹੀਂ ਦਿਨ੍ਹੀਂ ਕਾਫੀ ਗਰਮ ਸੀ। ਗ਼ਦਰ ਪਾਰਟੀ ਵਾਲੇ ਵੀ ਲੋਕਾਂ ਨੂੰ ਸਰਕਾਰ ਵਿਰੁੱਧ ਗਰਮਾਉਣ ਲਈ ਇਸ ਦਾ ਪ੍ਰਯੋਗ ਕਰਦੇ ਸਨ। ਗ਼ਦਰ ਗੂੰਜਾਂ ਦੇ ਕਵੀਆਂ ਵਲੋਂ ਵੀ ਇਸ ਮਾਮਲੇ ਵਿਚ ਚੁਪ ਧਾਰੀ ਰੱਖਣ ਦਾ ਮਿਹਣਾ ਮਾਰਿਆ ਗਿਆ ਮਿਲਦਾ ਹੈ। ਉਹ ਤਾਂ ਸਗੋਂ ਪੰਜਾਬ ਦੀ ਸੱਭ ਤੋਂ ਵੱਡੀ ਗਾਲ੍ਹ ਕੱਢਣ ਵਾਲੀ ਗੱਲ 'ਆਪਣੇ ਪਿਉ ਦਾ ਪੁੱਤਰ ਨਾ ਹੋਣ' ਕਹਿਣ ਤਕ ਵੀ ਗਏ। ਗ਼ਦਰ ਪਾਰਟੀ ਵਲੋਂ ਲੋਕਾਂ ਨੂੰ ਸਰਕਾਰ ਵਿਰੁੱਧ ਲਾਮਬੰਦ ਕਰਨ ਦੇ ਖਿਆਲ ਨਾਲ ਜਿਹੜੇ ਕਿਤਾਬਚੇ ਛਾਪ ਕੇ ਵੰਡਣ ਦਾ ਕਾਰਜ ਆਰੰਭਿਆ ਗਿਆ ਸੀ ਉਨ੍ਹਾਂ ਵਿਚ ਹੀ ਇਕ 'ਰਕਾਬਗੰਜ' ਨਾਂ ਦਾ ਕਿਤਾਬਚਾ ਵੀ ਸੀ।

ਭਾਈ ਰਣਧੀਰ ਸਿੰਘ ਹੋਰੀਂ ਸਿੱਖਾਂ ਦੇ ਘਰੀਂ ਅਖੰਡਪਾਠ ਕਰਦੇ ਜਾਂ ਦੀਵਾਨ ਲਾਉਂਦੇ ਤਦ ਇਸ ਗੁਰਦੁਆਰੇ ਦੀ ਚਰਚਾ ਆਮ ਕਰਦੇ। ਉਨ੍ਹਾਂ ਦੇ ਸਾਥੀਆਂ ਵਲੋਂ ਵੀ ਪਿੰਡਾਂ ਵਿਚ ਇਸ ਸੰਬੰਧ ਵਿਚ ਤਕਰੀਰਾਂ ਕੀਤੇ ਜਾਣ ਦਾ ਜ਼ਿਕਰ ਸਰਕਾਰੀ ਮਿਸਲਾਂ ਵਿਚ ਵੀ ਮਿਲਦਾ ਹੈ। ਮਾਲਵੇ ਦੇ ਗ਼ਦਰੀ ਆਗੂ ਗੁਜਰਵਾਲ ਪਿੰਡ ਵਿਚ ਇਕ ਅਖੰਡਪਾਠ ਦੇ ਮੌਕੇ ਇਕੱਠ ਹੋਏ ਜਿਨ੍ਹਾਂ ਨੇ ਗ਼ਦਰ ਲਹਿਰ ਦੀ ਸਹਾਇਤਾ ਕੀਤੇ ਜਾਣ ਲਈ ਲੋਕਾਂ ਨੂੰ ਪਰੇਰਿਆ।

ਗ਼ਦਰ ਪਾਰਟੀ ਨੇ ਧਾਰਮਿਕ ਤੇ ਸਮਾਜਕ ਮੇਲਿਆਂ ਉਪਰ ਇਕੱਠੀ ਹੋਈ ਜਨਤਾ ਨਾਲ ਸੰਪਰਕ ਕਰਨ ਲਈ ਮੇਲਿਆਂ ਦਾ ਪ੍ਰਯੋਗ ਵੀ ਕੀਤਾ। ਤਰਨਤਾਰਨ ਦੀ ਮੱਸਿਆ ਦਾ ਮੇਲਾ ਪੰਜਾਬ ਦੇ ਧਾਰਮਿਕ ਮੇਲਿਆਂ ਵਿਚ ਬਹੁਤ ਪ੍ਰਸਿੱਧ ਰਿਹਾ ਹੈ। 17 ਨਵੰਬਰ 1914 ਦੇ ਦਿਨ ਇਸ ਮੇਲੇ ਉਪਰ ਗ਼ਦਰੀਆਂ ਵਲੋਂ ਇਕ ਬੈਠਕ ਬੁਲਾਈ ਗਈ ਸੀ। ਨਨਕਾਣਾ ਸਾਹਿਬ ਦਾ ਕੱਤਕ ਪੂਰਨਮਾਸ਼ੀ ਦਾ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਦਿਵਸ ਸੰਬੰਧੀ ਲਗਦਾ ਮੇਲਾ ਤਾਂ ਇੰਨਾ ਪ੍ਰਸਿੱਧ ਸੀ ਕਿ ਸਭ ਵਰਗਾਂ, ਧਰਮਾਂ ਤੇ ਸ਼੍ਰੇਣੀਆਂ ਦੇ ਲੋਕ ਇਸ ਉਪਰ ਹੁਮ ਹੁਮਾ ਕੇ ਪੁੱਜਦੇ। 2 ਨਵੰਬਰ, 1914 ਨੂੰ ਹੋਏ ਮੇਲੇ ਤੇ ਗ਼ਦਰ ਦੀ ਤਿਆਰੀ ਵਿਚਾਰਨ ਲਈ ਕਰਤਾਰ ਸਿੰਘ ਸਰਾਭਾ, ਭਾਈ ਜਗਤ ਸਿੰਘ ਸੁਰ ਸਿੰਘ, ਭਾਈ ਚੰਨਣ ਸਿੰਘ ਬੂੜ ਚੰਦ, ਭਾਈ ਕਾਲਾ ਸਿੰਘ ਜਗਤ ਪੁਰ ਤੇ ਭਾਈ ਪਿਆਰਾ ਸਿੰਘ ਲੰਗੇਰੀ ਆਦਿ ਗ਼ਦਰੀ ਇਕੱਠੇ ਹੋਏ ਸਨ।

ਜਦੋਂ ਅੰਮ੍ਰਿਤਸਰ, ਲਾਹੌਰ ਤੇ ਜਲੰਧਰ ਜ਼ਿਲਿਆਂ ਵਿਚ ਗ਼ਦਰ ਪਾਰਟੀ ਦੀਆਂ ਸਰਗਰਮੀਆਂ ਜਾਰੀ ਸਨ ਪਰ ਆਮ ਜਨਤਾ ਨਾਲ ਸੰਪਰਕ ਕਾਇਮ ਕਰਨ ਦੇ ਖਿਆਲ ਨਾਲ ਨਨਕਾਣਾ ਸਾਹਿਬ ਦੇ ਵਾਰਸ਼ਕ ਮੇਲੇ ਤੇ, ਗੁਜਰਾਂਵਾਲਾ, ਖਾਸਾ, ਤਰਨਤਾਰਨ ਅਤੇ ਇੱਕ ਛੋਟੇ ਜਿਹੇ ਗੁਰਦੁਆਰੇ ਝਾੜ ਸਾਹਿਬ ਵਿਚ ਵੀ ਬੈਠਕਾਂ ਹੋਈਆਂ।

## ਧਾਰਮਕ ਰਸਮਾਂ ਦਾ ਪ੍ਰਯੋਗ

### ਅਖੰਠ ਪਾਠ

ਗੁਰਬਾਣੀ ਸਾਧਾਰਨ ਜਾਂ ਅਖੰਡ ਪਾਠ ਸਿੱਖ ਪਰਿਵਾਰਾਂ ਵਿਚ, ਖ਼ੁਸ਼ੀ-ਗਮੀ ਦੇ ਮੌਕਿਆਂ ਤੇ, ਅਕਸਰ ਹੁੰਦੇ ਰਹਿੰਦੇ ਹਨ ਜਿਨ੍ਹਾਂ ਦੇ ਭੋਗ ਸਮਾਗਮਾਂ ਵਿਚ ਪਰਿਵਾਰ ਦੇ ਸਕੇ ਸੰਬੰਧੀ, ਸ਼ਰੀਕਾਂ ਭਾਈਚਾਰਾ ਤੇ ਸੱਜਣ ਸਨੇਹੀ ਸਭ ਨਿਮੰਤ੍ਰਤ ਹੁੰਦੇ ਹਨ ਜਿਸ ਦੇ ਫਲਸਰੂਪ ਇਕੱਠ ਕਈ ਵਾਰ ਚੰਗਾ ਵੱਡਾ ਵੀ ਹੋ ਜਾਂਦਾ ਹੈ। ਗ਼ਦਰ ਪਾਰਟੀ ਦੇ ਸਰਗਰਮ ਲੋਕਾਂ ਦਾ ਮੁੱਖ ਮਨੋਰਥ ਜਿਵੇਂ ਕਿਵੇਂ ਲੋਕਾਂ ਨੂੰ ਸਰਕਾਰ ਦੇ ਵਿਰੁੱਧ ਹਰਕਤ ਵਿਚ ਲਿਆਉਣਾ ਹੁੰਦਾ ਸੀ। ਇਸ ਲਈ ਆਪਣਾ ਸੰਦੇਸ਼ ਜਨਸਾਧਾਰਣ ਤਕ ਪਹੁੰਚਾਉਣ ਲਈ ਅਜਿਹੇ ਮੌਕਿਆਂ ਦਾ ਪੂਰਾ ਲਾਭ

ਲੈਂਦੇ। 'ਲੁਧਿਆਣੇ' ਵਿਚ ਭਾਈ ਰਣਧੀਰ ਸਿੰਘ ਨਾਰੰਗਵਾਲ (ਲੁਧਿਆਣਾ) ਆਪਣੇ ਦੀਵਾਨਾਂ ਤੇ ਅਖੰਡ ਪਾਠਾਂ ਦੇ ਜੋੜ ਮੇਲਿਆਂ ਉਤੇ ਗੁਰਦੁਆਰਾ ਰਕਾਬਗੰਜ, ਦਿੱਲੀ ਦੀ ਦੀਵਾਰ ਸਰਕਾਰ ਵਲੋਂ ਢਾਏ ਜਾਣ ਵਿਰੁੱਧ ਰੋਸ ਪ੍ਰਗਟਾਉਂਦੇ ਤੇ ਨਾਲ ਹੀ ਗ਼ਦਰ ਦੀ ਗੱਲ ਵੀ ਕਰ ਲੈਂਦੇ।

## ਸਾਧੂ ਪਹਿਰਾਵੇ ਦਾ ਪ੍ਰਯੋਗ

ਆਪਣੇ ਉਦੇਸ਼ ਦੀ ਪੂਰਤੀ ਲਈ ਗ਼ਦਰ ਪਾਰਟੀ ਦੇ ਕਾਰਕੁਨਾਂ ਤੇ ਆਗੂਆਂ ਨੇ ਅਜੀਬ ਕਾਢਾਂ ਤੋਂ ਕੰਮ ਲਿਆ। ਸਾਧੂਆਂ ਦੇ ਭੇਸ ਦਾ ਪ੍ਰਯੋਗ ਕਰ ਕੇ ਉਨ੍ਹਾਂ ਨੇ ਸਰਕਾਰ ਦੀਆਂ ਅੱਖਾਂ ਵਿਚ ਘਟਾ ਤਾਂ ਪਾਇਆ ਹੀ ਨਾਲ ਹੀ ਆਪਣੇ ਉਦੇਸ਼ ਦੀ ਪੂਰਤੀ ਕਰਨ ਲਈ ਉਹ ਸਗੋਂ ਬੇਖੌਫ ਹੋ ਕੇ ਵਿਚਰਦੇ। ਭਾਰਤ ਭਰ ਵਿਚ ਇਨਕਲਾਬ ਵਾਸਤੇ ਲੋਕਾਂ ਨੂੰ ਜਾਗ੍ਰਿਤ ਵਿਚ ਲਿਆਉਣ ਲਈ ਵਿਸ਼ਨੂ ਗਣੇਸ਼ ਪਿੰਗਲੇ ਨੇ ਇਸੇ ਪਹਿਰਾਵੇ ਵਿਚ ਦੇਸ਼ ਭਰ ਦਾ ਰਟਨ ਕੀਤਾ ਸੀ। ਬਾਲ ਗੰਗਾਧਰ ਤਿਲਕ ਨੂੰ ਦੇਸ਼ ਨਿਰਵਾਸਤ ਕੀਤੇ ਜਾਣ ਤੇ ਰੋਸ ਵਜੋਂ ਸਰਦਾਰ ਅਜੀਤ ਸਿੰਘ ਨੇ ਵੀ ਸਾਧਾਂ ਵਾਲਾ ਪਹਿਰਾਵਾ ਧਾਰਨ ਕਰ ਲਿਆ ਸੀ ਜਿਸ ਨੂੰ ਤਿਲਕ ਜੀ ਦੀ ਵਾਪਸੀ ਤਕ ਪਹਿਨਣ ਦਾ ਉਨ੍ਹਾਂ ਨੇ ਪ੍ਰਣ ਲਿਆ ਸੀ। ਪਿਆਰਾ ਸਿੰਘ ਲੰਗੇਰੀ ਦਾ ਤਾਂ ਡੇਰਾ ਹੀ ਬਿੰਝੋ (ਜ਼ਿਲਾ ਨਵਾਂ ਸ਼ਹਿਰ) ਦੇ ਇਕ ਸਾਧੂ ਦੇ ਡੇਰੇ ਹੁੰਦਾ ਸੀ।

## ਇਤਿਹਾਸ ਨਾਲ ਜੁੜੀਆਂ ਹੋਈਆਂ ਚੀਜ਼ਾਂ ਦੇ ਪ੍ਰਯੋਗ ਨਾਲ

ਇਹ ਬੜੀ ਅਸਚਰਜ ਜਨਕ ਗੱਲ ਹੈ ਕਿ ਗ਼ਦਰ ਨੂੰ ਸਫ਼ਲ ਕਰਨ ਹਿਤ ਗ਼ਦਰੀਆਂ ਨੇ ਮੌਕੇ ਤੇ ਜਿਹੜਾ ਹਥਿਆਰ ਕੰਮ ਆ ਸਕਿਆ ਉਸ ਦੀ ਵਰਤੋਂ ਕਰਨ ਦਾ ਪੂਰਾ ਲਾਹਾ ਲਿਆ। ਸੰਗੀਤ ਜਾਂ ਕੀਰਤਨੀ ਸਾਜ਼ਾਂ ਦੇ ਪ੍ਰਯੋਗ ਦੀ ਗੱਲ ਕਿਸੇ ਦੇ ਦਿਮਾਗ਼ ਵਿਚ ਛੇਤੀ ਸ਼ਾਇਦ ਨਾ ਆ ਸਕੇ ਪਰ ਇੱਕ ਉਦਾਹਰਣ ਸਾਨੂੰ ਗ਼ਦਰ ਪਾਰਟੀ ਦੇ ਇਤਿਹਾਸ ਵਿਚੋਂ ਅਜਿਹੀ ਵੀ ਮਿਲਦੀ ਹੈ। 19 ਫਰਵਰੀ ਰਾਤ ਦੇ ਨੌਂ ਵਜੇ ਭਾਈ ਕਰਤਾਰ ਸਿੰਘ ਸਰਾਭਾ ਦੀ ਕਮਾਨ ਹੇਠ ਭਾਈ ਗਾਂਧਾ ਸਿੰਘ ਕਚਰਭੰਨ, ਭਾਈ ਈਸ਼ਰ ਸਿੰਘ ਢੁਢੀਕੇ, ਭਾਈ ਉਤਮ ਸਿੰਘ ਹਾਂਸ, ਅਰਜਨ ਸਿੰਘ ਖੁਖਰਾਣਾ ਆਦਿ ਕੁਝ ਗ਼ਦਰੀ ਲੀਡਰ ਤੇ ਭਾਈ ਰਣਧੀਰ ਸਿੰਘ (ਨਾਰੰਗਵਾਲ) ਦੇ ਜੱਥੇ ਦੇ 50-60 ਆਦਮੀ ਫਿਰੋਜ਼ਪੁਰ ਗੱਡੀਓਂ ਉਤਰੇ ਤੇ ਚਾਂਦਮਾਰੀ ਵੱਲ ਚਲੇ ਗਏ। ਇਹਨਾਂ ਪਾਸ ਢੋਲਕੀ ਤੇ ਹਰਮੋਨੀਅਮ ਸੀ, ਰਾਹ ਵਿਚ ਉਹ ਇੱਕ ਪਹਿਰੇ ਦੀ ਗਸ਼ਤੀ ਗਾਰਦ ਨੂੰ ਮਿਲੇ, ਜੋ ਛਾਉਣੀਆਂ ਨੂੰ ਚੌਕਸ ਕਰ ਦੇਣ ਕਰ ਕੇ ਗ਼ਦਰੀਆਂ ਦੀ ਤਾੜ ਵਿਚ ਘੁੰਮ ਰਹੀ ਸੀ। ਗਾਰਦ ਨੇ ਪੁਛਿਆ ਤਾਂ ਜਵਾਬ ਦਿਤਾ ਗਿਆ ਕਿ ਇਹ ਤਾਂ ਰਾਗੀ ਜੱਥਾ ਹੈ ਤੇ ਕਿਸੇ ਵਿਆਹ ਉਤੇ ਕੀਰਤਨ ਕਰਨ ਜਾ ਰਿਹਾ ਹੈ।' ਇਹ ਲੋਕ ਫੜੇ ਜਾਣੋ ਬਚ ਗਏ।

ਆਪਣਾ ਫਰਜ਼ ਹੈ ਫਿਰ ਸਫਲਤਾ ਅਕਾਲ ਪੁਰਖ ਦੇਵੇਗਾ। ਸਰਦਾਰ ਅਜੀਤ ਸਿੰਘ ਨੇ ਆਪਣੀ 21 ਅਪ੍ਰੈਲ, 1907 ਦੀ ਤਕਰੀਰ ਵਿੱਚ ਵੀ ਜਿਹੜੀ ਗੱਲ ਆਖੀ ਸੀ ਉਹ ਵੀ ਰੱਬ ਤੇ ਭਰੋਸੇ ਵਾਲੀ ਸੀ। ਉਨ੍ਹਾਂ ਕਿਹਾ ਸੀ ਕਿ ਚਾਹੇ ਅੰਗਰੇਜ਼ਾਂ ਕੋਲ ਬੰਦੂਕਾਂ, ਰਫਲਾਂ ਤੇ ਹਥਿਆਰ ਹਨ ਤਦ ਵੀ ਉਨ੍ਹਾਂ ਨੂੰ ਇੱਕ ਪਲ ਵਿਚ ਕਾਫ਼ੂਰ ਕਰ ਦਿੱਤਾ ਜਾਵੇਗਾ ਕਿਉਂਕਿ ਆਪਣੇ ਲਤਾੜੇ ਹੋਏ ਲੋਕਾਂ ਦੀ ਮਦਦ ਲਈ ਅਕਾਲ ਪੁਰਖ ਆਪ ਬਹੁੜੇਗਾ। ਗ਼ਦਰ ਗੂੰਜਾਂ ਦੇ ਕਵੀਆਂ ਰਾਹੀਂ ਸਾਨੂੰ ਇਸ ਧਾਰਨਾ ਦਾ ਗਿਆਨ ਹੁੰਦਾ ਹੈ :

ਛੇਤੀ ਗ਼ਦਰ ਮਚੌਣ ਦੀ ਕਰੋ ਤਿਆਰੀ,
ਫਤੇਹ ਦੇਵਸੀ ਤੁਸਾਂ ਅਕਾਲ ਸਿੰਘੋ।

ਅ-ਉਠੋ ਕਰੋ ਹਿੰਮਤ ਰਬ ਮੇਹਰ ਕਰਸੀ,
ਬਣੋ ਮਰਦ ਹੁਣ ਹੌਂਸਲਾ ਢਾਇਆ ਕਿਉਂ ?

ਭਾਈ ਸੱਜਣ ਸਿੰਘ ਨੇ ਵੀ ਲਿਖਿਆ ਹੈ :

ਨਿਡਰ ਇਹ ਮਸ਼ਹੂਰ ਬਹਾਦਰ ਗੁਰੂ ਗੋਬਿੰਦ ਦੇ ਚੇਲੇ।
ਧਰਮ ਦੀ ਖਾਤਰ ਪਿਉ ਪੁਤ ਜਿਸ ਨੇ, ਮੌਤ ਨਦੀ ਵਿਚ ਠੇਲ੍ਹੇ।
ਦਿਨ ਛਿਪਦੇ ਦੇ ਨਾਲ ਅਸੀਂ ਸਭ ਪੜ੍ਹਨ ਬਾਣੀਆਂ ਲਗੇ।
ਤੇਰੀ ਕੁਦਰਤ ਤੂੰ ਹੀ ਜਾਣੇ, ਪਤਾ ਨਹੀਂ ਕੁਛ ਲਗਦਾ।
ਹੁਕਮੀ ਦਰਿਆ ਲਹਿਰਾਂ ਮਾਰੇ, ਜਿਵੇਂ ਵਗਾਵੇਂ ਵਗਦਾ।

## ਹਵਾਲੇ ਤੇ ਟਿੱਪਣੀਆਂ


1. ਸ਼ਾਹ ਮੁਹੰਮਦ, ਜੰਗਨਾਮਾ।
2. ਗੁਰਚਰਨ ਸਿੰਘ ਸਹਿਸਰਾ, ਗਦਰ ਪਾਰਟੀ ਦਾ ਇਤਿਹਾਸ, ਜਲੰਧਰ, 1969, ਪੰਨਾ 206
3. ਜਸਵੰਤ ਸਿੰਘ ਜਸ, ਬਾਬਾ ਸੋਹਨ ਸਿੰਘ ਭਕਨਾ, ਜਲੰਧਰ, 1973, ਪੰਨਾ 21
4. ਡਾ. ਕੇਸਰ ਸਿੰਘ, ਸੰਪਾ., ਗਦਰ ਲਹਿਰ ਦੀ ਕਵਿਤਾ, ਪਟਿਆਲਾ, 1995, ਪੰਨਾ 48
5. Majumdar, R.C., History of Freedom Moment of India, Calcutta, 1971, p. 116.
6. Narang Gokal Chand, Transformation of Sikh Society, Lahore, 1945, p. 26.
7. Daily Madras Times, 26. 1. 1872
8. Grob, N. Gerald & George Athon Billias, From Puritanism to the First Party System. New York, 1972, p. 24.
9. Sumit Sarkar, Modern India, Delhi, 1984, p. 78.
10. Encyclopaedia Britannica, 1965 Ed.
11. Home Deptt., Pol A, Feb. 1872, No. 59-65.
12. Quoted by Dr. Sher Singh, Social Political Philosophy of Guru Gobind Singh, Delhi, p. 223.
13. Puri, Harish, Ghadar Movement, Ideology, Organisation and Strategy, Amritsar, p. 5.
14. Address presented by Sikh Chiefs at Amritsar to the Lt. Governor of Punjab, on 22. 3. 1872.
15. ਗਦਰ ਦੀ ਗੂੰਜ, ਸਨਫਰਾਂਸਿਸਕੋ, 1931, ਨੰਬਰ 1, ਬੈਂਤ 11.


**ਲੇਖਕ ਨੇ ਇਹ ਲੇਖ ਲਿਖਣ ਲਈ 128 ਪੁਸਤਕਾਂ ਵਿਚੋਂ ਹਵਾਲੇ ਲਏ ਹਨ।**


* ਐ. ਏ. (ਅੰਗਰੇਜ਼ੀ ਤੇ ਇਤਿਹਾਸ)
ਸ਼ਾਹਪੁਰ (ਫਿਲੌਰ)
(ਪੰਜਾਬ, ਭਾਰਤ)

6

# ਕਾਮਾਗਾਟਾਮਾਰੂ ਜਹਾਜ਼ ਦਾ ਦੁਖਾਂਤ

- *ਦੇਵਿੰਦਰ ਸਿੰਘ ਗਿੱਲ

ਬਰਤਾਨੀਆ ਹਕੂਮਤ ਨੇ ਸੰਸਾਰ ਦੇ ਕਿਸੇ ਵੀ ਹਿੱਸੇ 'ਤੇ ਰਾਜ ਕੀਤਾ ਤਾਂ ਉਹਨਾਂ ਨੇ ਆਪਣੀ ਨੀਤੀ 'ਫੁੱਟ ਪਾਓ ਤੇ ਰਾਜ ਕਰੋ' ਨੂੰ ਉਸ ਦੇਸ਼ ਵਿਚ ਅਪਣਾਇਆ। ਭਰਾ ਭਰਾ ਨੂੰ ਫੁੱਟ ਪਾ ਕੇ ਲੜਾ ਛੱਡਿਆ, ਧਰਮਾਂ ਦੇ ਆਪਸੀ ਫਿਰਕਿਆਂ ਨੂੰ ਲੜਾਇਆ, ਉਹ ਸਰਕਾਰ ਆਪਣੇ ਸਵਾਰਥ ਹਿਤ ਕੁਝ ਵੀ ਕਰ ਸਕਦੀ ਸੀ। 1757 ਈਸਵੀ ਵਿਚ ਪਲਾਸੀ ਦੀ ਲੜਾਈ ਤੋਂ ਬਾਅਦ ਇਹੋ ਕੁਝ ਉਹਨਾਂ ਨੇ ਹਿੰਦੋਸਤਾਨ ਵਿਚ ਅਪਣਾਇਆ। ਪੰਜਾਬ, ਹਿੰਦੋਸਤਾਨ ਦਾ ਆਖਰੀ ਸੂਬਾ ਸੀ ਜੋ ਹਿੰਦੋਸਤਾਨ ਵਿਚ ਆਖਰ ਵਿਚ ਅੰਗਰੇਜ਼ ਦੇ ਰਾਜ ਵਿਚ ਸ਼ਾਮਲ ਹੋਇਆ ਸੀ। ਇਥੇ ਵੀ ਅੰਗਰੇਜ਼ ਨੇ ਉਹੋ ਪਾਲਿਸੀ ਅਪਣਾਈ ਅਤੇ ਮਹਾਰਾਜਾ ਰਣਜੀਤ ਸਿੰਘ ਦਾ ਚਾਲੀ ਸਾਲ ਵਿਚ ਕਮਾਇਆ ਤੇ ਉਸਾਰਿਆ ਖਾਲਸਾ ਰਾਜ, ਕੁਝ ਸਾਲਾਂ ਵਿਚ ਹੀ ਅੰਗਰੇਜ਼ ਦੀ ਝੋਲੀ ਪੈ ਗਿਆ।

ਅੰਗਰੇਜ਼ ਨੇ ਪੰਜਾਬ 'ਤੇ ਕਬਜ਼ਾ ਕਰਕੇ ਛੇਤੀ ਹੀ ਪੰਜਾਬੀਆਂ ਦੀ ਆਰਥਿਕਤਾ 'ਤੇ ਸੱਟ ਮਾਰੀ। ਮਾਲੀਆ ਜੋ ਪਹਿਲਾਂ ਜਿਣਸ ਦੇ ਰੂਪ ਵਿਚ ਸਰਕਾਰ ਲੈਂਦੀ ਸੀ, ਹੁਣ ਅੰਗਰੇਜ਼ ਸਰਕਾਰ ਨੇ ਰੁਪਏ ਦੇ ਰੂਪ ਵਿਚ ਉਗਰਾਹੁਣਾ ਸ਼ੁਰੂ ਕਰ ਦਿੱਤਾ। ਸਿੱਕੇ ਦਾ ਫੈਲਾਅ ਬਹੁਤ ਘੱਟ ਸੀ, ਜੇ ਕਿਰਸਾਨ ਜਿਨਸ ਵੇਚ ਕੇ ਰੁਪਿਆ ਵਿਚ ਮਾਲੀਆ ਦੇਂਦਾ ਸੀ ਤਾਂ ਉਸਨੂੰ ਕੁਝ ਨਾ ਬਚਦਾ। ਕਿਰਸਾਨ ਨੂੰ ਮਜਬੂਰੀ ਵੱਸ ਸ਼ਾਹੂਕਾਰਾਂ ਵਲ ਦੇਖਣਾ ਪੈਂਦਾ ਸੀ, ਜੋ ਆਪਣੀਆਂ ਵਹੀਆਂ ਵਿਚ ਧੇਲੀ ਦੀ ਥਾਂ ਹਵੇਲੀ ਲਿਖ ਕੇ ਕਿਸਾਨਾਂ ਦਾ ਲੱਕ ਤੋੜ ਰਹੇ ਸਨ। ਕਿਸਾਨਾਂ ਨੂੰ ਹੋਰ ਕੋਈ ਚਾਰਾ ਨਾ ਲਭਦਾ ਦੇਖ ਆਪਣੀ ਜਿਣਸ ਦੇ ਨਾਲ ਆਪਣੀਆਂ ਜ਼ਮੀਨਾਂ ਵੀ ਸ਼ਾਹੂਕਾਰਾਂ ਕੋਲ ਗਿਰਵੀ ਰੱਖਣੀਆਂ ਪੈ ਰਹੀਆਂ ਸਨ। ਸ਼ਾਹੂਕਾਰ ਆਪਣੀ ਮਨਮਰਜ਼ੀ ਅਨੁਸਾਰ ਜ਼ਿਮੀਦਾਰਾਂ ਦੀ ਜਿਣਸ ਖਰੀਦ ਕੇ ਰੈਲੀ ਬ੍ਰਦਰਜ਼ ਨਾਂ ਦੀ ਅੰਗਰੇਜ਼ ਕੰਪਨੀ ਕੋਲ ਵੇਚ ਦਿੰਦੇ ਜੋ ਕਰਾਚੀ ਦੀ ਬੰਦਰਗਾਹ ਤੋਂ ਇੰਗਲੈਂਡ ਪਹੁੰਚਾ ਰਹੇ ਸਨ ਅਤੇ ਚੋਖਾ ਮੁਨਾਫਾ ਕਮਾ ਰਹੇ ਸਨ।

ਹਿੰਦੋਸਤਾਨੀਆਂ ਦੇ ਘਰੇਲੂ ਦਸਤਕਾਰੀ ਨੂੰ ਵੀ ਅੰਗਰੇਜ਼ ਦੀ ਪਾਲਿਸੀ ਨਾਲ ਡੂੰਘੀ ਸੱਟ ਵੱਜੀ ਸੀ। ਜਦੋਂ ਕੱਚਾ ਮਾਲ ਹੀ ਹਿੰਦੋਸਤਾਨ ਨਹੀਂ ਸੀ ਰਹਿੰਦਾ ਤਾਂ ਦਸਤਕਾਰੀ ਕਿਥੋਂ ਚਲਣੀ ਸੀ। ਹਿੰਦੋਸਤਾਨੀ ਦਸਤਕਾਰ ਵਿਹਲੇ ਹੋ ਗਏ ਸਨ। 1840 ਵਿਚ ਬਰਤਾਨੀਆ ਦੀ ਲੋਕ ਸਭਾ ਦੀ ਸੀਲੈਕਟ ਕਮੇਟੀ ਨੂੰ ਸਰ ਚਾਰਲਸ ਟਰੈਵੈਲੀਅਨ ਨੇ ਰਿਪੋਰਟ ਕੀਤੀ ਸੀ।

"ਅਸਾਂ (ਹਿੰਦੀ) ਸਨਅਤਕਾਰਾਂ ਨੂੰ ਹੂੰਝ ਸੁੱਟਿਆ ਹੈ। ਹੁਣ ਉਹ ਜ਼ਮੀਨੀ ਪੈਦਾਵਾਰ ਤੋਂ ਬਿਨਾਂ ਹੋਰ ਕੋਈ ਆਸਰਾ ਨਹੀਂ ਰੱਖਦੇ।"

ਕਾਰਲ ਮਾਰਕਸ ਨੇ 22 ਜੁਲਾਈ 1853 ਦੇ ਨਿਊਯਾਰਕ ਦੇ ਰੋਜ਼ਾਨਾ "ਟਰਿਬਿਊਨ"

ਵਿਚ 'ਹਿੰਦੁਸਤਾਨ ਬਾਰੇ ਛਾਪੀਆਂ ਚਿੱਠੀਆਂ' ਵਿਚ ਲਿਖਿਆ ਸੀ:

"(ਹਿੰਦੁਸਤਾਨ ਵਿਚ) ਅੰਗਰੇਜ਼ ਪਹਿਲੇ ਵਿਜਈ ਸਨ, ਜੋ ਹਿੰਦੀ ਸੱਭਿਅਤਾ ਤੋਂ ਕਿਤੇ ਉਚੇਤੇ ਸਨ, ਜਿਸ ਲਈ ਉਹ ਅਜਿਤ ਸਨ। ਉਹਨਾਂ ਨੇ ਪਿੰਡਾਂ ਦੇ ਭਾਈਚਾਰੇ 'ਤੇ ਦੇਸੀ ਸਨਅਤ ਦਾ ਬੂਟਾ ਪੁੱਟ ਕੇ, ਜੋ ਉਚੇਰਾ ਤੇ ਵਡੇਰਾ ਸੀ, ਉਸਨੂੰ ਪੱਧਰਾ ਕਰਕੇ ਹਿੰਦੀ ਸਭਿਅਤਾ ਦਾ ਨਾਸ਼ ਕਰ ਦਿੱਤਾ। ਉਹਨਾਂ ਦਾ ਹਿੰਦ ਉਤੇ ਰਾਜ ਕਰਨ ਦਾ ਇਤਿਹਾਸ ਤਬਾਹੀ ਤੇ ਬਰਬਾਦੀ ਤੋਂ ਸਿਵਾ ਹੋਰ ਕੁਝ ਨਹੀਂ ਦਿਸਦਾ। ਤਬਾਹੀ ਦੇ ਢੇਰਾਂ ਹੇਠੋਂ ਨਵੀਂ ਉਸਾਰੀ ਦਾ ਕੰਮ ਮੁਸ਼ਕਲ ਹੀ ਕਿਤੇ ਨਜ਼ਰ ਆਉਂਦਾ ਹੈ।"

ਦਿਨ ਦਿਹਾੜੇ ਅੰਗਰੇਜ਼ ਵਲੋਂ ਹਿੰਦੀਆਂ ਦੀ ਲੁੱਟ ਖਸੁੱਟ ਜਾਰੀ ਸੀ, ਉਹਨਾਂ ਦੀ ਹੱਕ ਹਲਾਲ ਦੀ ਕਮਾਈ ਇੰਗਲੈਂਡ ਜਾ ਰਹੀ ਸੀ ਅਤੇ ਉਸਦਾ ਫਲ ਨਾ ਦੇ ਬਰਾਬਰ ਹਿੰਦੋਸਤਾਨੀਆਂ ਨੂੰ ਮਿਲ ਰਿਹਾ ਸੀ, ਮਿਸਾਲ ਵਜੋਂ ਜਿਥੇ 1813 ਵਿਚ 90 ਲੱਖ ਪੌਂਡ ਕਪਾਹ ਬਰਤਾਨੀਆ ਲਿਜਾਈ ਗਈ, ਉਥੇ 1844 ਵਿਚ 880 ਲੱਖ ਪੌਂਡ ਤੇ 1914 ਵਿਚ ਮੰਗ ਅਨੁਸਾਰ 9630 ਲੱਖ ਪੌਂਡ ਭੇਜੀ ਗਈ, ਇਸੇ ਤਰ੍ਹਾਂ ਹੋਰ ਜਿਨਸ ਅੰਗਰੇਜ਼ ਵਲੋਂ ਇੰਗਲੈਂਡ ਭੇਜੀ ਜਾਂਦੀ ਰਹੀ ਅਤੇ ਉਥੋਂ ਫਿਰ ਮਾਲ ਤਿਆਰ ਕਰਕੇ ਹਿੰਦੋਤਸਾਨ ਵੇਚਿਆ ਜਾਂਦਾ ਸੀ। ਇਸ ਪ੍ਰਕਾਰ ਹਿੰਦੋਸਤਾਨ ਵਪਾਰ ਦੀ ਮੰਡੀ ਬਣ ਗਿਆ ਸੀ।

ਇਹੋ ਹਾਲ ਪੰਜਾਬੀਆਂ ਦਾ ਵੀ ਹੋਇਆ, ਪੰਜਾਬੀ ਵੀ ਹੁਣ ਅੰਗਰੇਜ਼ ਦੀ ਦਇਆ 'ਤੇ ਜੀਅ ਰਹੇ ਸਨ। ਅੰਗਰੇਜ਼ ਦੇ ਚਾਪਲੂਸਾਂ ਤੇ ਜੀ ਹਜ਼ੂਰੀਆਂ ਦੀ ਚਾਂਦੀ ਸੀ। ਪੇਟ ਨਾ ਪਈਆਂ ਰੋਟੀਆਂ ਤੇ ਸਭੇ ਗੱਲਾਂ ਖੋਟੀਆਂ ਦੇ ਅਖਾਣ ਅਨੁਸਾਰ ਜਿੰਨਾ ਚਿਰ ਉਪਜੀਵਕਾ ਦਾ ਕੋਈ ਸਾਧਨ ਨਾ ਹੋਵੇ, ਇਨਸਾਨ ਨੂੰ ਕੋਈ ਗੱਲ ਚੰਗੀ ਨਹੀਂ ਲਗਦੀ। ਉਨੀਵੀਂ ਸਦੀ ਦੇ ਅਖੀਰ ਵਿਚ ਕੈਨੇਡਾ ਅਤੇ ਅਮਰੀਕਾ ਵਿਚ ਵਿਹਲੇ ਹੋਏ ਹਿੰਦੋਸਤਾਨੀਆ ਖਾਸ ਕਰਕੇ ਪੰਜਾਬੀਆਂ ਰੋਟੀ ਰੋਜ਼ੀ ਦੀ ਖਾਤਰ ਜਾਣਾ ਸ਼ੁਰੂ ਕਰ ਦਿੱਤਾ। 1903 ਤੋਂ 1907 ਈਸਵੀ ਤਕ ਅਨੇਕ ਹਿੰਦੋਸਤਾਨੀ ਉਧਰ ਪਹੁੰਚ ਗਏ ਜੋ ਪਹਿਲੋਂ ਪਹਿਲ ਵਿਦਿਆਰਥੀਆਂ ਤੇ ਮਜ਼ਦੂਰਾਂ ਦੀ ਸ਼ਕਲ ਵਿਚ ਗਏ ਸਨ। ਕੈਨੇਡਾ ਦੀ ਬੇਆਬਾਦ ਧਰਤੀ ਨੂੰ ਆਬਾਦ ਕੀਤਾ ਜਾਣ ਲੱਗਾ, ਆਵਾਜਾਈ ਲਈ ਸੜਕਾਂ ਦੀ ਤਿਆਰੀ ਕੀਤੀ ਜਾਣ ਲੱਗੀ। ਸੜਕਾਂ ਰਾਹੀਂ ਪੂਰਬ ਨੂੰ ਪੱਛਮ ਨਾਲ ਜੋੜਿਆ ਜਾ ਰਿਹਾ ਸੀ। ਸੰਘਣੇ ਜੰਗਲਾਂ ਦੀ ਕਟਾਈ ਅਤੇ ਚੀਰਾਈ ਦਾ ਕੰਮ ਭਾਰਤੀ ਮਜ਼ਦੂਰ ਕਰਿਆ ਕਰਦੇ ਸਨ, ਜਿਸ ਕਾਰਨ ਉਹਨਾਂ ਮਿਹਨਤਾਨਾ ਚੰਗਾ ਮਿਲ ਜਾਇਆ ਕਰਦਾ ਸੀ।

ਹੁਣ ਹਿੰਦੋਸਤਾਨੀਆਂ ਨੇ ਹੋਰ ਪੈਰ ਪਸਾਰਨੇ ਸ਼ੁਰੂ ਕਰ ਦਿੱਤੇ, ਉਹਨਾਂ ਨੇ ਰੁਪਏ ਇਕੱਠੇ ਕਰਕੇ ਆਪਣੇ ਕਾਰੋਬਾਰ ਸ਼ੁਰੂ ਕਰ ਲਏ, ਨਿੱਤ ਦੀਆਂ ਵਰਤੋਂ ਵਾਲੀਆਂ ਵਸਤਾਂ ਦੇ ਸਟੋਰ ਖੋਲ ਲਏ, ਪ੍ਰਾਪਰਟੀ ਡੀਲਰ ਦੇ ਕੰਮ ਅਪਣਾ ਲਏ। ਭਾਈਚਾਰਕ ਸਾਂਝ ਵਧਾਉਣ ਲਈ ਵੈਨਕੂਵਰ ਵਿਚ ਬਿਲਡਿੰਗ ਖਰੀਦ ਕੇ ਗੁਰਦੁਆਰਾ ਬਣਾ ਲਿਆ ਅਤੇ "ਖਾਲਸਾ ਦੀਵਾਨ ਸੁਸਾਇਟੀ" ਹੋਂਦ ਵਿਚ ਆ ਗਈ। ਹੁਣ ਪੰਜਾਬੀ ਉਥੇ ਗੁਰਪੁਰਬ ਮਨਾਉਣ ਲੱਗੇ ਅਤੇ ਦੀਵਾਨ ਲਗਾ ਕੇ ਭਾਈਚਾਰਕ ਮਸਲੇ ਵਿਚਾਰਨ ਲੱਗੇ। ਉਥੇ ਆਬਾਦ ਹੋ ਚੁੱਕੇ ਹਿੰਦੋਸਤਾਨੀਆਂ ਨੇ ਹਿੰਦੋਸਤਾਨ ਵਿਚੋਂ ਆਪਣੇ ਪਰਿਵਾਰ ਵੀ ਕੈਨੇਡਾ ਮੰਗਵਾਉਣ ਲਈ ਯਤਨ ਕਰਨੇ ਸ਼ੁਰੂ ਕਰ ਦਿੱਤੇ। ਹੁਣ ਤਕ ਅਨੇਕਾਂ ਹਿੰਦੋਸਤਾਨੀ, ਕੈਨੇਡਾ, ਅਮਰੀਕਾ ਪਹੁੰਚ ਚੁੱਕੇ ਸਨ, ਜਿਨ੍ਹਾਂ ਨੂੰ ਉਥੋਂ ਦੇ ਗੋਰੇ ਲੋਕ ਘਿਰਣਾ ਕਰਦੇ ਸਨ, ਉਹਨਾਂ ਨੂੰ ਕਾਲੇ ਪੀਲੇ ਲੋਕ ਕਹਿੰਦੇ ਸਨ। ਗੋਰੇ

ਲੋਕਾਂ ਅੰਗਰੇਜ਼ਾਂ ਤੋਂ ਘੱਟ ਉਜ਼ਰਤ ਉਤੇ ਹਿੰਦੋਸਤਾਨੀ ਕੰਮ ਕਰਨ ਲਈ ਤਿਆਰ ਹੋ ਜਾਂਦੇ ਸਨ, ਇਸ ਲਈ ਅੰਗਰੇਜ਼, ਹਿੰਦੋਸਤਾਨੀਆਂ ਨਾਲ ਘਿਰਣਾ ਕਰਦੇ ਸਨ ਅਤੇ ਹੌਲੀ ਹੌਲੀ ਉਹਨਾਂ ਹਿੰਦੋਸਤਾਨੀਆਂ ਉਤੇ ਹਮਲੇ ਕਰਨੇ ਸ਼ੁਰੂ ਕਰ ਦਿੱਤੇ ਅਤੇ ਉਹਨਾਂ ਨੂੰ ਤੰਗ ਕਰਨਾ ਸ਼ੁਰੂ ਕਰ ਦਿੱਤਾ ਤਾਂ ਕਿ ਉਹ ਵਾਪਸ ਹਿੰਦੋਸਤਾਨ ਚਲੇ ਜਾਣ। ਉਥੋਂ ਦੇ ਸਰਕਾਰ ਅਤੇ ਕਾਨੂੰਨ ਐਸੇ ਬਣਾ ਦਿੱਤੇ ਜੋ ਹਿੰਦੋਸਤਾਨੀਆਂ ਦੇ ਸਫ਼ਰ ਵਿਚ ਅੜਚਣ ਬਣ ਗਏ।

**ਕਾਮਾਗਾਟਾਮਾਰੂ ਜਹਾਜ਼ ਦਾ ਕੈਨੇਡਾ ਵੱਲ ਜਾਣਾ:-**

ਬੇਰੁਜ਼ਗਾਰ ਪੰਜਾਬੀ ਅਤੇ ਹਿੰਦੋਸਤਾਨੀ ਲੋਕ ਆਪਣੀਆਂ ਜ਼ਮੀਨਾਂ, ਜਾਇਦਾਦ ਵੇਚ ਕੇ ਹਾਂਗਕਾਂਗ, ਸ਼ੰਘਾਈ, ਪੀਨਾਂਗ, ਚੀਨ ਅਤੇ ਮਲਾਇਆ ਵਿਚ ਬੈਠੇ ਉਡੀਕ ਰਹੇ ਸਨ ਕਿ ਕਦੋਂ ਉਹਨਾਂ ਨੂੰ ਕੈਨੇਡਾ ਦੀ ਟਿਕਟ ਮਿਲੇ ਅਤੇ ਉਹ ਕੈਨੇਡਾ ਪਹੁੰਚ ਕੇ ਹੱਡ ਭੰਨਵੀਂ ਮਿਹਨਤ ਕਰਕੇ ਰੱਜਵੀਂ ਰੋਟੀ ਖਾਣ ਅਤੇ ਆਪਣੇ ਸਕੇ ਸਬੰਧੀਆਂ ਨੂੰ ਵੀ ਕੈਨੇਡਾ ਬੁਲਾ ਸਕਣ। ਹੁਣ ਕੈਨੇਡਾ ਸਰਕਾਰ ਪੂਰੀ ਤਰ੍ਹਾਂ ਹਿੰਦੋਸਤਾਨੀਆਂ ਦੇ ਖਿਲਾਫ ਹੋ ਚੁੱਕੀ ਸੀ ਅਤੇ ਸਰਕਾਰ ਨੇ 920 ਨੰਬਰ ਦੇ ਹੁਕਮ ਹੇਠ ਉਹਨਾਂ ਦਾ ਕੈਨੇਡਾ ਆਉਣਾ ਅਸੰਭਵ ਬਣਾ ਦਿੱਤਾ। ਉਸ ਹੁਕਮ ਅਨੁਸਾਰ ਹਿੰਦੋਸਤਾਨ ਤੋਂ ਸਿੱਧਾ ਸਫ਼ਰ ਕਰਕੇ ਲੋਕ ਕੈਨੇਡਾ ਆ ਸਕਦੇ ਹਨ, ਹੋਰ ਕਿਸੇ ਦੇਸ਼ ਵਿਚੋਂ ਨਹੀਂ ਆ ਸਕਦੇ। ਹਿੰਦੋਸਤਾਨ ਤੋਂ ਆਉਣ ਦੀ ਜਹਾਜ਼ ਦੀ ਵਿਵਸਥਾ ਨਹੀਂ ਸੀ ਅਤੇ ਕਲਕੱਤੇ ਵਿਚ ਟਿਕਟਾਂ ਵੇਚਣ ਵਾਲੀਆਂ ਕੰਪਨੀਆਂ ਨੂੰ ਕੈਨੇਡਾ ਸਰਕਾਰ ਅਤੇ ਹਿੰਦੋਸਤਾਨ ਦੀ ਅੰਗਰੇਜ਼ੀ ਸਰਕਾਰ ਟਿਕਟਾਂ ਵੇਚਣ ਤੋਂ ਮਨਾਂ ਕਰ ਰਹੀ ਸੀ ਅਤੇ ਏਜੰਟਾਂ ਨੂੰ ਡਰਾਇਆ ਧਮਕਾਇਆ ਜਾ ਰਿਹਾ ਸੀ।

ਉਸ ਮੁਸ਼ਕਲ ਦੀ ਘੜੀ ਵਿਚ ਬਾਬਾ ਗੁਰਦਿੱਤ ਸਿੰਘ ਸਰਹਾਲੀ ਜੋ ਮਲਾਇਆ ਵਿਚ ਠੇਕੇਦਾਰੀ ਕਰਦੇ ਸਨ, ਅੱਗੇ ਆਏ। ਉਹਨਾਂ ਨੇ ਕਾਮਾਗਾਟਾਮਾਰੂ ਨਾਮਕ ਜਹਾਜ਼ ਛੇ ਮਹੀਨੇ ਦੇ ਪਟੇ 'ਤੇ ਲਿਆ, ਜਿਸ ਦੀ ਖਬਰ 'ਯੂਨਾਈਟਿਡ ਇੰਡੀਆ ਲੀਗ' ਦੇ ਸਕੱਤਰ ਮਿਸਟਰ ਹਸਨ ਰਹੀਮ ਵਲੋਂ ਪ੍ਰਕਾਸ਼ਿਤ ਕੀਤੇ ਜਾ ਰਹੇ ਮਹੀਨਾਵਾਰ ਅਖਬਾਰ 'ਹਿੰਦੋਸਤਾਨ' ਦੇ ਪਹਿਲੀ ਮਈ 1914 ਦੇ ਅੰਕ ਵਿਚ ਛਪੀ ਸੀ:-

"ਕਿਹਾ ਜਾਂਦਾ ਹੈ ਕਿ ਇਹ ਜਹਾਜ਼ ਕੈਨੇਡਾ ਦੇ ਉਹਨਾਂ ਵਸਨੀਕ ਹਿੰਦੀਆਂ ਵਲੋਂ ਰਲ ਕੇ ਭਾਈ ਗੁਰਦਿੱਤ ਸਿੰਘ ਦੇ ਪ੍ਰਬੰਧ ਹੇਠ ਪਟੇ 'ਤੇ ਲਿਆ ਗਿਆ ਹੈ, ਜਿਹਨਾਂ ਨੂੰ ਕੈਨੇਡਾ ਦੇ ਘਾਟਾਂ ਦੇ ਮਹਿਕਮੇ ਦੇ ਕਹੇ ਜਹਾਜ਼ੀ ਕੰਪਨੀਆਂ ਨੇ ਕੈਨੇਡਾ ਆਉਣ ਦੀਆਂ ਟਿਕਟਾਂ ਵੇਚਣ ਤੋਂ ਨਾਂਹ ਕੀਤੀ ਸੀ"

28 ਮਾਰਚ 1914 ਨੂੰ ਜਾਪਾਨ ਦੀ ਇਕ ਛੋਟੀ ਜਿਹੀ ਕੰਪਨੀ 'ਸ਼ੀਨੇਈਕਿਸ਼ੇਨ ਗੋਸ਼ੀ ਕਾਈਸ਼ਾ' ਪਾਸੋਂ ਇਕ ਭਾਰ ਢੋਣ ਵਾਲਾ ਜਹਾਜ਼ ਕਾਮਾਗਾਟਾਮਾਰੂ ਛੇ ਮਹੀਨੇ ਲਈ ਹਾਂਗਕਾਂਗ ਦੇ 11000 ਡਾਲਰ ਮਹੀਨਾ ਦੇਣ ਕਰਕੇ ਭਾੜੇ 'ਤੇ ਲੈ ਲਿਆ। ਹਾਂਗਕਾਂਗ ਵਿਚ ਲਗਭਗ 250 ਮੁਸਾਫ਼ਰ ਕੈਨੇਡਾ ਅਤੇ ਅਮਰੀਕਾ ਜਾਣ ਲਈ ਬੈਠੇ ਹੋਏ ਸਨ ਪ੍ਰੰਤੂ ਉਥੋਂ ਦੀ ਸਰਕਾਰ ਨੂੰ ਜਹਾਜ਼ ਬਾਰੇ ਪਤਾ ਲੱਗਾ ਤਾਂ ਸਰਕਾਰ ਨੇ ਅਫਵਾਹ ਫੈਲਾ ਦਿੱਤੀ ਕਿ ਕੈਨੇਡਾ ਸਰਕਾਰ ਮੁਸਾਫਰ ਸਮੁੰਦਰੀ ਤੱਟ ਉਤੇ ਉਤਰਨ ਨਹੀਂ ਦੇਵੇਗੀ। ਇਹ ਸੁਣ ਕੇ ਮੁਸਾਫਰ ਡਰ ਗਏ ਅਤੇ ਸਿਰਫ 165 ਮੁਸਾਫਰ ਹੀ ਜਾਣ ਲਈ ਤਿਆਰ ਹੋਏ। 4 ਅਪ੍ਰੈਲ 1914 ਨੂੰ ਹਾਂਗਕਾਂਗ ਤੋਂ 165 ਮੁਸਾਫਰ ਲੈ ਕੇ ਕਾਮਾਗਾਟਾਮਾਰੂ ਜਹਾਜ਼ ਕੈਨੇਡਾ ਵਲ ਚਲਿਆ ਅਤੇ 8 ਅਪ੍ਰੈਲ ਨੂੰ ਸ਼ੰਘਾਈ ਪਹੁੰਚ ਕੇ 111 ਮੁਸਾਫਰ ਲਏ। 14 ਅਪ੍ਰੈਲ ਨੂੰ ਚਲ ਕੇ 19 ਅਪ੍ਰੈਲ ਨੂੰ ਜਾਪਾਨ ਦੇ

ਸ਼ੰਜੀ ਘਾਟ ਉਤੇ ਜਹਾਜ਼ ਜਾ ਲੱਗਿਆ, ਉਥੋਂ 86 ਮੁਸਾਫਰ ਹੋਰ ਜਹਾਜ਼ ਵਿਚ ਚੜ੍ਹੇ ਜੋ ਮਨੀਲਾ ਤੋਂ ਆਏ ਸਨ। ਅੱਗੇ ਫਿਰ ਸਮੁੰਦਰੀ ਮੁਸੀਬਤਾਂ ਦਾ ਸਾਹਮਣਾ ਕਰਦਾ ਹੋਇਆ ਜਹਾਜ਼ 28 ਅਪ੍ਰੈਲ ਨੂੰ ਯੋਕੋਹਾਮਾ ਪਹੁੰਚਿਆ, ਉਥੋਂ 14 ਮੁਸਾਫਰ ਹੋਰ ਜਹਾਜ਼ ਵਿਚ ਸਵਾਰ ਹੋ ਗਏ। ਹੁਣ ਜਹਾਜ਼ ਵਿਚ ਕੁੱਲ 376 ਮੁਸਾਫਰ ਹੋ ਗਏ ਸਨ। ਉਥੋਂ ਜਹਾਜ਼ 2 ਮਈ ਨੂੰ ਯੋਕੋਹਾਮਾ ਤੋਂ ਚਲ ਕੇ 21 ਮਈ ਨੂੰ ਕੈਨੇਡਾ ਵਿਕਟੋਰੀਆ ਦੀ ਕੁਰਾਟੀਨ ਵਿਚ ਆ ਕੇ 23 ਮਈ ਨੂੰ ਵੈਨਕੂਵਰ ਪਹੁੰਚ ਗਿਆ।

ਭਾਵੇਂ ਜਹਾਜ਼ ਵੈਨਕੂਵਰ ਪਹੁੰਚ ਗਿਆ ਸੀ ਪਰ ਕੈਨੇਡਾ ਸਰਕਾਰ ਨੇ ਉਸਨੂੰ ਕੰਢੇ 'ਤੇ ਨਾ ਲੱਗਣ ਦਿੱਤਾ, ਸਗੋਂ ਦੂਰ ਪਾਣੀਆਂ ਵਿਚ ਸਰਕਾਰ ਦੀਆਂ ਛੋਟੀਆਂ ਬੇੜੀਆਂ ਨੇ ਕਾਮਾਗਾਟਾਮਾਰੂ ਜਹਾਜ਼ ਨੂੰ ਘੇਰ ਲਿਆ। ਮੁਸਾਫਰਾਂ ਦੀ ਬਦਕਿਸਮਤ, ਬਾਬਾ ਗੁਰਦਿੱਤ ਸਿੰਘ ਤੋਂ ਮੁਸਾਫਰਾਂ ਦੀ ਤੰਦਰੁਸਤੀ ਦੇ ਸਰਟੀਫਿਕੇਟ ਕਿਧਰੇ ਗੁੰਮ ਹੋ ਗਏ, ਜਿਸ 'ਤੇ ਕੈਨੇਡਾ ਸਰਕਾਰ ਨੂੰ ਮੁਸਾਫਰਾਂ ਨੂੰ ਰੋਕਣ ਦਾ ਹੋਰ ਬਹਾਨਾ ਮਿਲ ਗਿਆ। ਸਰਕਾਰ ਆਪਣੀ ਜ਼ਿਦ ਉਤੇ ਅੜੀ ਹੋਈ ਸੀ, ਮੁਸਾਫਰਾਂ ਨੂੰ ਕਿਸੇ ਵੀ ਹਾਲਤ ਵਿਚ ਉਤਰਨ ਦੀ ਆਗਿਆ ਨਹੀਂ ਸੀ ਦੇ ਰਹੀ।

ਜਹਾਜ਼ ਵਿਚ ਸਵਾਰ ਮੁਸਾਫਰਾਂ ਦੀ ਪ੍ਰੇਸ਼ਾਨੀ ਵਧ ਰਹੀ ਸੀ, ਰਾਸ਼ਨ ਖਤਮ ਹੋ ਰਿਹਾ ਸੀ। ਕੈਨੇਡਾ ਸਰਕਾਰ ਨਾਲ ਗੱਲਬਾਤ ਤੋਂ ਤੰਗ ਆ ਕੇ 7 ਜੂਨ ਨੂੰ ਬਾਬਾ ਗੁਰਦਿੱਤ ਸਿਘ ਨੇ ਸ਼ਹਿਨਸ਼ਾਹ ਬਰਤਾਨੀਆ ਨੂੰ ਤਾਰ ਦਿੱਤੀ-

"ਮੁਸਾਫਰਾਂ ਦਾ ਰਾਸ਼ਨ ਪਾਣੀ ਖਤਮ ਹੈ। ਕੈਨੇਡਾ ਸਰਕਾਰ ਰਾਸ਼ਨ ਪਾਣੀ ਲੈਣ ਨਹੀਂ ਦਿੰਦੀ, ਵਕੀਲ ਨਹੀਂ ਕਰਨ ਦਿੰਦੀ ਤੇ ਮਾਲ ਅਸਬਾਬ ਲਾਹੁਣ ਤੇ ਚੜ੍ਹਾਉਣ ਦੀ ਆਗਿਆ ਨਹੀਂ ਦਿੰਦੀ।"

ਕੈਨੇਡਾ ਸਰਕਾਰ ਦਾ ਰਵੱਈਆ ਬਹੁਤ ਸਖ਼ਤ ਹੋ ਗਿਆ ਸੀ, ਹੁਣ ਜਹਾਜ਼ ਦੀ ਤੀਜੀ ਕਿਸ਼ਤ 22000 ਡਾਲਰ ਦੇਣ ਦਾ ਸਮਾ ਵੀ ਆ ਗਿਆ ਸੀ। ਪ੍ਰੰਤੂ ਬਾਬਾ ਗੁਰਦਿੱਤ ਸਿੰਘ ਕੋਲ ਕਿਸ਼ਤ ਦੀ ਰਕਮ ਨਹੀਂ ਸੀ, ਕਿਉਂਕਿ ਕੋਈ ਮਾਲ ਅਸਬਾਬ ਵਿਚ ਜਹਾਜ਼ ਵਿਚੋਂ ਲਾਹਿਆ ਜਾਂ ਚਾੜ੍ਹਿ ਆ ਨਹੀਂ ਜਾ ਰਿਹਾ ਸੀ ਜਿਸ ਤੋਂ ਕੋਈ ਆਮਦਨ ਹੁੰਦੀ। ਅਖੀਰ ਕੈਨੇਡਾ ਦੇ ਹਿੰਦੀਆਂ ਨੇ ਸਲਾਹ ਕਰਕੇ ਜਹਾਜ਼ ਦਾ ਪਟਾ ਆਪਣੇ ਨਾਮ ਕਰਨ ਦਾ ਉਪਰਾਲਾ ਕੀਤਾ। ਐਤਵਾਰ 31 ਮਈ 1914 ਨੂੰ ਗੁਰਦੁਆਰੇ ਵਿਚ ਖਾਲਸਾ ਦੀਵਾਨ ਸੋਸਾਇਟੀ ਤੇ ਯੂਨਾਇਟਿਡ ਇੰਡੀਆ ਲੀਗ ਦੀ ਸਾਂਝੀ ਬੈਠਕ ਹੋਈ ਜਿਸ ਵਿਚ 700 ਹਿੰਦੀਆਂ ਦੀ ਮੀਟਿੰਗ ਹੋਈ ਅਤੇ ਭਾਈ ਬਲਵੰਤ ਸਿੰਘ ਤੇ ਸ੍ਰੀ ਹਸਨ ਰਹੀਮ ਨੂੰ ਉਸ ਇਕੱਤਰਤਾ ਨੇ ਹੱਕ ਦਿੱਤੇ ਕਿ ਉਹ ਕਾਮਾਗਾਟਾਮਾਰੂ ਜਹਾਜ਼ ਦਾ ਪਟਾ ਆਪਣੇ ਨਾਮ ਕਰਵਾ ਲੈਣ। ਇਸ ਪ੍ਰਕਾਰ ਜਹਾਜ਼ ਦੀ 22000 ਦੀ ਕਿਸ਼ਤ ਦੀ ਰਕਮ ਜੋ ਉਸ ਇਕੱਤਰਤਾ ਨਾਲ ਮਾਇਆ ਉਗਰਾਹੀ ਗਈ ਸੀ, ਤਾਰ ਦਿੱਤੀ ਗਈ।

ਹੁਣ ਜਹਾਜ਼ ਦੀ ਦੇਖ ਰੇਖ ਅਤੇ ਹੋਰ ਸਾਰਾ ਕਾਰਜ ਕਰਨ ਲਈ ਭਾਈ ਬਲਵੰਤ ਸਿੰਘ ਅਤੇ ਸ੍ਰੀ ਹਸਨ ਰਹੀਮ ਦੇ ਨਾਲ ਇਕ ਸਹਾਇਕ ਕਮੇਟੀ ਬਣਾਈ ਗਈ। ਨਵੇਂ ਪਟੇਦਾਰਾਂ ਨੇ 6 ਜੁਲਾਈ 1914 ਨੂੰ ਜਹਾਜ਼ ਉਤੇ ਮਾਲ ਚੜ੍ਹਾਉਣ ਅਤੇ ਲਾਹੁਣ ਦੀ ਸਰਕਾਰ ਤੋਂ ਆਗਿਆ ਮੰਗੀ, ਪ੍ਰੰਤੂ ਸਰਕਾਰ ਟੱਸ ਤੋਂ ਮੱਸ ਨਾ ਹੋਈ। ਕੁਝ ਦਿਨ ਇਹ ਕਸ਼ਮਕਸ਼ ਚਲਦੀ ਰਹੀ, ਮੁਸਾਫਰ ਜਹਾਜ਼ ਵਿਚੋਂ ਉਤਰ ਕੇ ਬਾਹਰ ਜਾਣਾ ਚਾਹੁੰਦੇ ਸਨ ਪਰ ਕੈਨੇਡਾ ਸਰਕਾਰ ਐਸਾ

ਕਰਨ ਦੀ ਆਗਿਆ ਨਹੀਂ ਸੀ ਦੇ ਰਹੀ। ਅਖੀਰ ਸਰਕਾਰ ਨੇ 16 ਜੁਲਾਈ 1914 ਨੂੰ ਕਿਹਾ ਕਿ ਉਹ ਜਹਾਜ਼ ਦਾ ਵਾਪਸੀ ਲਈ ਰਾਸ਼ਨ ਅਤੇ ਕੋਲਾ ਆਦਿ ਦੇ ਦੇਵੇਗੀ। ਜਹਾਜ਼ ਵਾਪਸ ਹਾਂਗਕਾਂਗ ਚਲਿਆ ਜਾਵੇ।

**ਪੁਲਸ ਨਾਲ ਲੜਾਈ :**

ਜਹਾਜ਼ ਵਿਚ ਸਵਾਰ ਮੁਸਾਫਰ ਜੋ ਆਪਣੀਆਂ ਜਾਇਦਾਦਾਂ ਅਤੇ ਜ਼ਮੀਨ ਗਹਿਣੇ ਰੱਖ ਕੇ ਰੋਟੀ ਰੋਜ਼ੀ ਦੀ ਖਾਤਰ ਕੈਨੇਡਾ, ਅਮਰੀਕਾ ਵਲ ਆਏ ਸਨ ਉਹ ਖਾਲੀ ਹੱਥ ਵਾਪਸ ਨਹੀਂ ਸੀ ਜਾਣਾ ਚਾਹੁੰਦੇ। 16 ਜੁਲਾਈ 1914 ਈਸਵੀ ਨੂੰ ਸਰਕਾਰ ਨੇ ਹੁਕਮ ਦਿੱਤਾ ਕਿ ਸਰਕਾਰ ਜਹਾਜ਼ ਵਿਚ ਲੋੜੀਂਦਾ ਰਾਸ਼ਨ ਤੇ ਕੋਲਾ ਆਦਿਕ ਦੇ ਦੇਵੇਗੀ ਅਤੇ ਜਹਾਜ਼ ਦੇ ਕਪਤਾਨ ਨੂੰ ਆਖ ਦਿੱਤਾ ਕਿ ਜਹਾਜ਼ ਨੂੰ ਕੋਲਾ ਪਾ ਕੇ ਗਰਮ ਰੱਖੇ ਅਤੇ ਸਵੇਰ ਤਕ ਕੈਨੇਡਾ ਦੇ ਪਾਣੀਆਂ ਤੋਂ ਜਹਾਜ਼ ਨੂੰ ਤਿੰਨ ਮੀਲ ਦੂਰ ਲੈ ਜਾਵੇ। ਮੁਸਾਫਰਾਂ ਨੂੰ ਇਹ ਗੱਲ ਮਨਜ਼ੂਰ ਨਹੀਂ ਸੀ, ਉਹਨਾਂ ਨੇ ਜਹਾਜ਼ ਦੇ ਇੰਜਣ ਵਿਚ ਕੋਇਲਾ ਨਾ ਪਾਉਣ ਦਿੱਤਾ ਅਤੇ ਜਹਾਜ਼ ਉਪਰ ਪਹਿਰੇ ਲਗਾ ਦਿੱਤੇ ਅਤੇ ਆਖ ਦਿੱਤਾ ਕਿ ਜਿੰਨਾ ਚਿਰ ਨਵੇਂ ਪਟੇਦਾਰ ਹੁਕਮ ਨਾ ਕਰਨ ਜਹਾਜ਼ ਬਾਹਰ ਨਹੀਂ ਜਾਵੇਗਾ।

ਮੁਸਾਫਰਾਂ ਦੀ ਦਲੇਰੀ ਦੇਖ ਕੇ ਕੈਨੇਡਾ ਸਰਕਾਰ ਗੁੱਸੇ ਵਿਚ, ਹਰਕਤ ਵਿਚ ਆ ਗਈ। ਵੈਨਕੂਵਰ, ਉਟਾਵਾ, ਲੰਡਨ ਅਤੇ ਦਿੱਲੀ ਵਿਚ ਤਾਰਾਂ ਖੜਕ ਗਈਆਂ। ਉਧਰ ਜਹਾਜ਼ ਵਿਚ ਮੁਸਾਫਰਾਂ ਨੇ ਜਹਾਜ਼ ਦਾ ਮੋਟਾ ਕੋਲਾ, ਟੁੱਟੀਆਂ ਬੋਤਲਾਂ ਅਤੇ ਲੋਹੇ ਦੀਆਂ ਸੀਖਾਂ ਆਦਿਕ ਲੋੜ ਪੈਣ 'ਤੇ ਕੰਮ ਆਉਣ ਲਈ ਜਹਾਜ਼ ਦੀ ਛੱਤ 'ਤੇ ਇਕੱਤਰ ਕਰ ਲਈਆਂ। ਜਹਾਜ਼ ਵਿਚ ਮੁਸਾਫ਼ਰ ਮਰਨ ਮਾਰਨ 'ਤੇ ਆ ਗਏ ਅਤੇ ਗੁੱਸੇ ਵਿਚ ਫੁੰਕਾਰੇ ਮਾਰੇ ਰਹੇ ਸਨ। ਉਧਰ ਸਮੁੰਦਰੀ ਤੱਟ 'ਤੇ ਹਿੰਦੋਸਤਾਨੀ ਜਹਾਜ਼ ਦੀ ਹਮਾਇਤ ਵਿਚ ਆਉਂਦੇ ਸਨ ਅਤੇ ਗੁਰਦੁਆਰਿਆਂ ਆਦਿਕ ਜਗ੍ਹਾ 'ਤੇ ਮੀਟਿੰਗਾਂ ਕਰਦੇ ਸਨ ਤਾਂ ਕਿ ਕੋਈ ਯੋਗ ਹੱਲ ਨਿਕਲ ਆਏ।

17 ਜੁਲਾਈ ਨੂੰ ਸਰਕਾਰ ਦੇ ਹੁਕਮ ਅਨੁਸਾਰ ਜਹਾਜ਼ ਤੁਰਨਾ ਸੀ ਪ੍ਰੰਤੂ ਨਹੀਂ ਤੁਰਿਆ, ਫਿਰ 18 ਜੁਲਾਈ ਵੀ ਨਾ ਤੁਰਿਆ। 19 ਜੁਲਾਈ ਨੂੰ ਤੜਕ ਸਾਰ ਸਰਕਾਰ ਨੇ 250 ਪੁਲਸ ਦੇ ਬੰਦੇ ਅਤੇ ਮਲੀਸ਼ੀਆਂ ਨੂੰ ਰਾਇਫਲਾਂ ਨਾਲ ਲੈੱਸ ਕਰਕੇ ਇਕ ਵੱਡਾ ਸਾਰਾ ਜਹਾਜ਼ 'ਸੀ-ਲਾਈਨ' ਕਾਮਾਗਾਟਾਮਾਰੂ ਵਲ ਭੇਜਿਆ ਤਾਂ ਕਿ ਉਹ ਰੱਸੇ ਪਾ ਕੇ ਕਾਮਾਗਾਟਾਮਾਰੂ ਨੂੰ ਖਿੱਚ ਕੇ ਕੈਨੇਡਾ ਦੇ ਪਾਣੀਆਂ ਤੋਂ ਦੂਰ ਲੈ ਜਾਵੇ। ਜਦੋਂ 'ਸੀ-ਲਾਈਨ' ਜਹਾਜ਼ ਤੋਂ ਪੁਲਸੀਆਂ ਨੇ ਰੱਸਿਆਂ ਦੀ ਕਰਿੰਗੜੀ ਪਾਈ ਤਾਂ ਮੁਸਾਫਰ ਇਕ ਦਮ ਹੱਲਾ ਕਰਕੇ ਪੁਲਸੀਆਂ ਨੂੰ ਪੈ ਗਏ। ਕਾਮਾਗਾਟਾਮਾਰੂ ਜਹਾਜ਼ ਉੱਚਾ ਸੀ ਜਦੋਂ ਕਿ 'ਸੀ-ਲਾਈਨ' ਜਹਾਜ਼ ਬਹੁਤ ਨੀਵਾਂ ਸੀ। ਮੁਸਾਫਰਾਂ ਨੇ ਹੱਥਾਂ ਵਿਚ ਕੁਹਾੜੀਆਂ, ਸਲਾਖਾਂ ਅਤੇ ਕੋਇਲੇ ਦੇ ਢੇਲੇ ਲੈ ਕੇ ਹਮਲਾ ਕਰ ਦਿੱਤਾ ਅਤੇ 'ਸੀ-ਲਾਈਨ' ਜਹਾਜ਼ ਦਾ ਰੱਸਾ ਵੱਢ ਸੁੱਟਿਆ। ਪੁਲਿਸ ਨੇ ਕੋਈ ਪੇਸ਼ ਨਾ ਜਾਂਦੀ ਵੇਖ ਕੇ ਜਹਾਜ਼ ਵਿਚੋਂ ਗਰਮ ਪਾਣੀ ਅਤੇ ਗਰਮ ਭਾਫ ਦੀ ਧਾਰ ਸੁੱਟਣੀ ਸ਼ੁਰੂ ਕਰ ਦਿੱਤੀ। ਮੁਸਾਫਰਾਂ ਨੇ ਰਣ ਮੰਡਿਆ ਹੋਇਆ ਸੀ, ਉਹ ਸਿਰ ਧੜ ਦੀ ਬਾਜ਼ੀ ਲਗਾ ਕੇ ਸਰਕਾਰ ਦਾ ਮੁਕਾਬਲਾ ਕਰ ਰਹੇ ਸਨ। ਉਸ 'ਸੀ-ਲਾਈਨ' ਜਹਾਜ਼ ਦਾ ਬਹੁਤ ਨੁਕਸਾਨ ਹੋਇਆ। ਉਸਦੇ ਬੂਹੇ ਬਾਰੀਆਂ ਭੱਜ ਗਏ ਅਤੇ ਲਗਭਗ 20 ਪੁਲਸੀਏ ਵੀ ਜ਼ਖਮੀ ਹੋ ਗਏ। ਇਸ ਤਰ੍ਹਾਂ ਮੁਸਾਫਰਾਂ ਦੀ ਜਿੱਤ ਹੋਈ। ਇਸ ਬਾਰੇ ਬਾਬਾ ਗੁਰਦਿੱਤ ਸਿੰਘ ਜੀ 'ਕਾਮਾਗਾਟਾਮਾਰੂ ਦੀ

ਯਾਤਰਾ' ਨਾਮੀਂ ਆਪਣੀ ਕਿਤਾਬ ਦੇ ਸਫ਼ਾ 105 'ਤੇ ਲਿਖਦੇ ਹਨ:-

"ਪੁਲਿਸ ਨੇ ਪਿਸਤੌਲ ਚਲਾਏ। ਸਾਡੇ ਉੱਚੇ ਹੋਣ ਕਰਕੇ ਸਾਨੂੰ ਗੋਲੀਆਂ ਨਹੀਂ ਲੱਗੀਆਂ, ਸਾਡੇ ਇਕ ਆਦਮੀ ਦੇ ਮੱਥੇ ਨਾਲ ਖਹਿ ਕੇ ਇਕ ਗੋਲੀ ਉਸਦੇ ਪਰਾ ਵਿਚੋਂ ਦੀ ਲੰਘ ਗਈ ਅਤੇ ਮੱਥੇ ਉਤੇ ਝਰੀਟ ਮਾਰ ਗਈ।"

ਬਾਬਾ ਜੀ ਇਸ ਲੜਾਈ ਦੇ ਹੱਕ ਵਿਚ ਨਹੀਂ ਸਨ ਪ੍ਰੰਤੂ ਸਰਕਾਰ ਦੇ ਵਤੀਰੇ ਤੋਂ ਮੁਸਾਫਰ ਇੰਨੇ ਔਖੇ ਹੋ ਗਏ ਸਨ ਕਿ ਉਹ ਸਰਕਾਰ ਨੂੰ ਸਬਕ ਸਿਖਾਉਣਾ ਚਾਹੁੰਦੇ ਸਨ। ਪੁਲਸ ਦੀ ਸ਼ਿਕਸਤ ਨਾਲ ਸਰਕਾਰ ਨੂੰ ਪਿੱਸੂ ਪੈ ਗਏ, ਫੇਰ ਤਾਰਾਂ ਖੜਕਣ ਲੱਗ ਪਈਆਂ। ਸਰਕਾਰ ਨੇ 'ਰੇਨ-ਬੋ' ਨਾਮਕ ਜੰਗੀ ਜਹਾਜ਼ ਨੂੰ ਬਦਲਾ ਲੈਣ ਲਈ ਕਾਮਾਗਾਟਾਮਾਰੂ ਦੇ ਬਰਾਬਰ ਲਿਆ ਖੜ੍ਹਾ ਕੀਤਾ ਤਾਂ ਕਿ ਕਾਮਾਗਾਟਾਮਾਰੂ ਜਹਾਜ਼ ਨੂੰ ਤਬਾਹ ਕੀਤਾ ਜਾ ਸਕੇ। ਉਧਰ ਜਹਾਜ਼ ਵਿਚ ਮੁਸਾਫਰ ਲੜ ਮਰਨ ਨੂੰ ਤਿਆਰ ਸਨ, ਦੂਜੇ ਪਾਸੇ ਸਮੁੰਦਰ ਦੇ ਕੰਢੇ ਹਿੰਦੁਸਤਾਨੀ ਵੀ ਤਰਲੋ-ਮੱਛੀ ਹੋ ਰਹੇ ਸਨ ਅਤੇ ਆਪਣੇ ਮੁਸਾਫਰ ਭਰਾਵਾਂ ਦੀ ਕਿਸੇ ਨਾ ਕਿਸੇ ਤਰ੍ਹਾਂ ਮਦਦ ਕਰਨੀ ਚਾਹੁੰਦੇ ਸਨ। ਉਹਨਾਂ ਫੈਸਲਾ ਕਰ ਲਿਆ ਕਿ ਜੇਕਰ ਮੁਸਾਫਰਾਂ ਨੂੰ ਤੰਗ ਕੀਤਾ ਗਿਆ ਜਾਂ ਫਿਰ ਕਾਮਾਗਾਟਾਮਾਰੂ ਜਹਾਜ਼ ਨੂੰ ਸਰਕਾਰ ਨੇ ਨੁਕਸਾਨ ਪਹੁੰਚਾਇਆ ਤਾਂ ਸਾਰੇ ਸ਼ਹਿਰ ਨੂੰ ਅੱਗ ਲਾ ਕੇ ਤਬਾਹ ਕੀਤਾ ਜਾਵੇਗਾ। ਹੁਣ ਸਰਕਾਰ ਨੂੰ ਹੋਸ਼ ਆਈ ਅਤੇ ਸਰਕਾਰ ਨਰਮ ਪੈ ਗਈ। ਕੈਨੇਡਾ ਦੇ ਪ੍ਰਧਾਨ ਮੰਤਰੀ ਨੇ ਬਰੈਲ ਨੂੰ 21 ਜੁਲਾਈ ਨੂੰ ਤਾਰ ਦੇ ਕੇ ਬਾਬਾ ਜੀ ਨਾਲ ਕੁਝ ਸ਼ਰਤਾਂ ਤਹਿਤ ਮਾਮਲਾ ਖਤਮ ਕਰਨ ਲਈ ਕਿਹਾ। ਸ਼ਰਤਾਂ ਮੁਤਾਬਕ 22 ਜੁਲਾਈ ਨੂੰ ਜਹਾਜ਼ ਵਿਚ ਸਰਕਾਰ ਵਲੋਂ ਹੇਠ ਲਿਖਿਆ ਰਾਸ਼ਨ ਮੁਸਾਫਰਾਂ ਲਈ ਲਇਆ ਗਿਆ:-

| | | |
|---|---|---|
| 800 ਬੋਰੀ ਆਟਾ | 75 ਮਣ ਮੱਖਣ | 1000 ਸ਼ੀਸ਼ੀਆਂ ਸਿਰ ਦਾ ਤੇਲ |
| 3 ਬੋਰੀ ਵੇਸਣ | 25 ਮਣ ਚੌਲ | 200 ਬੋਤਲ ਸਿਰਕਾ |
| 70 ਮਣ ਦਾਲਾਂ | ਸਵਾ ਮਣ ਲੂਣ | 10 ਟਨ ਲੱਕੜ |
| 75 ਮਣ ਆਲੂ | 10 ਬਕਸੇ ਸਨ- | ਲਾਈਟ ਸਾਬਣ |
| 20 ਬੋਰੀ ਗੰਢੇ | 250 ਪੇਟੀਆਂ ਦੁੱਧ ਦੇ ਡੱਬੇ | 200 ਪੌਂਡ ਰਾਬ |
| 10 ਬੋਰੀ ਗਾਜਰਾਂ | 3 ਬੋਰੀ ਅਦਰਕ | 3 ਪੇਟੀਆਂ ਆਂਡੇ |
| ਸਾਢੇ 5 ਮਣ ਮਿਰਚਾਂ | ਸਾਢੇ 6 ਮਣ ਆਚਾਰ | ਨਹਾਉਣ ਦਾ ਸਾਬਣ, ਮਿੱਟੀ ਦਾ ਤੇਲ |

ਉਸ ਦਿਨ ਹੀ ਜਹਾਜ਼ ਦੇ ਮੁਸਾਫਰਾਂ ਨੂੰ ਦਸ-ਦਸ, ਪੰਦਰਾਂ-ਪੰਦਰਾਂ ਦੇ ਗਰੁੱਪ ਵਿਚ ਜਹਾਜ਼ ਵਿਚੋਂ ਨਿਕਲ ਕੇ ਕੰਢੇ 'ਤੇ ਆਪਣੇ ਸੰਬੰਧੀਆਂ ਨੂੰ ਮਿਲਣ ਦੀ ਆਗਿਆ ਮਿਲ ਗਈ। ਅਗਲੇ ਦਿਨ 23 ਜੁਲਾਈ 1914 ਨੂੰ ਵੈਨਕੂਵਰ ਤੋਂ ਸਵੇਰੇ ਸਵਾ ਪੰਜ ਵਜੇ ਕਾਮਾਗਾਟਾਮਾਰੂ ਜਹਾਜ਼ ਵਾਪਸ ਹਾਂਗਕਾਂਗ ਵਲ ਰਵਾਨਾ ਹੋ ਗਿਆ ਅਤੇ 16 ਅਗਸਤ ਨੂੰ ਯੋਕੋਹਾਮਾ ਪਹੁੰਚ ਗਿਆ, ਉਥੇ ਹਾਂਗਕਾਂਗ ਸਰਕਾਰ ਦਾ ਹੁਕਮ ਮਿਲਿਆ ਕਿ ਹਾਂਗਕਾਂਗ ਜਹਾਜ਼ ਕੰਢੇ 'ਤੇ ਨਾ ਲਾਇਆ ਜਾਵੇ ਨਹੀਂ ਤਾਂ ਆਵਾਰਾਗਰਦੀ ਦੇ ਕਾਨੂੰਨ ਹੇਠ ਸਾਰੇ ਮੁਸਾਫਰ ਗ੍ਰਿਫਤਾਰ ਕਰ ਲਏ ਜਾਣਗੇ। ਹੁਣ ਨਵੀਂ ਮੁਸੀਬਤ ਜਹਾਜ਼ ਸਿਰ ਖੜ੍ਹੀ ਹੋ ਗਈ। ਉਥੇ ਭਾਈ ਹਰਨਾਮ ਸਿੰਘ ਕਹੂਟਾ ਅਤੇ ਬਾਬਾ ਹਰਨਾਮ ਸਿੰਘ ਗੁੱਜਰਵਾਲ ਜੋ ਗ਼ਦਰ

ਪਾਰਟੀ ਨਾਲ ਪਿਆਰ ਰਖਣ ਵਾਲੇ ਸਨ, ਉਹਨਾਂ ਨੇ ਗ਼ਦਰ ਅਖਬਾਰ ਦੇ ਪਰਚੇ ਮੁਸਾਫਰਾਂ ਤਕ ਪਹੁੰਚਾਏ ਭਾਵੇਂ ਵੈਨਕੂਵਰ ਤੋਂ ਚਲਦੇ ਸਮੇਂ ਵੀ ਕੁਝ ਅਖਬਾਰ ਦੇ ਪਰਚੇ ਆਟੇ ਦੀਆਂ ਬੋਰੀਆਂ ਵਿਚ ਲੁਕਾ ਕੇ ਜਹਾਜ਼ ਅੰਦਰ ਭੇਜੇ ਸਨ। ਯੋਕੋਹਾਮਾ ਵਿਚ ਬਾਬਾ ਸੋਹਣ ਸਿੰਘ ਭਕਨਾ ਜੀ ਵੀ ਮੁਸਾਫਰਾਂ ਨੂੰ ਮਿਲਣ ਆਏ ਅਤੇ ਹਿੰਦੋਸਤਾਨ ਵਿਚ ਗ਼ਦਰ ਮਚਾਉਣ ਲਈ ਦੋ ਸੌ ਪਿਸਤੌਲ ਅਤੇ ਦੋ ਹਜ਼ਾਰ ਗੋਲੀਆਂ ਖਰੀਦ ਦੇ ਜਹਾਜ਼ ਵਿਚ ਦਿੱਤੀਆਂ ਗਈਆਂ ਸਨ।

18 ਅਗਸਤ ਨੂੰ ਯੋਕੋਹਾਮਾ ਤੋਂ ਜਹਾਜ਼ ਚਲ ਕੇ 21 ਅਗਸਤ ਨੂੰ ਕੋਬੀ ਪਹੁੰਚਿਆ, ਉਥੇ ਗ਼ਦਰ ਪਾਰਟੀ ਦੇ ਕਾਰਕੁੰਨ ਜਵਾਹਰ ਮੱਲ ਤੋਤੀ ਰਾਮ ਮਨਸੁਖਾਨੀ ਦੀ ਨਿਗਰਾਨੀ ਹੇਠ ਅੰਗਰੇਜ਼ੀ ਕੌਂਸਲ (ਦੂਤ) ਦੇ ਦਫ਼ਤਰ ਜਾ ਕੇ ਗ਼ਦਰ ਪਾਰਟੀ ਨੇ ਮੁਸਾਫਰਾਂ ਦੀ ਵਿੱਥਿਆ ਦੱਸੀ। ਉਸਨੇ ਹਿੰਦ ਸਰਕਾਰ ਨੂੰ ਤਾਰਾਂ ਖੜਕਾ ਕੇ ਮਨਾ ਲਿਆ ਕਿ ਜੇ ਸਰਕਾਰ 19000 ਜੈਨ (ਜਾਪਾਨੀ ਸਿੱਕਾ) ਮੁਸਾਫਰਾਂ 'ਤੇ ਖਰਚ ਦੇਵੇ ਤਾਂ ਮੁਸਾਫਰ ਕਲਕੱਤੇ ਪਹੁੰਚ ਸਕਦੇ ਹਨ। ਹਿੰਦ ਸਰਕਾਰ ਨੇ ਉਸਦਾ ਸੁਝਾਅ ਮੰਨ ਲਿਆ।

ਜਹਾਜ਼ 2 ਸਤੰਬਰ ਨੂੰ ਕੋਬੀ ਤੋਂ ਚੱਲ ਕੇ 16 ਸਤੰਬਰ ਨੂੰ ਸਿੰਗਾਪੁਰ ਆ ਗਿਆ। ਉਥੇ ਜਹਾਜ਼ ਨੂੰ ਘਾਟ 'ਤੇ ਨਹੀਂ ਲੱਗਣ ਦਿੱਤਾ ਗਿਆ ਅਤੇ ਨਾ ਹੀ ਕੋਈ ਬਾਹਰ ਤੋਂ ਵਸਤੂ ਜਹਾਜ਼ ਦੇ ਅੰਦਰ ਜਾਣ ਦਿੱਤੀ। 19 ਸਤੰਬਰ ਨੂੰ ਸਿੰਗਾਪੁਰ ਤੋਂ ਜਹਾਜ਼ ਚੱਲ ਕੇ ਹੁਗਲੀ ਦਰਿਆ ਵਿਚ 26 ਸਤੰਬਰ ਨੂੰ ਆ ਗਿਆ ਅਤੇ ਕਾਲਪੀ ਦੇ ਸਥਾਨ 'ਤੇ ਪਾਇਲਟ ਨੇ ਉਸਨੂੰ ਰੋਕ ਲਿਆ। ਜੋ ਗ਼ਦਰ ਅਖਬਾਰ ਦੇ ਪਰਚੇ ਅਤੇ ਹਥਿਆਰ ਅਤੇ ਕਾਰਤੂਸ ਆਦਿਕ ਗ਼ਦਰ ਪਾਰਟੀ ਨੇ ਭੇਜੇ ਸਨ, ਉਹ ਬਾਬਾ ਗੁਰਦਿੱਤ ਸਿੰਘ ਨੇ ਪੁਲਸ ਦੀ ਤਲਾਸ਼ੀ ਦੇ ਡਰ ਤੋਂ ਦਰਿਆ ਵਿਚ ਸੁੱਟ ਦਿੱਤੇ। ਜਦੋਂ ਜਹਾਜ਼ ਕਾਲਪੀ ਪਹੁੰਚਿਆ ਤਾਂ ਇਕਦਮ ਪੁਲਸ ਨੇ ਜਹਾਜ਼ ਘੇਰ ਲਿਆ ਅਤੇ ਤਲਾਸ਼ੀ ਕੀਤੀ ਗਈ। ਦੋ ਦਿਨ ਪੁਲਸ ਤਲਾਸ਼ੀ ਕਰਦੀ ਰਹੀ, ਪ੍ਰੰਤੂ ਕੋਈ ਵੀ ਇਤਰਾਜ਼ਯੋਗ ਸਮਗਰੀ ਜਹਾਜ਼ ਵਿਚੋਂ ਨਾ ਮਿਲੀ। ਫਿਰ 29 ਸਤੰਬਰ ਨੂੰ ਕਾਲਪੀ ਤੋਂ 17 ਮੀਲ ਥੱਲੇ ਵਲ ਜਹਾਜ਼ ਤੋਰ ਕੇ ਬਜ ਬਜ ਘਾਟ 'ਤੇ ਲਿਜਾਇਆ ਗਿਆ ਜਿਥੇ ਅੰਗਰੇਜ਼ ਸਾਮਰਾਜ ਦੇ ਤਾਨਾਸ਼ਾਹੀ ਰਵੱਈਏ ਕਾਰਨ ਐਸੀ ਘਿਨਾਉਣੀ ਘਟਨਾ ਵਾਪਰੀ ਜਿਸਨੇ ਅੰਗਰੇਜ਼ ਸਰਕਾਰ ਨੂੰ ਹਿਲਾ ਕੇ ਰੱਖ ਦਿੱਤਾ ਅਤੇ ਹਿੰਦੋਸਤਾਨੀਆਂ ਨੇ ਸ਼ਹੀਦੀਆਂ ਦਾ ਇਕ ਨਵਾਂ ਅਧਿਆਇ ਇਤਿਹਾਸ ਵਿਚ ਲਿਖ ਦਿੱਤਾ। ਉਹ ਬਜ ਬਜ ਘਾਟ ਦਾ ਸਾਕਾ ਨਾਮ ਨਾਲ ਇਤਿਹਾਸ ਵਿਚ ਯਾਦ ਕੀਤਾ ਜਾਂਦਾ ਹੈ ਜੋ ਕਿ ਇਕ ਵੱਖਰੇ ਲੇਖ ਦੇ ਰੂਪ ਵਿਚ ਤਿਆਰ ਕੀਤਾ ਜਾ ਸਕਦਾ ਹੈ।

**ਕਾਮਾਗਾਟਾਮਾਰੂ ਜਹਾਜ਼ ਵਾਲੀ ਘਟਨਾ ਦਾ ਪ੍ਰਭਾਵ:**

ਜਦੋਂ ਕਾਮਾਗਾਟਾਮਾਰੂ ਜਹਾਜ਼ ਕੈਨੇਡਾ ਵਲ ਤੁਰਿਆ ਸੀ ਤਾਂ ਉਸ ਸਮੇਂ ਹਿੰਦੋਸਤਾਨ ਵਿਚ ਭੁੱਖ ਦੇ ਸਤਾਏ ਅਤੇ ਆਰਥਿਕ ਹਾਲਤ ਤੋਂ ਮਜਬੂਰ ਜ਼ਮੀਨਾਂ ਗਹਿਣੇ ਰੱਖ ਕੇ, ਰਿਸ਼ਤੇਦਾਰਾਂ ਤੋਂ ਮੰਗ ਤੰਗ ਕੇ, ਰਕਮਾਂ ਫੜ ਕੇ, ਢਿੱਡ ਦੀ ਭੁੱਖ ਮਿਟਾਉਣ ਲਈ ਹਿੰਦੋਸਤਾਨੀ ਹਾਂਗਕਾਂਗ, ਯੋਕੋਹਾਮਾ, ਸਿੰਗਾਪੁਰ, ਮਨੀਲਾ, ਸ਼ਿੰਘਾਈ ਆਦਿਕ ਥਾਵਾਂ 'ਤੇ ਪਹੁੰਚੇ ਹੋਏ ਸਨ ਤਾਂ ਜੋ ਉਹ ਵੀ ਕੈਨੇਡਾ ਜਾ ਕੇ ਪੈਸੇ ਕਮਾ ਕੇ ਖੁਸ਼ਹਾਲ ਹੋ ਸਕਣ। ਉਸ ਸਮੇਂ ਉਹਨਾਂ ਅੱਗੇ ਆਪਣੀ ਆਰਥਿਕ ਹਾਲਤ ਨੂੰ ਸੁਧਾਰਨ ਦੀ ਸਮੱਸਿਆ ਹੀ ਸੀ ਪਰੰਤੂ ਜਿਉਂ ਜਿਉਂ ਉਹ ਵੈਨਕੂਵਰ ਦੇ ਨੇੜੇ ਪਹੁੰਚ ਰਹੇ ਸਨ, ਉਹਨਾਂ ਨੂੰ ਅੰਗਰੇਜ਼ ਸਰਕਾਰ ਦੀਆਂ ਲੂੰਬੜ ਚਾਲਾਂ ਦੀ ਜਾਣਕਾਰੀ

ਮਿਲ ਰਹੀ ਸੀ।

ਇਸ ਦੇ ਨਾਲ ਹੀ ਮੁਸਾਫਰਾਂ ਦਾ ਝੁਕਾਅ ਦੇਸ਼ ਭਗਤੀ ਵਲ ਵੀ ਹੋ ਰਿਹਾ ਸੀ, ਗ਼ਦਰ ਅਖ਼ਬਾਰ ਦੇ ਪਰਚਿਆਂ ਨੇ ਉਹਨਾਂ ਨੂੰ ਗਿਆਨ ਕਰਵਾ ਦਿੱਤਾ ਕਿ ਉਹ ਉਸ ਸਮੇਂ ਅੰਗਰੇਜ਼ ਸਰਕਾਰ ਦੇ ਗੁਲਾਮ ਹਨ ਅਤੇ ਬਿਨਾਂ ਕੁਰਬਾਨੀ ਦੇ ਨਾ ਤਾਂ ਦੇਸ਼ ਆਜ਼ਾਦ ਹੋ ਸਕਦਾ ਹੈ ਅਤੇ ਨਾ ਹੀ ਆਰਥਿਕ ਹਾਲਤ ਸੁਧਰ ਸਕਦੀ ਹੈ। ਇਹੋ ਕਾਰਨ ਸੀ ਕਿ ਮੁਸਾਫਰਾਂ ਨੇ ਵੈਨਕੂਵਰ ਵਿਚ ਕੈਨੇਡਾ ਸਰਕਾਰ ਦਾ ਵਿਰੋਧ ਅਤੇ ਉਹਨਾਂ ਦੇ ਜਹਾਜ਼ ਦਾ ਵਿਰੋਧ ਕੀਤਾ ਸੀ। ਉਸ ਜਹਾਜ਼ ਰਾਹੀਂ ਗ਼ਦਰ ਪਾਰਟੀ ਨੇ ਅੰਗਰੇਜ਼ ਸਾਮਰਾਜ ਵਿਰੁੱਧ ਧੂੰਆਂ ਧਾਰ ਪ੍ਰਚਾਰ ਕੀਤਾ ਅਤੇ ਅੰਗਰੇਜ਼ ਦੇ ਖਿਲਾਫ ਹਿੰਦੋਸਤਾਨੀਆਂ ਨੂੰ ਲਾਮਬੰਦ ਕੀਤਾ। ਇਹ ਕਾਮਾਗਾਟਾਮਾਰੂ ਜਹਾਜ਼ ਦੀ ਘਟਨਾ ਤੋਂ ਬਾਅਦ ਗ਼ਦਰੀ ਸੂਰਬੀਰ ਸਿਰਾਂ 'ਤੇ ਖੱਫਣ ਬੰਨ ਕੇ ਹਾਂਗਕਾਂਗ, ਸਿੰਗਾਪੁਰ, ਮਲਾਇਆ ਅਤੇ ਸ਼ਿੰਘਾਈ ਆਦਿਕ ਦੇਸ਼ਾਂ ਤੋਂ ਵਹੀਰਾਂ ਘੱਤ ਕੇ ਹਿੰਦੋਸਤਾਨ ਵਲ ਤੁਰ ਪਏ ਸਨ।

ਕਰਤਾਰ ਸਿੰਘ ਸਰਾਭਾ ਜੈਸੇ ਸ਼ਹੀਦ ਇਸ ਘਟਨਾ ਅਤੇ ਬਜ ਬਜ ਘਾਟ ਦੇ ਸਾਕੇ ਤੋਂ ਪ੍ਰਭਾਵਿਤ ਹੋ ਕੇ ਹਿੰਦੋਸਤਾਨ ਆਏ ਸਨ। ਉਸ ਸਮੇਂ ਪਹਿਲਾਂ ਸੰਸਾਰ ਯੁੱਧ ਸ਼ੁਰੂ ਹੋ ਗਿਆ ਸੀ ਅਤੇ ਗ਼ਦਰੀ ਸੂਰਬੀਰਾਂ ਨੇ ਇਹੋ ਸਮਾਂ ਦੇਸ਼ ਦੀ ਆਜ਼ਾਦੀ ਦੀ ਪ੍ਰਾਪਤੀ ਲਈ ਠੀਕ ਜਾਣਿਆ ਸੀ ਅਤੇ ਆਪਣੀ ਸਾਰੀ ਤਾਕਤ ਦੇਸ਼ ਦੀ ਸੁਤੰਤਰਤਾ ਦੀ ਪ੍ਰਾਪਤੀ ਲਈ ਝੋਕ ਦਿੱਤੀ ਸੀ। ਇਸ ਪ੍ਰਕਾਰ ਹਿੰਦੋਸਤਾਨ ਦੇ ਇਤਿਹਾਸ ਵਿਚ ਸ਼ਹੀਦੀਆਂ ਅਤੇ ਕੁਰਬਾਨੀਆਂ ਦੇ ਨਵੇਂ ਅਧਿਆਇ ਲਿਖੇ ਗਏ ਜਿਨ੍ਹਾਂ ਤੇ ਬਾਅਦ ਵਿਚ ਅਮਲ ਕਰਕੇ ਦੇਸ਼ ਭਗਤਾਂ ਨੇ ਹੋਰ ਜੱਦੋ-ਜ਼ਹਿਦ ਕਰਕੇ 1947 ਈਸਵੀ ਵਿਚ ਦੇਸ਼ ਲਈ ਆਜ਼ਾਦੀ ਦੀ ਪ੍ਰਾਪਤੀ ਕੀਤੀ ਅਤੇ ਹਿੰਦੁਸਤਾਨੀਆਂ ਨੂੰ ਆਜ਼ਾਦੀ ਨਾਲ ਜਿਉਣ ਦਾ ਹੱਕ ਮਿਲਿਆ।

## ਸਹਾਇਕ ਪੁਸਤਕ ਸੂਚੀ


1. ਗ਼ਦਰ ਲਹਿਰ ਦੀ ਕਵਿਤਾ: ਕੇਸਰ ਸਿੰਘ ਨਾਵਲਕਾਰ
2. ਗ਼ਦਰ ਲਹਿਰ ਦੇ ਅਣਫੋਲੇ ਵਰਕੇ: ਭਗਤ ਸਿੰਘ ਬਿਲਗਾ
3. ਗ਼ਦਰ ਪਾਰਟੀ ਦਾ ਇਤਿਹਾਸ (ਪਹਿਲਾ ਹਿੱਸਾ 1912-1917): ਗੁਰਚਰਨ ਸਿੰਘ ਸੈਂਸਰਾ
4. ਬਾਬਾ ਗੁਰਦਿੱਤ ਸਿੰਘ ਕਾਮਾਗਾਟਾਮਾਰੂ: ਡਾ.ਜਸਵੰਤ ਸਿੰਘ ਜਸ
5. ਮੇਰੀਆਂ ਕੁਝ ਇਤਿਹਾਸਕ ਯਾਦਾਂ: ਗਿ. ਹੀਰਾ ਸਿੰਘ ਦਰਦ
6. ਅਕਾਲੀ ਮੋਰਚਿਆਂ ਦਾ ਇਤਿਹਾਸ: ਸੋਹਣ ਸਿੰਘ ਜੋਸ਼
7. ਗ਼ਦਰ ਪਾਰਟੀ ਲਹਿਰ: ਪ੍ਰੋ. ਜਗਜੀਤ ਸਿੰਘ



ਪਿੰਡ ਜੀਆ ਨੱਥਾ
ਡਾਕਖਾਨਾ ਖੁੱਡਾ, ਪਿਨ ਕੋਡ- 144305
ਜ਼ਿਲ੍ਹਾ ਹੁਸ਼ਿਆਰਪੁਰ (ਪੰਜਾਬ, ਭਾਰਤ)



ਕਾਮਾਗਾਟਾ ਮਾਰੂ ਦਾ ਨਾਇਕ
ਬਾਬਾ ਗੁਰਦਿਤ ਸਿੰਘ ਸਰਹਾਲੀ





ਬਾਬਾ ਗੁਰਦਿਤ ਸਿੰਘ ਤੇ ਉਹਨਾਂ ਦਾ ਲੜਕਾ ਬਲਵੰਤ ਸਿੰਘ ਤੇ
ਕਾਮਾਗਾਟਾਮਾਰੂ ਜਹਾਜ਼ ਦੇ ਯਾਤਰੀ -ਖੱਬੇ ਤੋਂ ਸੱਜੇ:
ਬਾਬਾ ਗੁਰਦਿਤ ਸਿੰਘ ਸਰਹਾਲੀ, ਲੜਕਾ ਬਲਵੰਤ ਸਿੰਘ,
ਭਾਈ ਦਲਜੀਤ ਸਿੰਘ ਵੱਲਦ ਰਾਏ ਸਿੰਘ ਪਿੰਡ ਕੌਸੀ
ਫਿਰੋਜ਼ਪੁਰ ਸੈਕਟਰੀ ਕਾਮਾਗਾਟਾਮਾਰੂ, ਭਾਈ ਪੂਰਨ ਸਿੰਘ,
ਜਨੇਤਪੁਰ ਲੁਧਿਆਣਾ ਸਟੋਰ ਕੀਪਰ ਆਫਿ ਕਾਮਾਗਾਟਾ,
ਭਾਈ ਗੁਰਮੁਖ ਸਿੰਘ ਲਲਤੋਂ ਲੁਧਿਆਣਾ।





ਕਾਮਾਗਾਟਾ ਮਾਰੂ ਜਹਾਜ਼ ਦੇ ਦੋ ਦ੍ਰਿਸ਼






ਕਾਮਾਗਾਟਾ ਮਾਰੂ ਜਹਾਜ਼ ਦੇ ਦੋ ਦ੍ਰਿਸ਼

7

# ਬਜ ਬਜ ਘਾਟ ਦੀ ਸੰਖੇਪ ਗਾਥਾ

- *ਬਚਨ ਸਿੰਘ ਸਰਲ

ਦੋ ਮਹੀਨਿਆਂ ਤੱਕ ਕਨੇਡਾ ਦੇ ਸ਼ਹਿਰ ਵੈਨਕੋਵਰ ਦੇ ਸਾਹਿਲ ਤੇ ਰੋਕੇ ਰਹਿਣ ਤੋਂ ਬਾਅਦ ਭਾਰਤ ਵਲ ਮੁੜਿਆ ਕਾਮਾਗਾਟਾਮਾਰੂ ਜਹਾਜ ਜਦ ਬੰਗਾਲ ਦੀ ਖਾੜੀ ਚੋਂ ਗੁਜ਼ਰ ਰਿਹਾ ਸੀ, ਤਾਂ ਉਸ ਨੂੰ 26 ਸਤੰਬਰ 1914 ਨੂੰ ਕਲਕੱਤਾ ਤੋਂ ਕੁਝ ਦੂਰੀ ਤੇ ਕੁਲਪੀ ਵਿਖੇ, 24 ਪਰਗਨਾ ਜਿਲ੍ਹੇ ਦੇ ਮਜਿਸਟ੍ਰੇਟ ਮਿ. ਡੋਨਲਡ ਦੀ ਅਗਵਾਈ ਹੇਠ ਬੰਗਾਲ ਅਤੇ ਪੰਜਾਬ ਸਰਕਾਰ ਦੇ ਬ੍ਰਿਟਿਸ਼ ਅਤੇ ਭਾਰਤੀ ਅਫਸਰਾਂ ਨੇ ਉਸ ਨੂੰ ਉਥੇ ਰੋਕ ਲਿਆ। ਜਹਾਜ ਦੇ ਪਹੁੰਚਣ ਦੀ ਤਰੀਖ ਨੂੰ ਧਿਆਨ ਚ ਰਖਦਿਆਂ, ਭਾਰਤ ਸਰਕਾਰ ਦੀ ਸਲਾਹ ਤੇ, ਦੋਨਾਂ ਰਾਜ ਸਰਕਾਰਾਂ ਨੇ ਇਸ ਬਾਰੇ ਸਾਂਝਾ ਫੈਸਲਾ ਲਿਆ ਸੀ। ਇਸ ਫੈਸਲੇ ਤਹਿਤ ਇਹ ਯੋਜਨਾ ਬਣਾਈ ਗਈ ਸੀ ਕਿ ਜਹਾਜ ਵਿੱਚ ਸਵਾਰ 354 ਸਵਾਰੀਆਂ ਨੂੰ ਬਜ ਬਜ ਵਿਖੇ ਜਹਾਜ ਚੋਂ ਉਤਾਰ ਲਿਆ ਜਾਵੇ ਅਤੇ ਉਥੋਂ ਹੀ ਉਹਨਾਂ ਨੂੰ ਸਿੱਧੇ, ਉਥੇ ਖਲੌਤੀ ਹੋਈ ਰੇਲ ਵਿਚ ਬੈਠਾਕੇ ਪੰਜਾਬ ਭੇਜ ਦਿਤਾ ਜਾਵੇ। ਮਿ. ਡੋਨਲਡ ਦੀ ਅਗਵਾਈ ਵਿਚ ਜਦ ਅਧਿਕਾਰੀ ਕੁਲਪੀ ਵਿਖੇ ਜਹਾਜ ਚ ਜਾ ਕੇ ਸਵਾਰੀਆਂ ਨੂੰ ਮਿਲੇ ਤਾਂ ਉਹਨਾਂ ਨੇ ਆਪਣੀ ਇਸ ਯੋਜਨਾ ਬਾਰੇ ਸਵਾਰੀਆਂ ਨੂੰ ਕੁਝ ਨਾ ਦਸਿਆ। ਅਧਿਕਾਰੀਆਂ ਨੇ ਜਹਾਜ ਵਿਚ ਹਥਿਆਰ ਅਤੇ ਬਾਗੀ ਸਾਹਿਤ ਹੋਣ ਦੇ ਸ਼ਕ ਕਾਰਨ ਸਵਾਰੀਆਂ ਦੇ ਸਮਾਨ ਦੀ ਤਲਾਸ਼ੀ ਲਈ। ਕੁਝ ਸਵਾਰੀਆਂ ਦੀ ਜਾਮਾ ਤਲਾਸ਼ੀ ਵੀ ਕੀਤੀ ਗਈ। ਇਹ ਤਲਾਸ਼ੀ ਤਿੰਨ ਦਿਨ ਚੱਲੀ, ਪਰ ਸਵਾਰੀਆਂ ਪਾਸ ਕੋਈ ਵੀ ਨਜਾਇਜ਼ ਚੀਜ ਨਾ ਮਿਲੀ।

28 ਸਤੰਬਰ ਨੂੰ ਜਦ ਕਾਮਾਗਾਟਾਮਾਰੂ ਜਹਾਜ ਕੁਲਪੀ ਤੋਂ ਲੰਗਰ ਚੁੱਕ ਕੇ ਕਲਕੱਤਾ ਵਲ ਜਾ ਰਿਹਾ ਸੀ ਤਾਂ ਉਹ ਅਚਾਨਕ ਹੌਲੀ ਹੋ ਗਿਆ ਅਤੇ ਬਜ ਬਜ ਵਿਖੇ ਰੁਕ ਗਿਆ। ਸਵੇਰੇ ਸਾਢੇ 9 ਵਜੇ ਦਾ ਸਮਾਂ। ਹੁਗਲੀ ਨਦੀ ਦਾ ਪੂਰਬੀ ਕਿਨਾਰਾ। ਕਲਕੱਤਾ ਤੋਂ ਕੋਈ 14 ਮੀਲ ਦੀ ਦੂਰੀ। ਆਸ ਪਾਸ ਜੰਗਲ ਦਾ ਇਲਾਕਾ। ਜਹਾਜ ਨੂੰ ਬਜ ਬਜ ਵਿਖੇ ਜੈਟੀ ਨਾਲ ਬੰਨ੍ਹ ਦਿਤਾ ਗਿਆ। 11 ਵਜੇ ਦੇ ਕਰੀਬ ਬ੍ਰਿਟਿਸ਼ ਅਤੇ ਭਾਰਤੀ ਅਧਿਕਾਰੀਆਂ, ਜਿਹਨਾਂ ਵਿੱਚ ਕਲਕੱਤਾ ਦਾ ਪੁਲਿਸ ਕਮਿਸ਼ਨਰ ਸਰ ਫਰੈਡਰਿਕ ਹਾਲੀਡੇ ਵੀ ਸ਼ਾਮਲ ਸੀ, ਨੇ ਜਹਾਜ 'ਚ ਜਾ ਕੇ ਦਬੰਗਪੁਣੇ ਨਾਲ ਸਵਾਰੀਆਂ ਨੂੰ ਜਹਾਜ ਚੋਂ ਉਤਰਨ ਅਤੇ ਉਥੋਂ ਬਜ ਬਜ ਸਟੇਸ਼ਨ ਤੇ ਜਾ ਕੇ, ਉਥੇ ਪਹਿਲਾਂ ਤੋਂ ਹੀ ਖਲੌਤੀ ਹੋਈ ਵਿਸ਼ੇਸ਼ ਰੇਲ ਵਿੱਚ ਸਵਾਰ ਹੋਣ ਲਈ ਹੁਕਮ ਦਿਤਾ। ਬਹੁਤ ਸਾਰੀਆਂ ਸਵਾਰੀਆਂ ਨੇ ਪਰਚੰਡ ਰੂਪ ਵਿਚ ਇਸ ਹੁਕਮ ਦਾ ਵਿਰੋਧ ਕੀਤਾ, ਪਰ ਅਧਿਕਾਰੀਆਂ ਨੇ ਉਹਨਾਂ ਨੂੰ ਧੱਕਾ ਮੁਕੀ ਕਰਦਿਆਂ ਇਕ ਸੌੜੇ ਤਖਤੇ ਰਾਹੀਂ ਜਹਾਜ ਚੋਂ ਨਦੀ ਦੇ ਕੰਢੇ ਤੇ ਜਾਣ ਲਈ ਮਜਬੂਰ ਕਰ ਦਿੱਤਾ। ਇਹਨਾਂ ਸਵਾਰੀਆਂ ਵਿਚੋਂ ਕੇਵਲ 17 ਸਵਾਰੀਆਂ ਹੀ ਆਪਣੀ ਮਰਜੀ ਨਾਲ ਜਹਾਜ ਵਿਚੋਂ ਉਤਰੀਆਂ ਅਤੇ ਫਿਰ ਰੇਲ 'ਚ ਜਾ ਬੈਠੀਆਂ। ਬਾਕੀਆਂ ਨੂੰ ਜਹਾਜ ਚੋਂ ਜਬਰਨ ਉਤਾਰਿਆ ਗਿਆ ਸੀ ਅਤੇ ਉਹ ਸ਼੍ਰੀ ਗੁਰੂ ਗ੍ਰੰਥ

ਸਾਹਿਬ ਦੀ ਪਵਿੱਤ੍ਰ ਬੀੜ ਨਾਲ ਜਲੂਸ ਦੀ ਸ਼ਕਲ ਚ ਕਲਕੱਤਾ ਵਲ ਤੁਰ ਪਈਆਂ ਸਨ। ਪੰਜਾਬ ਤੋਂ ਆਈ ਪੁਲਿਸ ਦੀ ਇੱਕ ਟੁਕੜੀ, ਬਿਨਾ ਕੋਈ ਦਖਲ ਦਿਤਿਆਂ, ਉਹਨਾਂ ਦੇ ਪਿਛੇ ਤੁਰ ਰਹੀ ਸੀ। ਬਾਬਾ ਗੁਰਦਿੱਤ ਸਿੰਘ ਅਤੇ ਉਹਨਾਂ ਦੇ ਸਾਥੀਆਂ ਨੇ ਇਰਾਦਾ ਧਾਰਿਆ ਸੀ ਕਿ ਪਹਿਲਾਂ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਨੂੰ ਗੁਰੂਦੁਆਰਾ ਸਿੱਖ ਸੰਗਤ ਹਾਵੜਾ ਵਿਖੇ ਪਹੁੰਚਾਇਆ ਜਾਵੇ ਤੇ ਫਿਰ ਬੰਗਾਲ ਦੇ ਗਵਰਨਰ ਜਾਂ ਕਿਸੇ ਉੱਚ ਅਧਿਕਾਰੀ ਨੂੰ ਮਿਲਕੇ ਆਪਣੀਆਂ ਦੁਖ ਤਕਲੀਫਾਂ ਦੱਸੀਆਂ ਜਾਣ ਤੇ ਉਹਨਾਂ ਦੀ ਨਿਵਿਰਤੀ ਕਰਾਈ ਜਾਵੇ। ਪਰ ਉਹਨਾਂ ਨੂੰ ਇਸ ਲਈ ਇਜ਼ਾਜਤ ਨਾ ਮਿਲੀ। ਉਸ ਸਮੇਂ ਸ਼ਾਮ ਪੈਣ ਦੇ ਨਾਲ ਹਨੇਰਾ ਹੋ ਰਿਹਾ ਸੀ। ਅਧਿਕਾਰੀਆਂ ਨੇ ਰਾਤ ਭਰ ਲਈ ਯਾਤਰੀਆਂ ਨੂੰ ਕਾਮਾਗਾਟਾਮਾਰੂ ਜਹਾਜ ਵਿਚ ਹੀ ਰਖਣ ਦਾ ਵਿਚਾਰ ਬਣਾਇਆ। ਇਸ ਤੇ ਗੁੱਸੇ 'ਚ ਆਏ ਹੋਏ ਕਈ ਯਾਤਰੀ ਰੋਸ਼ ਵਜੋਂ ਸਟੇਸ਼ਨ ਦੇ ਨੇੜੇ ਰੇਲ ਪਟੜੀ ਦੇ ਫਾਟਕ ਤੇ ਧਰਨਾ ਮਾਰਕੇ ਬੈਠ ਗਏ ਤਾਂ ਪੁਲਿਸ ਨੇ ਉਹਨਾਂ ਨੂੰ ਆਪਣੇ ਘੇਰੇ ਵਿਚ ਲੈ ਲਿਆ। ਬਾਬਾ ਗੁਰਦਿੱਤ ਸਿੰਘ ਧਰਨਾ ਮਾਰਨ ਵਾਲਿਆ ਦੇ ਵਿਚਕਾਰ ਬੈਠੇ ਸਨ ਅਤੇ ਉਥੇ ਹੀ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਰਖੀ ਹੋਈ ਸੀ। ਸ਼ਾਮ ਪੈਣ ਤੇ ਯਾਤਰੀਆਂ ਨੇ ਰਹਿਰਾਸ ਸਾਹਿਬ ਦਾ ਪਾਠ ਕਰਨਾ ਸ਼ੁਰੂ ਕਰ ਦਿਤਾ। ਸਿੱਖ ਰਾਵਾਇਤੀ ਤੌਰ ਤੇ ਪਾਠ ਵਿਚ ਕਿਸੇ ਕਿਸਮ ਦੇ ਵਿਘਨ ਨੂੰ ਸਹਿਣ ਨਹੀਂ ਕਰਦੇ, ਭਾਵੇਂ ਉਸ ਦਾ ਕੋਈ ਵੀ ਕਰਨ ਹੋਵੇ। ਪਰ 24 ਪਰਗਨਾ ਜਿਲ੍ਹੇ ਦੇ ਮਜਿਸਟ੍ਰੇਟ ਮਿ. ਡੋਨਲਡ ਨੇ ਬਾਬਾ ਗੁਰਦਿੱਤ ਸਿੰਘ ਨੂੰ ਸੁਨੇਹਾ ਭੇਜਿਆ ਕਿ ਉਹ ਉਸ ਨੂੰ ਆਕੇ ਮਿਲਣ, ਤਾਂਕਿ ਉਹਨਾਂ ਨੂੰ ਦਸਿਆ ਜਾਵੇ ਕਿ ਸਾਰੇ ਯਾਤਰੀ ਰਾਤ ਨੂੰ ਜਹਾਜ ਚ ਚਲੇ ਜਾਣ। ਬਾਬਾ ਗੁਰਦਿੱਤ ਸਿੰਘ ਨੇ ਅਰਦਾਸ ਤੋਂ ਪਹਿਲਾਂ ਮਿ. ਡੋਨਲਡ ਨੂੰ ਮਿਲਣ ਤੋਂ ਨਾਂਹ ਕਰ ਦਿਤੀ ਤੇ ਇਹ ਕਿਹਾ ਕਿ ਮਿ. ਡੋਨਲਡ ਉਹਨਾਂ ਨੂੰ ਧਰਨੇ ਵਾਲੀ ਥਾਂ ਤੇ ਆ ਕੇ ਮਿਲੇ। ਧਰਨੇ ਤੇ ਬੈਠੇ ਸਿੱਖਾਂ ਵਿਚੋਂ ਬਾਬਾ ਗੁਰਦਿੱਤ ਸਿੰਘ ਨੂੰ ਚੁਨਣ ਲਈ ਓਥੇ ਪੁਜੇ ਇਕ ਪੁਲਿਸ ਸਾਰਜੰਟ ਨੇ ਉਸ ਮੋਕੇ ਇਕ ਯਾਤਰੀ ਨੂੰ ਸੱਟ ਮਾਰੀ ਤਾਂ ਧਰਨੇ ਤੇ ਬੈਠੇ ਸਿੱਖਾਂ ਨੇ ਉਸ ਦੀ ਲਾਠੀ ਉਸ ਪਾਸੋਂ ਖੋਹ ਲਈ। ਉਸ ਸਮੇਂ ਇਕ ਅੰਗ੍ਰੇਜ ਸੁਪਰਡੈਂਟ ਪੁਲਿਸ ਨੇ ਅਗੇ ਵਧਕੇ, ਪਾਠ ਕਰ ਰਹੇ ਸਿੱਖਾਂ ਦੇ ਇਕੱਠ ਵਿਚੋਂ ਬਾਬਾ ਗੁਰਦਿੱਤ ਸਿੰਘ ਨੂੰ ਬਾਹਰ ਖਿੱਚਣ ਦੀ ਕੋਸ਼ਿਸ਼ ਕੀਤੀ, ਜਿਸ ਦਾ ਸਿੱਖਾਂ ਨੇ ਵਿਰੋਧ ਕੀਤਾ। ਨਤੀਜਾ ਇਹ ਹੋਇਆ ਕਿ ਦੋਨਾਂ ਧਿਰਾਂ ਵਿਚਕਾਰ ਹਥੋ-ਪਾਈ ਹੋ ਪਈ ਤੇ ਅੰਗ੍ਰੇਜ ਸੁਪਰਡੈਂਟ ਗੰਭੀਰ ਰੂਪ ਚ ਜ਼ਖਮੀ ਹੋ ਗਿਆ। ਬਾਅਦ 'ਚ ਉਸ ਦੀ ਮੌਤ ਹੋ ਗਈ। ਇਸ ਘਟਨਾਂ ਤੋਂ ਬਾਅਦ ਗੋਲੀ ਚਲਣ ਦੀ ਅਵਾਜ ਆਈ ਤਾਂ ਦੋਨਾਂ ਧਿਰਾਂ ਨੇ ਹੀ ਸੋਚਿਆ ਕਿ ਸ਼ਾਇਦ ਉਹਨਾਂ ਵਿਚੋਂ ਹੀ ਕਿਸੇ ਨੇ ਗੋਲੀ ਚਲਾਈ ਹੈ। ਇਹ, ਇਕ ਪਾਸੇ ਸਿੱਖ ਯਾਤਰੀਆਂ ਅਤੇ ਦੂਜੇ ਪਾਸੇ ਪੁਲਿਸ ਵਿਚਕਾਰ ਝੜਪ ਦਾ ਸੰਕੇਤ ਸੀ। ਕੁੱਝ ਪੁਲਿਸ ਵਾਲਿਆਂ, ਜਿਹਨਾਂ ਪਾਸ ਰਿਵਾਲਵਰ ਸਨ, ਨੇ ਉਹਨਾਂ ਦੀ ਖੁਲਕੇ ਵਰਤੋਂ ਕੀਤੀ। ਸਿੱਖਾਂ ਨੇ ਵੀ ਜੋ ਕੁੱਝ ਉਹਨਾਂ ਦੇ ਹੱਥਾਂ ਵਿੱਚ ਆਇਆ, ਉਸ ਨੂੰ ਵਰਤਿਆ। ਇਹ ਸਪਸ਼ਟ ਹੈ ਕਿ ਉਹਨਾਂ ਵਿਚੋਂ ਕੁੱਝ ਪਾਸ ਰਿਵਾਲਵਰ ਸਨ, ਜੋ ਕਿ ਉਹਨਾਂ ਨੇ ਬਾਬਾ ਗੁਰਦਿੱਤ ਸਿੰਘ ਵਲੋਂ ਮਨਾ ਕਰਨ ਦੇ ਬਾਵਜੂਦ ਕਾਮਾਗਾਟਾਮਾਰੂ ਜਹਾਜ ਦੇ ਜਪਾਨੀ ਮਲਾਹਾਂ ਪਾਸੋਂ ਖਰੀਦੇ ਸਨ। ਘੜਮਸ ਸਮੇਂ ਸਿੱਖ ਅਤੇ ਪੁਲਿਸੀਏ ਏਨੇ ਜਟਿਲ ਰੂਪ ਚ ਆਪਸ ਵਿੱਚ ਉਲਝੇ ਹੋਏ ਸਨ ਕਿ ਕਲਕੱਤਾ ਤੋਂ ਉਥੇ ਪਹੁੰਚੇ ਅੰਗ੍ਰੇਜ ਫੋਜੀਆਂ ਲਈ ਪੁਲਿਸੀਆਂ ਨੂੰ ਬਚਾਕੇ ਸਿੱਖਾਂ ਉਤੇ ਗੋਲੀ ਚਲਾਉਣੀ ਕੁਝ ਸਮੇਂ ਲਈ ਮੁਸਕਿਲ ਹੋ ਗਈ ਸੀ। ਸਿੱਖਾਂ ਉਤੇ ਇਹ ਆਰੋਪ ਲਾਇਆ ਗਿਆ ਕਿ ਉਹ ਪੁਲਿਸ ਉਪਰ ਗੋਲੀਆਂ ਚਲਾ ਰਹੇ ਸਨ। ਜਿਸ ਲਈ ਸਰ ਹੈਡਰਿਕ ਹਾਲੀਡੇ ਪਾਸੋਂ ਪ੍ਰਵਾਨਗੀ ਲੈਣ ਉਪਰੰਤ, ਬ੍ਰਤਾਨਵੀ ਫੋਜ ਦਾ ਕਮਾਂਡਰ ਜਵਾਬੀ ਗੋਲੀ ਚਲਾਉਣ ਲਈ ਆਪਣੇ ਬੰਦਿਆਂ ਨੂੰ ਹੁਕਮ

ਦੇਣ ਲਈ ਮਜਬੂਰ ਹੋ ਗਿਆ ਸੀ। ਜਿਵੇਂ ਕਿ ਆਰੋਪ ਲਾਇਆ ਗਿਆ, ਜੇਕਰ ਇਹੋ ਹੀ ਅਸਲੀਅਤ ਸੀ ਤਾਂ ਜੇਕਰ ਸਿੱਖਾਂ ਪਾਸ 40 ਦੇ ਕਰੀਬ ਰਿਵਾਲਵਰ ਹੁੰਦੇ ਤਾਂ ਪੁਲਿਸ ਦੀਆਂ ਮੌਤਾਂ ਦੀ ਗਿਣਤੀ ਬਹੁਤ ਹੁੰਦੀ। ਪਰ ਉਸ ਘਟਨਾਂ ਚ ਕੇਵਲ ਦੋ ਅੰਗ੍ਰੇਜ ਅਫਸਰ, ਜਿਹਨਾਂ ਵਿਚੋਂ ਇਕ ਪੁਲਿਸ ਦਾ ਅਤੇ ਦੂਜਾ ਰੇਲਵੇ ਦਾ ਸੀ, ਤੇ ਦੋ ਭਾਰਤੀ ਪੁਲਿਸੀਏ ਹੀ ਮਾਰੇ ਗਏ। ਇਸ ਤੋਂ ਇਲਾਵਾ ਇਸ ਗੱਲ ਦੀ ਪੁਸ਼ਟੀ ਕੀਤੀ ਗਈ ਕਿ ਉਹਨਾਂ ਵਿਚੋਂ ਇਕ ਬ੍ਰਤਾਨਵੀ ਫੋਜ ਦੀ ਗੋਲੀ ਲਗਣ ਨਾਲ ਮਾਰਿਆ ਗਿਆ ਤੇ ਹੋ ਸਕਦਾ ਹੈ ਕਿ ਦੂਜਾ ਸਿੱਖਾਂ ਨੇ ਮਾਰਿਆ ਹੋਵੇ ਜਾ ਨਾ ਮਾਰਿਆ ਹੋਵੇ। ਇਹ ਗਲ ਵੀ ਨਹੀਂ ਕਹੀ ਜਾ ਸਕਦੀ ਕਿ ਸਿੱਖਾਂ ਪਾਸ ਕਾਫੀ ਗਿਣਤੀ 'ਚ ਰਿਵਾਲਵਰ ਸਨ ਕਿਉਂਕਿ ਪੁਲਿਸ ਵਲੋਂ ਤਿੰਨ ਦਿਨ ਪਹਿਲਾਂ ਉਹਨਾਂ ਦੀ ਲਗਾਤਾਰ ਤਲਾਸ਼ੀ ਲਈ ਗਈ ਸੀ ਅਤੇ ਉਹਨਾਂ ਦੇ ਸਮਾਨ ਵਿਚੋਂ ਕੋਈ ਹਥਿਆਰ ਨਹੀਂ ਸੀ ਮਿਲਿਆ। ਇਸ ਤੋਂ ਇਲਵਾ ਬਾਬਾ ਗੁਰਦਿੱਤ ਸਿੰਘ ਨੇ ਖੁਦ ਉਹਨਾਂ ਦੀ ਤਲਾਸ਼ੀ ਲਈ ਸੀ ਤਾਂ ਕਿ ਇਸ ਗੱਲ ਦੀ ਪੁਸਟੀ ਹੋ ਸਕੇ ਕਿ ਸਫਰ ਦੌਰਾਨ ਸਿੱਖ ਯਾਤਰੀਆਂ ਪਾਸ ਕੋਈ ਨਜਾਇਜ਼ ਚੀਜ ਨਹੀਂ ਸੀ। ਕੁਝ ਯਾਤਰੀਆਂ ਪਾਸੋਂ ਜਿਹੜੇ ਹਥਿਆਰ ਮਿਲੇ ਉਹ ਬਾਬਾ ਗੁਰਦਿੱਤ ਸਿੰਘ ਨੇ ਜਹਾਜ ਵਿਚੋਂ ਸਮੁੰਦਰ ਵਿਚ ਸੁੱਟ ਦਿਤੇ ਸਨ। ਬ੍ਰਤਾਨਵੀ ਫੋਜ ਨੇ ਬਹੁਤ ਨੇੜਿਓ 303 ਬੋਰ ਦੀਆਂ 177 ਗੋਲੀਆਂ ਚਲਾਈਆਂ, ਜਿਸ ਨਾਲ ਸਿੱਖਾਂ ਦਾ ਘਾਣ ਹੋਇਆ। ਉਹਨਾਂ ਦੀਆਂ ਕਾਫੀ ਗਿਣਤੀ 'ਚ ਮੌਤਾਂ ਹੋਈਆਂ। ਸਰਕਾਰੀ ਤੌਰ ਤੇ ਸਿੱਖਾਂ ਦੀਆਂ ਹੋਈਆਂ ਮੌਤਾਂ ਦੀ ਗਿਣਤੀ 20 ਦੱਸੀ ਗਈ, ਜਿਹਨਾਂ ਵਿਚੋਂ 18 ਫੌਜ ਦੀ ਗੋਲੀ ਨਾਲ ਮਰੇ ਸਨ। ਸਥਾਨਕ ਲੋਕਾਂ ਅਨੁਸਾਰ ਰਾਤ ਨੂੰ ਵੀ ਰੁਕ ਰੁਕ ਕੇ ਗੋਲੀ ਚਲਣ ਦੀ ਅਵਾਜ ਆਉਂਦੀ ਰਹੀ। ਇਸ ਗੋਲੀ ਕਾਂਡ ਨਾਲ ਦੋ ਸਥਾਨਕ ਪੇਡੂੰਆਂ ਦੇ ਮਾਰੇ ਜਾਣ ਦੀ ਵੀ ਗਲ ਕਹੀ ਗਈ ਹੈ। ਹਨੇਰਾ ਹੋ ਜਾਣ ਤੇ ਜਹਾਜ ਦੇ ਯਾਤਰੀ ਏਧਰ ਉਧਰ ਖਿੰਡ-ਪੁੰਡ ਗਏ। ਪਰ ਪੁਲਿਸ ਨੇ ਸਮੁੱਚੇ ਇਲਾਕੇ ਦੀ ਨਾਕਾਬੰਦੀ ਕਰਕੇ ਉਹਨਾਂ ਸਾਰਿਆਂ ਨੂੰ ਗ੍ਰਿਫਤਾਰ ਕਰ ਲਿਆ। ਬਾਬਾ ਗੁਰਦਿੱਤ ਸਿੰਘ ਅਤੇ ਉਹਨਾਂ ਦੇ 28 ਸਾਥੀ ਦਰਿਆ ਹੁਗਲੀ 'ਚ ਛਾਲਾਂ ਮਾਰਦੇ ਹੋਏ ਅਗਲੇ ਕਿਨਾਰੇ ਤੇ ਪਹੁੰਚਣ ਚ ਸਫਲ ਹੋ ਗਏ। ਬਾਬਾ ਗੁਰਦਿੱਤ ਸਿੰਘ ਬਚਕੇ ਨਿਕਲਣ ਤੋਂ ਪਹਿਲਾਂ ਆਪਣੇ ਪੁੱਤਰ ਬਲਵੰਤ ਸਿੰਘ ਨੂੰ ਆਪਣੇ ਇਕ ਵਫਾਦਾਰ ਸਾਥੀ ਪਾਸ ਛੱਡ ਗਏ। ਸ਼੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਵੀ ਬ੍ਰਿਟਿਸ਼ ਫੌਜ ਅਤੇ ਪੁਲਿਸ ਦੀਆਂ ਗੋਲੀਆਂ ਨਾਲ ਛਲਣੀ ਹੋ ਗਈ ਸੀ। ਉਸ ਨੂੰ ਵੀ ਇਕ ਸਿੱਖ ਨੇ ਸੰਭਾਲਿਆ। ਸਰਕਾਰੀ ਤੌਰ ਤੇ ਸਿੱਖਾਂ ਦੀਆਂ ਮੌਤਾਂ ਦੀ ਗਿਣਤੀ 20 ਦਸੀ ਗਈ ਅਤੇ ਇਹ ਵੀ ਕਿਹਾ ਗਿਆ ਕਿ 62 ਯਾਤਰੀਆਂ ਨੂੰ ਪੁਲਿਸ ਪਹਿਰੇ ਹੇਠ ਪੰਜਾਬ ਭੇਜਿਆ ਗਿਆ। ਜਹਾਜ ਦੇ ਬਜ ਬਜ ਪਹੁੰਚਣ ਸਮੇਂ ਉਸ ਵਿਚ ਸਵਾਰ ਯਾਤਰੀਆਂ ਦੀ ਗਿਣਤੀ 321 ਸੀ। ਇਸ ਲਈ ਸਰਕਾਰ ਵਲੋਂ ਸਿੱਖਾਂ ਦੀਆਂ ਮੌਤਾਂ ਦੀ ਦਿਤੀ ਗਈ ਗਿਣਤੀ ਸਹੀ ਨਹੀਂ ਕਹੀ ਜਾ ਸਕਦੀ। ਮੌਤਾਂ ਦੀ ਗਿਣਤੀ ਕਿਤੇ ਵਧ ਹੋਣ ਦੀ ਸ਼ੰਕਾ ਹੈ। ਸਰਕਾਰ ਨੇ ਸਿੱਖਾਂ ਉਪਰ ਜਿਹੜੇ ਆਰੋਪ ਲਾਏ ਕਿ ਸਿੱਖ ਪੂਰੀ ਤਰਾਂ ਹਥਿਆਰਬੰਦ ਸਨ ਤੇ ਉਹਨਾਂ ਪਾਸ ਨਵੀਨ ਕਿਸਮ ਦੀਆਂ ਰਾਈਫਲਾਂ ਅਤੇ ਪਸਤੌਲ ਤੇ ਤਲਵਾਰਾਂ ਸਨ, ਉਹ ਉਸ ਦਾ ਸਿੱਖਾਂ ਦੀਆਂ ਹਤਿਆਵਾ ਨੂੰ ਜਾਇਜ ਠਹਿਰਾਉਣ ਲਈ ਤਿਆਰ ਕੀਤਾ ਗਿਆ ਆਧਾਰ ਹੈ । ਇਸ ਨਾਲ ਇਸ ਗੱਲ ਨੂੰ ਵੀ ਨਜ਼ਰਅੰਦਾਜ਼ ਕੀਤਾ ਗਿਆ ਕਿ ਜਹਾਜ ਸੀ ਤੇ ਉਹ ਜਾਪਾਨ ਦੇ ਪਾਣੀਆਂ ਚ ਕਾਫੀ ਅਰਸਾ ਖੜ੍ਹਾ ਰਿਹਾ, ਜਿਸ ਕਾਰਨ ਯਾਤਰੀ ਬਿਲਕੁਲ ਟੁੱਟ ਚੁੱਕੇ ਸਨ। ਉਹ ਆਪਣੀ ਵਾਪਸੀ ਲਈ ਕਿਰਾਇਆ ਦੇਣ ਤੋਂ ਵੀ ਅਸਮਰਥ ਸਨ। ਐਸੀ ਹਾਲਤ ਵਿਚ ਉਹ ਕਿਵੇਂ ਨਵੀਨ ਕਿਸਮ ਦੇ ਹਥਿਆਰ ਖਰੀਦ ਸਕਦੇ ਸਨ। ਇਸ ਬਾਰੇ ਇਸ ਗੱਲ ਨੂੰ ਵੀ ਧਿਆਨ ਚ ਰਖਣ ਦੀ ਲੋੜ ਹੈ ਕਿ ਕਨੇਡਾ

ਵਿਖੇ ਜਹਾਜ ਚੋਂ ਉਤਰਨ ਲਈ ਯਾਤਰੀਆਂ ਨੂੰ ਅਗਿਆ ਨਹੀਂ ਸੀ ਦਿੱਤੀ ਗਈ ਅਤੇ ਨਾ ਹੀ ਉਹਨਾਂ ਦੇ ਕਿਸੇ ਰਿਸ਼ਤੇਦਾਰ ਨੂੰ ਉਥੇ ਉਹਨਾਂ ਨਾਲ ਮਿਲਣ ਦਿਤਾ ਗਿਆ। ਬਜ ਬਜ ਘਾਟ ਵਿਖੇ ਹੋਏ ਖੂਨੀ ਸਾਕੇ ਨੂੰ ਸਥਾਨਕ ਲੋਕਾਂ ਨੇ ਅੱਖੀਂ ਵੇਖਿਆ ਹੈ। ਸਥਾਨਕ ਲੋਕਾਂ ਅਨੁਸਾਰ ਬ੍ਰਿਟਿਸ਼ ਸਰਕਾਰ ਦੀ ਫੋਜ ਅਤੇ ਪੁਲਿਸ ਦੀਆਂ ਗੋਲੀਆਂ ਨਾਲ ਸਹੀਦ ਹੋਏ ਸਿੱਖਾਂ ਦੀਆਂ ਲਾਸ਼ਾਂ ਨੂੰ ਗੱਡਿਆ ਉਪਰ ਲੱਦ ਕੇ ਇਕ ਥਾਂ ਤੇ ਪਹੁੰਚਾਇਆ ਗਿਆ ਤੇ ਫਿਰ ਉਥੇ ਹੀ ਉਹਨਾਂ ਸਾਰੀਆਂ ਨੂੰ ਮਿੱਟੀ ਦਾ ਤੇਲ ਪਾ ਕੇ ਸਾੜ ਦਿਤਾ ਗਿਆ। ਇਸ ਤਰਾਂ ਦੇ ਗੈਰ ਮਨੁੱਖੀ ਵਰਤਾਓ ਤੇ ਕਤਲਿਆਮ ਦੀ ਸਭਿਅਕ ਸੰਸਾਰ ਵਿਚ ਹੋਰ ਕੋਈ ਮਿਸਾਲ ਨਹੀਂ ਮਿਲਦੀ। ਪਰ ਉਸ ਸਮੇਂ ਦੀ ਤਤਕਾਲਿਨ ਪਰੈਸ ਨੇ ਇਸ ਘਟਨਾ ਦੀ ਅਸਲੀਅਤ ਨੂੰ ਸਮਝਣ ਦੀ ਕੋਸ਼ਿਸ਼ ਨਹੀਂ ਸੀ ਕੀਤੀ। 50 ਨਿਰਦੋਸ਼ ਸਿੱਖਾਂ ਦੇ ਸ਼ਹੀਦ ਹੋਣ ਤੇ ਵੀ ਪਰੈਸ ਦੇ ਇਕ ਹਿੱਸੇ ਨੇ ਉਸ ਦਿਨ ਦੀ ਘਟਨਾ ਨੂੰ 'ਬਜ ਬਜ ਫਸਾਦ' ਦੇ ਤੌਰ ਤੇ ਤਸ਼ਰੀਹ ਦਿਤੀ ਅਤੇ ਕਾਮਾਗਾਟਾਮਾਰੂ ਦੇ ਸਿੱਖ ਯਾਤਰੀਆਂ ਨੂੰ ਇਸ ਲਈ ਦੋਸ਼ੀ ਕਰਾਰ ਦਿਤਾ। ਇਹ ਘਟਨਾ ਉਸ ਸਮੇਂ ਵਾਪਰੀ ਜਦ ਅੰਗ੍ਰੇਜੀ ਪ੍ਰਸ਼ਾਸ਼ਨ ਪਹਿਲੀ ਸੰਸਾਰ ਜੰਗ ਵਿਚ ਉਲਝਿਆ ਹੋਇਆ ਸੀ ਅਤੇ ਮਹਾਤਮਾ ਗਾਂਧੀ ਨੇ ਅਜੇ ਭਾਰਤ ਦੀ ਅਜ਼ਾਦੀ ਦੇ ਅੰਦੋਲਨ ਦੀ ਵਾਗਡੋਰ ਫੜਨੀ ਸੀ। ਉਸ ਸੰਕਟ ਦੀ ਘੜੀ ਚ ਨਿਹੱਥੇ ਸਿੱਖਾਂ ਦੇ ਜੱਥੇ ਨੇ ਅੰਗ੍ਰੇਜ ਹਕੂਮਤ ਦੀ ਵਿਸ਼ਾਲ ਸਕਤੀ ਦਾ ਸਾਹਮਣਾ ਕਰਨ ਦੀ ਹਿੰਮਤ ਕਰਦਿਆ ਉਸ ਦੇ ਨਤੀਜਿਆਂ ਨੂੰ ਖਿੜੇ ਮੱਥੇ ਝਲਿਆ। ਪੰਜਾਬ ਤੋਂ ਦੂਰ ਸਿੱਖ ਬੁਨਿਆਦੀ ਮਨੁੱਖੀ ਅਧਿਕਾਰਾਂ ਅਤੇ ਗੌਰਵ ਲਈ ਲੜੇ ਸਨ । ਪੰਡਤ ਜਵਾਹਰ ਲਾਲ ਨਹਿਰੂ ਨੇ ਇਕ ਜਨਵਰੀ 1952 ਨੂੰ ਬਜ ਬਜ ਵਿਖੇ ਕਾਮਾਗਾਟਾਮਾਰੂ ਦੇ ਸ਼ਹੀਦਾਂ ਦੀ ਸਥਾਪਿਤ ਕੀਤੀ ਗਈ ਯਾਦਗਾਰ ਦਾ ਉਦਘਾਟਨ ਕਰਦਿਆਂ ਕਿਹਾ, "ਅਤੀਤ ਵਿਚ ਜੋ ਕੁੱਝ ਵੀ ਵਾਪਰਿਆ, ਲੋਕਾਂ ਨੂੰ ਉਹ ਵਿਸਾਰਨਾ ਨਹੀਂ ਚਾਹੀਦਾ। ਕਾਮਾਗਾਟਾਮਾਰੂ ਪ੍ਰਸੰਗ ਨੇ ਇਸ ਸ਼ਤਾਬਦੀ ਦੇ ਦੂਜੇ ਦਹਾਕੇ ਦੌਰਾਨ ਕਾਫੀ ਪ੍ਰਭਾਵ ਪੈਦਾ ਕੀਤਾ । ਉਸ ਤੋਂ ਬਾਅਦ ਭਾਰਤ ਵਿਚ ਕਈ ਤਬਦੀਲੀਆਂ ਆਈਆਂ, ਪਰ ਇਸ ਅਧਿਆਏ ਤੋਂ ਦੇਸ਼ ਦੇ ਨੌਜਵਾਨਾਂ ਲਈ ਸਿੱਖਣ ਵਾਸਤੇ ਬਹੁਤ ਕੁਝ ਹੈ। ਭਾਰਤ ਦੀ ਅਜ਼ਾਦੀ ਦਾ ਢਾਂਚਾ ਹੋਲੀ ਹੋਲੀ ਵਖ ਵਖ ਪਧਰਾਂ ਨਾਲ ਖੜਾ ਕੀਤਾ ਗਿਆ ਸੀ । ਕਾਮਾਗਾਟਾਮਾਰੂ ਪ੍ਰਸੰਗ ਦਾ ਇਸ ਉਪਰ ਕਾਫੀ ਪ੍ਰਭਾਵ ਪਿਆ ਸੀ।"

ਕਾਮਾਗਾਟਾਮਾਰੂ ਦੇ ਸ਼ਹੀਦਾਂ ਦੀ ਯਾਦ ਵਿਚ ਜਿਥੇ ਬਜ ਬਜ ਵਿਖੇ ਨਦੀ ਤੇ ਯਾਦਗਾਰ ਸਾਥਾਪਿਤ ਕੀਤੀ ਗਈ ਹੈ, ਜਿਸ ਦਾ ਉਦਘਾਟਨ ਭਾਰਤ ਤੇ ਤਤਕਾਲੀਨ ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਨਹਿਰੂ ਨੇ ਇਕ ਜਨਵਰੀ 1952 ਨੂੰ ਕੀਤਾ ਸੀ, ਤੋਂ ਇਲਾਵਾ ਸਥਾਨਕ ਸਿਖ ਸੰਗਤਾਂ ਦੇ ਉਪਰਾਲੇ ਨਾਲ ਗੁਰਦੁਆਰਾ ਵੀ ਬਣਾਇਆ ਗਿਆ ਹੈ। ਜਿਥੇ ਹਰ ਸਾਲ 29 ਸਤੰਬਰ ਨੂੰ ਸ਼ਹੀਦਾਂ ਨੂੰ ਸਰਧਾਂਜਲੀ ਭੇਂਟ ਕਰਨ ਲਈ ਜੋੜ ਮੇਲਾ ਹੁੰਦਾ ਹੈ। ਇਸ ਦੇ ਨਾਲ ਹੀ ਬਜ ਬਜ ਮੁਨਿਸਪਲਟੀ ਨੇ ਆਪਣੀ 26-9-97 ਦੀ ਮੀਟਿੰਗ ਵਿਚ ਇਕ ਮਤਾ ਪਾਸ ਕਰਕੇ ਵਾਰਡ ਨੰਬਰ ਇਕ, ਜਿਥੇ ਸ਼ਹੀਦਾ ਦੀ ਯਾਦਗਾਰ ਬਣਾਈ ਗਈ ਹੈ, ਦਾ ਨਾਮ "ਬਜ ਬਜ ਕਾਮਾਗਾਟਾਮਾਰੂ ਨਗਰ" ਰਖਣ ਦਾ ਫੈਸਲਾ ਕੀਤਾ । ਪਛਮੀ ਬੰਗਾਲ ਦੀ ਮੁੱਖ ਮੰਤਰੀ ਮਮਤਾ ਬੈਨਰਜੀ ਨੇ ਆਪਣੇ ਮੰਤਰੀ ਮੰਡਲ ਦੀ ਮੀਟਿੰਗ ਵਿਚ ਮਤਾ ਪਾਸ ਕਰਦਿਆਂ, ਬਜ ਬਜ ਰੇਲ ਸਟੇਸ਼ਨ ਦਾ ਨਾਮ ਕਾਮਾਗਾਟਾਮਾਰੂ ਬਜ ਬਜ ਰੇਲ ਸਟੇਸ਼ਨ ਰਖਣ ਦੀ ਘੋਸ਼ਨਾ ਕੀਤੀ ਹੈ।

*ਹਾਵੜਾ, ਪੱਛਮੀ ਬੰਗਾਲ।

# 8
# ਗ਼ਦਰ ਲਹਿਰ ਦੇ ਗੁੱਝੇ ਅਧਿਆਤਮਕ ਰਹੱਸ

- *ਗੁਰਤਰਨ ਸਿੰਘ (ਡਾ.)

ਗ਼ਦਰ ਅਥਵਾ ਇਨਕਲਾਬੀ ਲਹਿਰ ਵਿਸ਼ਵ ਦੇ ਵੱਖਰੇ-ਵੱਖਰੇ ਦੇਸ਼ਾਂ ਵਿਚ ਇਨ੍ਹਾਂ ਦੇਸ਼ਾਂ ਦੇ ਪ੍ਰੰਪਰਾਵਾਦੀ ਖਿਆਲਾਂ ਦੇ ਆਧਾਰ ਤੇ ਦੋ ਤਰ੍ਹਾਂ ਨਾਲ ਰੂਪਮਾਨ ਹੋਈ। ਇਕ ਤਾਂ ਇਸ ਇਨਕਲਾਬੀ ਲਹਿਰ ਨੂੰ ਅਪਨਾਉਣ ਦਾ ਉਹ ਪਾਕ ਜਜ਼ਬਾ ਸੀ ਜਿਸ ਰਾਹੀਂ ਇਹਨਾਂ ਦੇਸ਼ਾਂ ਨੇ ਆਪਣੇ ਪ੍ਰੰਪਰਾਵਾਦੀ ਖਿਆਲ ਨੂੰ ਤਿਆਗ ਕੇ ਮੁਕੰਮਲ ਰੂਪ ਵਿਚ ਮਾਰਕਸਵਾਦੀ ਦ੍ਰਿਸ਼ਟੀ ਕੋਨ ਦੇ ਸਮੂਹਿਕ ਰੂਪ ਵਿਚ ਆਪਣੇ ਆਪ ਨੂੰ ਸਪੁਰਦ ਕਰ ਦਿੱਤਾ। ਇਹ ਦੇਸ਼ ਮੁੱਖ ਰੂਪ ਵਿਚ ਸਨ ਜਿਵੇਂ ਕਿ ਚੀਨ, ਰੂਸ, ਵੀਅਤਨਾਮ, ਈਸਟ ਜਰਮਨੀ, ਰੁਮਾਨੀਆਂ, ਬਲਗਾਰੀਆ, ਕਿਊਬਾ ਅਤੇ ਪੋਲੈਂਡ ਆਦਿ। ਦੂਸਰਾ ਜਜ਼ਬਾ ਇਸ ਇਨਕਲਾਬੀ ਲਹਿਰ ਨੂੰ ਅਪਨਾਉਣ ਦਾ ਇਹ ਸੀ ਕਿ ਇਸ ਲਹਿਰ ਨੂੰ ਆਪਣੀ ਧਾਰਮਿਕ ਪਹਿਚਾਣ ਨੂੰ ਸਲਾਮਤ ਰੱਖ ਕੇ, ਇਸ ਦੀ ਸਫਲਤਾ ਲਈ ਪੂਰੀ ਇਮਾਨਦਾਰੀ, ਕੁਰਬਾਨੀ ਅਤੇ ਨਿਰ ਸੁਆਰਥ ਸੇਵਾ ਰਾਹੀਂ ਇਸ ਵਿਚ ਵੱਧ ਤੋਂ ਵੱਧ ਯੋਗਦਾਨ ਪਾਇਆ ਜਾਵੇ, ਤਾਂ ਕਿ ਇਨਕਲਾਬੀ ਲਹਿਰ ਦੇ ਜੋ ਸਿਧਾਂਤਕ ਦਾਵੇ ਮਨੁਖਤਾ ਦੇ ਕਲਿਆਣ ਲਈ ਹਨ, ਉਹਨੂੰ ਨੇਪਰੇ ਚਾੜ੍ਹ ਕੇ ਮਨੁੱਖ ਦੀ ਸਮੂਹਿਕ ਖੁਸ਼ਹਾਲੀ ਦਾ ਇਸਦੇ ਦਾਅਵਿਆਂ ਅਨੁਸਾਰ ਹੀ ਮੁਕੰਮਲ ਰੂਪ ਵਿਚ ਜ਼ਹੂਰ ਕੀਤਾ ਜਾ ਸਕੇ। ਭਾਰਤ ਵਿਚ ਇਸ ਇਨਕਲਾਬੀ ਲਹਿਰ ਦਾ ਸਾਥ ਸਭ ਤੋਂ ਵੱਧ ਪੰਜਾਬ ਦੇ ਸਿੱਖ ਲੋਕਾਂ ਨੇ ਦਿੱਤਾ। ਪੰਜਾਬ ਦੇ ਸਿੱਖ ਲੋਕ ਆਪਣੀ ਸਿੱਖ ਪਹਿਚਾਣ ਨੂੰ ਕਾਇਮ ਰੱਖਦਿਆਂ ਇਸ ਲਹਿਰ ਵਿਚ ਜਿਸ ਕੁਰਬਾਨੀ ਭਰੀ ਅਦਾ ਨਾਲ ਸ਼ਾਮਿਲ ਹੋਏ, ਉਸ ਦਾ ਸਾਥ ਕਰਨ ਪ੍ਰਤੀ ਭਾਰਤ ਵਿਚ ਹੋਰ ਕੋਈ ਵੀ ਸੂਬਾ ਇੰਨੀ ਭਰਵੀਂ ਅਤੇ ਨਿਸੰਗ ਦਲੇਰੀ ਨਾਲ ਇਸ ਲਹਿਰ ਵਿਚ ਸ਼ਾਮਿਲ ਨਹੀਂ ਹੋਇਆ। ਇਹ ਹੀ ਕਾਰਨ ਹੈ ਕਿ ਸ੍ਰੀ ਰਾਸ ਬਿਹਾਰੀ ਬੋਸ ਅਤੇ ਸ੍ਰੀ ਵੈਸ਼ਨੋ ਗਨੇਸ਼ ਪਿੰਗਲੇ ਆਦਿ ਨੇ ਇਹ ਗਲ ਨਿਸੰਗ ਹੋ ਕੇ ਪਰਵਾਨ ਕੀਤੀ ਕਿ ਪੰਜਾਬ ਦੇ ਸਿੱਖ ਲੋਕ ਇਨਕਲਾਬੀ ਲਹਿਰ ਵਿਚ ਜਿਸ ਜੋਸ਼ ਅਤੇ ਕੁਰਬਾਨੀ ਨਾਲ ਸ਼ਾਮਿਲ ਹੋ ਰਹੇ ਹਨ, ਉਸ ਦੀ ਮਿਸਾਲ ਭਾਰਤ ਦੇ ਕਿਸੇ ਵੀ ਹੋਰ ਪ੍ਰਾਂਤ ਵਿਚ ਇਸ ਤਰ੍ਹਾਂ ਨਾਲ ਉਪਲੱਬਧ ਨਹੀਂ। ਇਸ ਇਨਕਲਾਬੀ ਲਹਿਰ ਨੂੰ ਸਮਝਣ ਦੇ ਦੋ ਤਰੀਕੇ ਸਨ। ਇੱਕ ਤਾਂ ਇਹ ਢੰਗ ਸੀ ਜਿਸ ਰਾਹੀਂ ਇਸ ਲਹਿਰ ਨੂੰ ਸਮਝਣ ਲਈ ਗ੍ਰਹਿਣਸ਼ੀਲਤਾ (Susceptibly) ਦੀ ਦਾਤ ਦੀ ਜ਼ਰੂਰਤ ਸੀ। ਪੰਜਾਬ ਦੇ ਸਿੱਖਾਂ ਨੇ ਗੁਰੂ ਸਾਹਿਬਾਨ ਦੀ ਬਾਣੀ ਅਤੇ ਖਾਲਸੇ ਦੀ ਸਿਰਜਣਾ ਨੂੰ ਇਲਮ ਰਾਹੀਂ ਨਹੀਂ ਸਗੋਂ ਗ੍ਰਹਿਣਸ਼ੀਲਤਾ ਰਾਹੀਂ ਹੀ ਧਾਰਨ ਕੀਤਾ। ਇਸੇ ਗ੍ਰਹਿਣਸ਼ੀਲਤਾ ਰਾਹੀਂ ਹੀ ਭਾਰਤ, ਅਮਰੀਕਾ ਅਤੇ ਕੈਨੇਡਾ ਆਦਿ ਵਿਚ ਵੱਸਦੇ ਸਿੱਖਾਂ ਨੇ ਇਨਕਲਾਬੀ

ਲਹਿਰ ਨੂੰ ਧਾਰਨ ਕੀਤਾ। ਇਸ ਇਲਮ ਤੋਂ ਨਿਰਲੇਖ ਗ੍ਰਹਿਣਸ਼ੀਲਤਾ ਦੀ ਅਮੁੱਲਦਾਤ ਨੂੰ ਸਮਝਦਿਆਂ ਹੀ ਉਸ ਵੇਲੇ ਦੇ ਇਨਕਲਾਬੀਆਂ ਨੇ ਅੱਗੇ ਲਿਖਿਆ ਨਿਰਣਾ ਕੀਤਾ :

ਯੂਨੀਵਰਸਿਟੀਆਂ ਦੀਆਂ ਡਿਗਰੀਆਂ ਹੀ ਇਲਮੀ ਲਿਆਕਤ ਨੂੰ ਜਾਚਣ ਦਾ ਮਿਆਰ ਨਹੀਂ। ਮਾਂਡਲੇ ਕੇਸ ਵਿਚ ਮੰਤਰੀਆਂ ਬਾਰੇ ਵਧੇਰੇ ਵਿਸਥਾਰ ਨਾਲ ਰਾਇਜ਼ਨੀ ਕੀਤੀ ਗਈ ਸੀ। ਇਸ ਵਾਸਤੇ ਇਸਦੀ ਮਿਸਾਲ ਚੁਣੀ ਗਈ ਹੈ। ਇਸ ਦੇ ਫੈਸਲੇ ਵਿਚ ਲਿਖਿਆ ਗਿਆ ਹੈ ਕਿ ਸ੍ਰੀ ਹਰਨਾਮ ਸਿੰਘ ਕਾਹਰੀ ਸਾਹਰੀ ਚੰਗੇ ਸਿਆਣੇ ਸਨ ਅਤੇ ਅੰਗਰੇਜ਼ੀ ਬਿਨਾਂ ਅਟਕੇ ਰਵਾਨੀ ਨਾਲ ਬੋਲ ਸਕਦੇ ਸਨ।....

ਗ਼ਦਰ ਪਾਰਟੀ ਲਹਿਰ ਵਿਚ ਹਿੱਸਾ ਲੈਣ ਵਾਲੇ ਪੜ੍ਹੇ ਸਨ ਜਾਂ ਅਨਪੜ੍ਹ, ਉਹ ਸਭ ਉੱਚੇ ਅਤੇ ਸੁੱਚੇ ਆਦਰਸ਼ ਅਤੇ ਵੱਲਵਲਿਆਂ ਨਾਲ ਪ੍ਰੇਰਤ ਹੋ ਕੇ ਕੰਮ ਕਰਦੇ ਸਨ। ਤੀਜੇ ਕਾਂਡ ਵਿਚ ਨਿਰਪੱਖ ਗਵਾਹੀਆਂ ਦੇ ਹਵਾਲਿਆਂ ਨਾਲ ਵੇਖਿਆ ਜਾ ਚੁੱਕਾ ਹੈ ਕਿ ਅਮਰੀਕਾ, ਕੈਨੇਡਾ ਗਏ ਹਿੰਦੀ ਕਾਮਿਆਂ ਦਾ ਕਿਵੇਂ ਵਿਅਕਤੀਗਤ ਜਾਂ ਤੰਗ ਫਿਰਕੂ ਨਜ਼ਰੀਆ ਨਹੀਂ ਸੀ ਰਿਹਾ। ਛੇਵੇਂ ਕਾਂਡ (ਪੰਨਾ 185) ਵਿਚ ਦੱਸਿਆ ਜਾ ਚੁੱਕਾ ਹੈ ਗ਼ਦਰ ਪਾਰਟੀ ਦਾ ਆਦਰਸ਼ 'ਆਜ਼ਾਦੀ ਅਤੇ ਬਰਾਬਰੀ ਸੀ, ਅਤੇ ਗ਼ਦਰੀ ਸਿਪਾਹੀ ਹਿੰਦੁਸਤਾਨ ਤੋਂ ਇਲਾਵਾ ਦੁਨੀਆਂ ਦੇ ਹੋਰ ਹਿੱਸਿਆਂ ਵਿਚ ਵੀ ਗੁਲਾਮੀ ਵਿਰੁੱਧ ਹੋਏ ਯਤਨਾਂ ਵਿਚ ਸਹਾਇਤਾ ਕਰਨ ਬਾਰੇ ਸੋਚਦੇ ਸਨ। (ਪੰਨਾ 186)। ਹਿੰਦ ਨੂੰ ਆਉਣ ਵਾਲੀ ਗ਼ਦਰੀ ਮੁਹਿਮ ਵਿਚ ਚੰਦ ਇੱਕ ਅਮਰੀਕਨ ਵੀ ਸ਼ਾਮਿਲ ਹੋ ਕੇ ਹਿੰਦ ਨੂੰ ਆਏ ਅਤੇ ਇਹ ਜ਼ਾਹਿਰ ਕਰਦਾ ਹੈ ਕਿ ਗ਼ਦਰ ਪਾਰਟੀ ਲਹਿਰ ਵਿਚ ਕੰਮ ਕਰ ਰਹੀ ਸਪਿਰਟ ਦੀ ਖਿੱਚ ਦਾ ਦਾਇਰਾ ਕਿੰਨਾ ਵੱਡਾ ਸੀ.... ਪੰਜਾਬ ਸਰਕਾਰ ਨੇ ਹਿੰਦ ਨੂੰ ਭੇਜੀ ਇਕ ਰਿਪੋਰਟ ਵਿਚ ਇਹ ਲਿਖਿਆ ਹੈ ਕਿ ਜੋ ਸਾਥੀ ਲਾਹੌਰ ਫੜੇ ਗਏ ਹਨ, ਉਹ ਬਹੁਤੇ ਅਨਾੜੀ ਸਿੱਖ ਕਿਸਾਨ ਹਨ, ਜਿਨ੍ਹਾਂ ਨੇ ਅਮਰੀਕਾ ਵਿਚ ਬਰਾਬਰੀ ਅਤੇ ਜਮਹੂਰੀਅਤ ਦੇ ਅਸੂਲਾਂ ਨੂੰ ਬੇਢੱਬੀ ਹਾਲਤ ਵਿਚ ਗ੍ਰਹਿਣ ਕਰ ਲਿਆ ਹੈ। (ਜਗਜੀਤ ਸਿੰਘ : ਗਦਰ ਪਾਰਟੀ ਲਹਿਰ, ਸਫ਼ਾ 407, 408)।

ਭਾਰਤ ਦੀ ਗ਼ਦਰ ਲਹਿਰ ਵਿਚ ਪੰਜਾਬ ਦੇ ਸਿੱਖ ਲੋਕਾਂ ਦਾ ਆਪਣੇ ਸਿੱਖ ਵਿਰਸੇ ਨੂੰ ਕਾਇਮ ਰੱਖਦਿਆਂ ਇਸ ਵਿਚ ਵਧ ਚੜ੍ਹ ਕੇ ਸ਼ਾਮਿਲ ਹੋਣਾ ਅਤੇ ਹਰ ਕਿਸਮ ਦੀ ਕੁਰਬਾਨੀ ਤੋਂ ਕਿਸੇ ਵੀ ਪੜਾਅ ਤੇ ਬੇਮੁੱਖ ਨਾ ਹੋਣਾ, ਸਿੱਖ ਅੰਤਰੀਵ ਸੁਭਾ ਵਿੱਚ ਹੀ ਸ਼ਾਮਿਲ ਹੈ। ਜਿਵੇਂ ਨੌਵੇਂ ਗੁਰੂ ਨੇ ਆਪਣੇ ਬੇਟੇ ਨੂੰ ਦਸਵਾਂ ਗੁਰੂ ਥਾਪ ਕੇ ਆਪਣੇ ਸਿੱਖ ਆਦਰਸ਼ ਨੂੰ ਪਹਿਲ ਦਿੰਦਿਆਂ ਭਾਰਤ ਦੇ ਕਸ਼ਮੀਰੀ ਹਿੰਦੂਆਂ ਦੇ ਕਹੇ ਤੇ ਸ਼ਹਾਦਤ ਦਿੱਤੀ ਸੀ, ਪ੍ਰੰਤੂ ਆਪਣੇ ਸਿੱਖ ਮੂਲ ਨੂੰ ਸਥਾਪਤ ਰੱਖਦਿਆਂ ਇਸ ਗ਼ਦਰ ਲਹਿਰ ਦੀ ਸਫਲਤਾ ਲਈ ਭਾਰਤ ਦੇ ਬਾਕੀ ਪ੍ਰਾਂਤਾ ਨਾਲੋਂ ਸਭ ਤੋਂ ਵੱਧ ਯੋਗਦਾਨ ਦਿੱਤਾ। ਇਸ ਮੁੱਖ ਯੋਗਦਾਨ ਨੂੰ ਰਾਸ ਬਿਹਾਰੀ ਬੋਸ, ਸ੍ਰੀ ਪਿੰਗਲੇ ਅਤੇ ਸਾਨਿਯਾਲ ਆਦਿ ਵਿਸ਼ੇਸ਼ ਤੌਰ ਤੇ ਪ੍ਰਵਾਨ ਕਰਦੇ ਹਨ। ਸ੍ਰੀ ਸਾਨਿਯਾਲ ਦੇ ਆਪਣੇ ਸ਼ਬਦਾਂ ਵਿਚ :

ਮੈਂ ਕਿਹਾ– 'ਵੇਖੋ, ਜਿਸ ਤਰ੍ਹਾਂ ਇਥੇ ਆਪ ਨੂੰ ਫ਼ੌਜੀਆਂ ਵਿਚ ਜਾ ਵੜ੍ਹਨ ਦਾ ਅਵਸਰ ਪ੍ਰਾਪਤ ਹੁੰਦਾ ਹੈ, ਜੇ ਸਾਨੂੰ ਫੌਜੀਆਂ ਵਿਚ ਵੜ੍ਹਨ ਦੀ ਸੌਖਿਆਈ ਹੁੰਦੀ ਤਾਂ ਹੁਣ ਨੂੰ ਕਦੇ ਦਾ ਮਹਾਂ ਗ਼ਦਰ ਮਚ ਗਿਆ ਹੁੰਦਾ। ਬੰਗਾਲ ਦੇ ਦਲ ਦੇ ਮੈਂਬਰਾਂ ਦੀ ਅਧਿਕਤਾ ਬੱਚਿਆਂ ਅਤੇ

ਨੌਜਵਾਨਾਂ ਦੀ ਹੈ, ਤੇ ਅਸੀਂ ਲੋਕ ਬੜੀ ਸਾਵਧਾਨੀ ਨਾਲ ਬਹੁਤ ਛਾਨਬੀਨ ਦੇ ਉਪਰੰਤ ਅਜਿਹੇ ਲੋਕਾਂ ਨੂੰ ਭਰਤੀ ਕਰਦੇ ਹਾਂ ਜੋ ਕਿ ਹਰ ਘੜੀ ਮਰਨ ਲਈ ਤਿਆਰ ਰਹਿੰਦੇ ਹਨ। ਇਸ ਲਈ ਸਾਡੇ ਦਲ ਵਿਚ ਬਹੁਤੇ ਆਦਮੀ ਨਹੀਂ ਹਨ। ਸ਼ਾਇਦ ਹਜ਼ਾਰ ਦੋ ਹਜ਼ਾਰ ਤੋਂ ਵੱਧ ਨਾ ਹੋਣ।

ਇਸ ਗ਼ਦਰ ਲਹਿਰ ਵਿਚ ਸਿੱਖਾਂ ਨੇ ਆਪਣੀ ਅਸਲ ਸਿੱਖ ਹੋਂਦ ਅਤੇ ਬਹੁਗਿਣਤੀ ਵਿੱਚ ਆਪਣੀ ਸਿੱਖ ਪਹਿਚਾਣ ਨੂੰ ਸਲਾਮਤ ਰੱਖਦਿਆਂ ਇਸ ਗ਼ਦਰ ਲਹਿਰ ਦਾ ਸਫ਼ਲਤਾ ਲਈ ਆਪਣੇ ਧਾਰਮਿਕ ਸੁਭਾਅ ਅਨੁਸਾਰ ਅਥਾਹ ਕੁਰਬਾਨੀਆਂ ਦਿੱਤੀਆਂ। ਜੇਕਰ ਇਹਨਾ ਗ਼ਦਰੀ ਸਿੱਖਾਂ ਦੇ ਸਿੱਖ ਪਹਿਰਾਵੇ ਦੀ ਸਾਦਗੀ ਦੇ ਨਾਲ ਉਹਨਾਂ ਦੀ ਅੰਦਰੂਨੀ ਵਫ਼ਾਦਾਰੀ ਨੂੰ ਧਿਆਨ ਵਿਚ ਰੱਖੀਏ ਤਾਂ ਨਿਰਸੰਦੇਹ ਇਹਨਾਂ ਗ਼ਦਰੀ ਸਿੱਖਾਂ ਦੇ ਸਿੱਖ ਪਹਿਰਾਵੇ ਅਤੇ ਸਾਦੀਆਂ ਤੇ ਸਰਲ ਖੁੱਲ੍ਹੀਆਂ ਡੁਲ੍ਹੀਆਂ ਪਗੜੀਆਂ ਤੋਂ ਸੱਚ ਮੁੱਚ ਇਹ ਦੇਵਤੇ ਜਾਪਦੇ ਹਨ। ਆਪਣੇ ਧਰਮ ਤੋਂ ਨਿਰਲੇਪ ਹੋ ਕੇ ਕਿਸੇ ਦੂਸਰੇ ਆਦਰਸ਼ ਦੀ ਪੂਰਤੀ ਲਈ ਇਹਨਾਂ ਗਦਰੀ ਸਿੱਖਾਂ ਨੇ ਕੀ ਯੋਗਦਾਨ ਪਾਇਆ, ਇਸ ਦੀਆਂ ਢੇਰ ਕੁਰਬਾਨੀਆਂ ਦਾ ਜ਼ਿਕਰ ਥਾਂ ਥਾਂ ਆਉਂਦਾ ਹੈ, ਅਤੇ ਉਸ ਵੇਲੇ ਦੀ ਸਰਕਾਰ ਇਹ ਵੀ ਮੰਨਦੀ ਹੈ ਕਿ ਜੇਕਰ ਕ੍ਰਿਪਾਲ ਸਿੰਘ ਜਿਹੇ ਗ਼ਦਰ ਸੂਹੀਏ ਵਰਗੇ ਸਾਡੇ ਸਹਾਇਕ ਨਾ ਹੁੰਦੇ, ਤਾਂ ਭਾਰਤ ਦੀ ਅੰਗਰੇਜ਼ ਹਕੂਮਤ ਦਾ ਤਖਤਾ ਪਲਟ ਹੀ ਜਾਣਾ ਸੀ:

ਮੀਆਂ ਮੀਰ ਦੇ ਫੌਜੀਆਂ ਦੀ ਬਲਵੇ ਵਾਲੇ ਦਿਨ ਵੀ ਮਾਨਸਕ ਹਾਲਤ ਬਾਰੇ ਦੂਸਰੇ ਸਾਜਿਸ਼ ਕੇਸ ਵਿਚ ਗਵਾਹੀ ਮਿਲਦੀ ਹੈ ਕਿ 19 ਫਰਵਰੀ ਨੂੰ ਸ਼ਾਮ ਨੂੰ ਜਦ ਰਜਮੈਂਟ ਨੂੰ ਫਾਲਇਨ ਕਰਨ ਦਾ ਹੁਕਮ ਦਿੱਤਾ ਗਿਆ ਅਤੇ ਇਨਕਲਾਬੀਆਂ ਉੱਤੇ ਗੋਲੀ ਚਲਾਉਣ ਲਈ ਦਾਰੂ ਸਿੱਕਾ ਵੰਡਿਆ ਗਿਆ ਤਾਂ ਉਹਨਾਂ (ਹਿੰਦੀ ਫੌਜੀਆਂ) ਪੱਕਾ ਇਰਾਦਾ ਕੀਤਾ ਕਿ ਕਦੇ ਇਨਕਲਾਬੀਆਂ ਦੀਆਂ ਟੋਲੀਆਂ ਆਉਣ, ਤਾਂ ਇਨਕਲਾਬੀਆਂ ਦੀ ਬਜਾਏ ਆਪਣੇ ਅਫਸਰਾਂ ਨੂੰ ਗੋਲੀਆਂ ਚਲਾ ਕੇ ਮਾਰ ਦਿੱਤਾ ਜਾਏ।

ਇਸ ਵਾਸਤੇ ਗ਼ਦਰੀ ਇਨਕਲਾਬੀਆਂ ਦੇ ਬਲਵਾ ਕਰਾਉਣ ਦੇ ਯਤਨ ਬੱਚਿਆਂ ਦੇ ਖੇਲ ਨਹੀਂ ਸਨ। ਕੇਵਲ ਕ੍ਰਿਪਾਲ ਸਿੰਘ ਸੂਹੀਏ ਦੇ ਐਨ ਵੇਲੇ ਸਿਰ ਭੇਦ ਪ੍ਰਗਟ ਕਰਨ ਦੇ ਕਾਰਨ ਪੁਲਿਸ ਇਨਕਲਾਬੀਆਂ ਦੇ ਸੈਂਟਰ ਉੱਤੇ ਛਾਪਾ ਮਾਰਨ ਵਿਚ ਸਫਲ ਹੋ ਗਈ। "ਸੈਂਟਰ ਦੇ ਟੁੱਟ ਜਾਣ ਕਰਕੇ, ਲਾਹੌਰ ਵਿਚ ਬਗਾਵਤ ਨਾ ਹੋਈ ਅਤੇ ਬਾਕੀ ਹਿੰਦ ਵਿੱਚ ਤਜਵੀਜ਼ ਕੀਤੀਆਂ ਬਗਾਵਤਾਂ ਇਸ ਕਰਕੇ ਰਹਿ ਗਈਆਂ, ਕਿਉਂ ਕਿ ਲਾਹੌਰ ਵਿਚ ਬਗਾਵਤ ਸ਼ੁਰੂ ਹੋਣ ਵਾਲਾ ਸਿਗਨਲ ਨਾ ਮਿਲਿਆ।

ਰਾਸ ਬਿਹਾਰੀ ਬੋਸ, ਸ੍ਰੀ ਸਾਨਿਯਾਲ ਅਤੇ ਸ੍ਰੀ ਵੈਸ਼ਨੋ ਗਣੇਸ਼ ਪਿੰਗਲੇ ਨੇ ਚਾਲੀਆ ਰਾਮ, ਸ਼੍ਰੀ ਬਰਕਤੁੱਲਾ, ਨਵਾਬ ਖਾਨ, ਰਾਸ਼ੀ ਰਾਮ, ਸ਼੍ਰੀ ਰਹਿਮਤ ਅਲੀ, ਪੰਡਿਤ ਜਗਤ ਰਾਮ, ਪ੍ਰਿਥੀ ਸਿੰਘ, ਅਮਰ ਸਿੰਘ, ਰਾਮ ਰੱਖਾ ਆਦਿ ਮੁਸਲਮਾਨ ਅਤੇ ਹਿੰਦੂ ਭਰਾ ਜੋ ਇਸ ਗ਼ਦਰ ਲਹਿਰ ਵਿਚ ਸ਼ਾਮਿਲ ਹੋਏ ਅਤੇ ਸਿੱਖਾਂ ਵਾਂਗ ਹੀ ਅਤਿ ਦਲੇਰੀ ਸਹਿਤ ਸ਼ਹੀਦੀਆਂ ਦਿੱਤੀਆਂ, "ਇਹਨਾਂ ਦੀ ਗਿਣਤੀ ਸਿੱਖ ਇਨਕਲਾਬੀਆਂ ਦੇ ਮੁਕਾਬਲੇ ਵਿਚ ਬਹੁਤ ਘੱਟ ਹੈ। ਇਸ ਦਾ ਮੂਲ ਕਾਰਨ ਇਹ ਹੈ ਕਿ ਬਹੁਗਿਣਤੀ ਸੂਝਵਾਨ ਹਿੰਦੂ ਸਿਆਸੀ ਨੇਤਾਵਾਂ ਅਤੇ ਮੁਸਲਮਾਨ

ਸਿਆਸੀ ਨੇਤਾਵਾਂ ਦੇ ਮਨੋਰਥ ਆਪਣੇ-ਆਪਣੇ ਧਰਮ ਅਨੁਸਾਰ ਅਤਿ ਨਿੱਜੀ ਅਤੇ ਇਸ ਤੋਂ ਬੇਮੁੱਖ ਹੋ ਕੇ ਸਗੋਂ ਇਸ ਦਾ ਸਿਆਸੀ ਲਾਭ ਲੈ ਕੇ ਇਸ ਲਹਿਰ ਪ੍ਰਤੀ ਸ਼ੁਕਰਗੁਜ਼ਾਰੀ ਦੀ ਥਾਂ ਇਹਨਾਂ ਕੁਰਬਾਨੀਆਂ ਨੂੰ ਤਅਸਬੀ ਨਿਗਾਹਾਂ ਨਾਲ ਨਾ ਵੇਖਣ ਕਾਰਨ ਸਗੋਂ ਇਸ ਲਹਿਰ ਦੀ ਅਸਫਲਤਾ ਹੀ ਇਹਨਾਂ ਦਾ ਮੁੱਖ ਮਨੋਰਥ ਸੀ। ਪ੍ਰੋ: ਪੂਰਨ ਸਿੰਘ ਨੂੰ ਲਾਲ ਹਰਦਿਆਲ ਅਤੇ ਰਾਸ ਬਿਹਾਰੀ ਬੋਸ ਆਦਿ ਅਕਸਰ ਹੀ ਗ਼ਦਰ ਲਹਿਰ ਸੰਬੰਧੀ ਮਿਲਦੇ ਰਹਿੰਦੇ ਸਨ। ਪ੍ਰੋ: ਪੂਰਨ ਸਿੰਘ ਵਿਸ਼ਵ ਦੇ ਪ੍ਰਤਿਭਾਵਾਨ ਸਾਹਿਤਕਾਰਾਂ ਵਿੱਚ ਇਕ ਵਿਲੱਖਣ ਪ੍ਰਤਿਭਾ ਹੋਣ ਕਾਰਨ ਉਹਨਾਂ ਨੇ ਇਸ ਗ਼ਦਰ ਲਹਿਰ ਦੇ ਪ੍ਰਸੰਗ ਵਿਚ ਭਾਰਤੀ ਨੇਤਾਵਾਂ ਦੇ ਅੰਦਰੂਨੀ ਮਨੋਰਥ ਨੂੰ ਜੋ ਕਿ ਤਅੱਸਬ ਦੀ ਇੰਨਤਹਾ ਤੱਕ ਪਹੁੰਚਿਆ ਹੋਇਆ ਸੀ, ਇਹਨਾਂ ਦੇ ਅੰਦਰੂਨੀ ਸੰਕੀਰਣ ਮਨੋਰਥ ਨੂੰ ਵੱਖ-ਵੱਖ ਥਾਵਾਂ ਤੇ ਆਪਣੀਆਂ ਲਿਖਤਾਂ ਨਾਲ ਅਤਿ ਮੰਨਣ ਯੋਗ ਢੰਗ ਨਾਲ ਪੇਸ਼ ਕੀਤਾ ਹੈ।

ਪ੍ਰੋ: ਪੂਰਨ ਸਿੰਘ ਦੀ ਧਰਮ ਪਤਨੀ ਮਾਇਆ ਦੇਵੀ ਜੀ ਨੇ ਉਹਨਾਂ ਦੀ ਜੀਵਨੀ ਵਿਚ ਇਹ ਜ਼ਿਕਰ ਕੀਤਾ ਹੈ ਕਿ ਲਾਲਾ ਹਰਦਿਆਲ ਐਮ.ਏ. ਅਤੇ ਰਾਸ ਬਿਹਾਰੀ ਬੋਸ ਆਦਿ ਗ਼ਦਰ ਲਹਿਰ ਦੇ ਪ੍ਰਮੁੱਖ ਸਮਰਥਕ ਅਕਸਰ ਹੀ ਉਹਨਾਂ ਦੇ ਘਰ ਆਇਆ ਕਰਦੇ ਸਨ। ਰਾਸ ਬਿਹਾਰੀ ਬੋਸ ਤਾਂ ਉਹਨਾਂ ਦੇ ਆਪਣੇ ਹੀ ਦੇਹਰਾਦੂਨ ਦੇ ਜੰਗਲਾਤ ਵਿਭਾਗ ਵਿਚ ਇਕ ਕਲਰਕ ਦੇ ਤੌਰ ਤੇ ਨੌਕਰ ਸਨ, ਜਦੋਂ ਕਿ ਪੂਰਨ ਸਿੰਘ ਇਸ ਜੰਗਲਾਤ ਵਿਭਾਗ ਦੇ ਮੁੱਖ ਅਫਸਰ ਸਨ। ਮੈਂ ਪਿਛੇ ਦਸ ਆਇਆ ਹਾਂ ਕਿ ਉਹਨਾਂ ਦੇ ਗ਼ਦਰ ਲਹਿਰ ਵਿਚ ਸ਼ਾਮਿਲ ਹੋਣ ਪ੍ਰਤੀ ਉਹਨਾਂ ਤੇ ਦਿੱਲੀ ਵਿਖੇ ਮੁਕੱਦਮਾ ਵੀ ਦਰਜ ਹੋਇਆ ਸੀ, ਜਿਸ ਵਿਚ ਉਸ ਵੇਲੇ ਦੇ ਅੰਗਰੇਜ਼ ਵਾਇਸ ਰਾਇ ਨੇ ਦਖਲ ਦੇ ਕੇ ਉਹਨਾਂ ਨੂੰ ਬਚਾ ਲਿਆ ਸੀ। (ਪੂਰਨ ਸਿੰਘ ਦੇ ਜੁਆਈ ਅਮਰ ਸਿੰਘ ਮਲਿਕ ਜੀ ਦੇ ਕਹਿਣ ਅਨੁਸਾਰ) ਜਲ੍ਹਿਆਂ ਵਾਲੇ ਬਾਗ ਦਾ ਅਤਿ ਘਾਤਕ ਸਾਕਾ ਵੀ ਗ਼ਦਰ ਲਹਿਰ ਦੇ ਆਗੂਆਂ ਰਾਹੀਂ ਅੰਗਰੇਜ਼ ਅਫਸਰਾਂ ਦੇ ਮਨਾਂ ਵਿਚ ਪੈਦਾ ਹੋਏ ਕਲਪਿਤ ਡਰ (Imagined Fears) ਕਾਰਨ ਹੀ ਜਨਰਲ ਓਡਵਾਇਰ ਨੇ ਜਲ੍ਹਿਆਂ ਵਾਲੇ ਬਾਗ ਵਿੱਚ 1500 ਦੇ ਕਰੀਬ ਬਹੁਤ ਗਿਣਤੀ ਵਿਚ ਸਿੱਖਾਂ ਜਿਨਾਂ ਨੂੰ ਇਸਤਰੀਆਂ ਅਤੇ ਬੱਚੇ ਵੀ ਸ਼ਾਮਿਲ ਸਨ, ਘਬਰਾ ਕੇ ਜਾਨੋਂ ਮਾਰਿਆ ਅਤੇ ਬਹੁਤ ਸਾਰਿਆਂ ਨੂੰ ਇਹਨਾ ਕੁੱਲ ਦੋ ਹਜ਼ਾਰ ਬੰਦਿਆਂ ਵਿਚੋਂ ਗੰਭੀਰ ਰੂਪ ਵਿਚ ਜ਼ਖ਼ਮੀ ਕੀਤਾ ਗਿਆ। ਇਸ ਦਾ ਮੂਲ ਕਾਰਨ ਗ਼ਦਰੀ ਬਾਬਿਆਂ ਦੀਆਂ ਨਿਰਸੁਆਰਥ ਕੁਰਬਾਨੀਆਂ ਅਤੇ ਅਜਾਦੀ ਦੀ ਸੱਚੀ ਲਗਨ ਸੀ। ਇਹਨਾਂ ਗ਼ਦਰੀ ਬਾਬਿਆਂ ਵਿਚੋਂ ਸਭ ਤੋਂ ਵੱਧ ਭਾਰੂ ਗਿਣਤੀ ਸਿੱਖਾਂ ਦੀ ਹੋਣ ਕਾਰਨ ਹੀ ਜਲ੍ਹਿਆਂ ਵਾਲੇ ਬਾਗ ਵਿਚ ਸਿੱਖਾਂ ਤੇ ਹੀ ਵਿਸ਼ੇਸ਼ ਕਰਕੇ ਜ਼ੁਲਮ ਕੀਤਾ ਗਿਆ, ਭਾਵੇਂ ਕਿ ਥੋੜੀ ਗਿਣਤੀ ਵਿਚ ਹੋਰ ਧਰਮਾਂ ਦੇ ਲੋਕ ਵੀ ਸ਼ਾਮਿਲ ਸਨ।

ਸ. ਜਗਜੀਤ ਸਿੰਘ ਨੇ ਪੰਜਾਬ ਦੀ ਗ਼ਦਰ ਲਹਿਰ ਦੇ ਸੰਬੰਧ ਵਿਚ ਉਸ ਵੇਲੇ ਦੇ ਕਾਂਗਰਸ ਪਾਰਟੀ ਦਾ ਜੋ ਰਵੱਈਆ ਸੀ, ਉਸਨੂੰ ਨਿਰਾਸ਼ਾਜਨਕ ਦਰਸਾਇਆ ਹੈ। ਸ. ਜਗਜੀਤ ਸਿੰਘ ਦੇ ਤੱਥਾਂ ਤੇ ਆਧਾਰਤ ਵਿਚਾਰਾਂ ਅਨੁਸਾਰ ਕਾਂਗਰਸ ਪਾਰਟੀ ਸਿੱਖ ਗਦਰੀਆਂ ਜਾਂ ਇਸ ਵਿਚ ਥੋੜੀ ਗਿਣਤੀ ਵਿਚ ਸ਼ਾਮਿਲ ਦੂਸਰੇ ਧਰਮਾਂ ਨਾਲ ਸੰਬੰਧਤ ਲੋਕਾਂ ਦੇ ਗ਼ਦਰ ਦੀ ਨੀਤੀ ਨੂੰ ਅਪਨਾਉਣ ਦੇ ਖਿਲਾਫ਼ ਸੀ। ਪ੍ਰੰਤੂ ਕਾਂਗਰਸ ਪਾਰਟੀ ਪ੍ਰਧਾਨ ਰੂਪ ਵਿਚ ਹਿੰਦੂ ਧਰਮ ਨਾਲ

ਸੰਬੰਧਤ ਸੀ, ਇਸ ਲਈ ਇਹ ਪਾਰਟੀ ਇਕ ਪਾਸੇ ਸਿੱਖਾਂ ਦੀਆਂ ਆਜ਼ਾਦੀ ਲਈ ਕੀਤੀਆਂ ਜਾ ਰਹੀਆਂ ਹਿੰਸਕ ਕਾਰਵਾਈਆਂ ਦੇ ਖਿਲਾਫ਼ ਸੀ, ਪ੍ਰੰਤੂ ਦੂਸਰੇ ਪਾਸੇ ਅੰਗਰੇਜ਼ ਹਕੂਮਤ ਦਾ ਸਿੱਖਾਂ ਦੀਆਂ ਕਾਰਵਾਈਆਂ ਕਾਰਨ ਰਾਜ ਕਰਨ ਦਾ ਸੰਤੁਲਨ ਡੋਲ ਗਿਆ ਸੀ। ਸੋ ਕੁਦਰਤੀ ਸੀ ਕਿ ਅੰਗਰੇਜ਼ਾਂ ਦੇ ਰਾਜ ਛੱਡਣ ਵੇਲੇ ਜੁਝਾਰੂ ਪਾਰਟੀਆਂ ਨੂੰ ਛੱਡ ਕੇ ਕਾਂਗਰਸ ਦੇ ਸ਼ਾਂਤਮਈ ਰਵੱਈਏ ਵਾਲੇ ਲੋਕਾਂ ਨੂੰ ਆਜ਼ਾਦੀ ਦੇਣ ਪ੍ਰਤੀ ਪਹਿਲ ਦਿੰਦੀ। ਕਾਂਗਰਸ ਪਾਰਟੀ (ਹਿੰਦੂ ਤੱਅਸਵੀ ਪਾਰਟੀ) ਇਸੇ ਮੌਕੇ ਨੂੰ ਸ਼ਹਿ ਲਾ ਕੇ ਉਡੀਕ ਰਹੀ ਸੀ। ਕਾਂਗਰਸ ਪਾਰਟੀ ਭਾਵੇਂ ਸਿੱਖਾਂ ਦੀਆਂ ਕੁਰਬਾਨੀਆਂ ਸਦਕਾ ਆਜ਼ਾਦੀ ਲੈਣ ਪ੍ਰਤੀ ਸਫ਼ਲ ਹੋਈ, ਪ੍ਰੰਤੂ ਇਹ ਕਿਸੇ ਤਰ੍ਹਾਂ ਵੀ ਜੁਝਾਰੂ ਸਿੱਖ ਦੀ ਅਹਿਸਾਨਮੰਦ ਹੋਣ ਦੇ ਸਮਰੱਥ ਨਾ ਹੋਣ ਕਾਰਨ, ਸਗੋਂ ਇਸ ਨੇ ਲਗਾਤਾਰ ਸਿੱਖਾਂ ਦੀਆਂ ਕੁਰਬਾਨੀਆਂ ਨਾਲ ਅਕਿਰਤਘਣਤਾ ਹੀ ਜ਼ਾਹਿਰ ਕੀਤੀ ਹੈ।

ਪੰਜਾਬ ਦੇ ਸਿੱਖ ਗ਼ਦਰੀਆਂ ਨੂੰ ਜ਼ਿਆਦਾ ਗਿਣਤੀ ਵਿਚ ਅਨਪੜ੍ਹ ਹੋਣ ਦੇ ਬਾਵਜੂਦ ਵੀ ਉਸ ਵੇਲੇ ਦੇ ਹਿੰਦੂ ਗ਼ਦਰੀਆਂ ਨੇ ਅਤਿ ਸਿਆਣੇ ਅਤੇ ਸਹਿਨਸ਼ੀਲਤਾ ਵਾਲੇ ਮੰਨਿਆ ਹੈ। ਇਸ ਗ਼ਦਰੀ ਲਹਿਰ ਦੇ ਸਿੱਖਾਂ ਦਾ ਅਨਪੜ੍ਹ ਹੋਣ ਦੇ ਬਾਵਜੂਦ ਅਤੇ ਸਿਆਣੇ ਤੇ ਸੂਝਵਾਨ ਹੋਣ ਪਿੱਛੇ ਕਿਹੜਾ ਗੰਭੀਰ ਰਾਜ ਹੈ, ਇਸ ਦਾ ਜੁਆਬ ਪੂਰਨ ਸਿੰਘ ਨੇ ਹੀ ਦਿੱਤਾ ਹੈ ਕਿ ਸਿੱਖਾਂ ਕੋਲ ਦੁਨਿਆਵੀ ਇਲਮ ਜੋ ਕਿ "ਉੱਚੀ ਮੱਤ" ਨੂੰ ਮੈਲ੍ਹਾ ਕਰਦਾ ਹੈ, ਦੀ ਥਾਂ ਗ੍ਰਹਿਣਸ਼ੀਲਤਾ ਹੈ, ਜੋ ਕਿ ਇਕ ਅਮੁੱਲ ਦਾਤ ਵਜੋਂ ਆਦਿ ਵਾਸੀ ਮਨੁੱਖ ਦੀ ਵਿਸਮਾਦੀ ਅਵਸਥਾ ਨੂੰ ਪ੍ਰਾਪਤ ਹੈ। ਪ੍ਰੋ: ਪੂਰਨ ਸਿੰਘ ਨੇ ਪੰਜਾਬ ਦੇ ਸਿੱਖਾਂ ਦੀ ਇਲਮ ਨਾਲੋਂ ਵਡੇਰਾ ਰੁਤਬਾ ਰੱਖਣ ਵਾਲੀ ਗ੍ਰਹਿਣਸ਼ੀਲਤਾ ਨੂੰ ਜੋ ਕਿ ਗ਼ਦਰੀ ਬਾਬਿਆਂ ਦੀ ਅਮੁਲ ਵਰਾਸਤ ਸੀ, ਪੜ੍ਹਿਆ ਹੋਇਆਂ ਨਾਲੋਂ ਵਧੇਰੇ ਗੁਣਕਾਰੀ ਅਤੇ ਦੂਰਦਰਸ਼ੀ ਸੂਝ ਵਾਲੀ ਮੰਨਿਆ ਹੈ, ਜਿਸ ਦਾ ਹਵਾਲਾ ਉਹਨਾਂ ਦੀ ਪੁਸਤਕ "ਸਪਿਰਟ ਆਫ ਦੀ ਸਿੱਖ" ਵਿਚੋਂ ਦੇਖ ਸਕਦੇ ਹਾਂ।

ਗ਼ਦਰ ਲਹਿਰ ਦੀਆਂ ਬੇਗਰਜ਼ ਢੇਰਾਂ ਦੇ ਢੇਰ ਕੁਰਬਾਨੀਆਂ ਦੇ ਬਾਵਜੂਦ ਇਹ ਲਹਿਰ ਸਫਲਤਾ ਦੇ ਆਖਰੀ ਮੁਕਾਮ ਤੱਕ ਪਹੁੰਚ ਕੇ ਵੀ ਕਾਮਯਾਬ ਕਿਉਂ ਨਾ ਹੋ ਸਕੀ ? ਇਸ ਦਾ ਮੂਲ ਕਾਰਨ ਹਿੰਦੂ ਧਰਮ ਦੀ ਉਪਰੋਕਤ ਤਅੱਸਬੀ ਅਤੇ ਖੁਣਸਭਰੀ ਨੀਤੀ ਦਾ ਵਿਆਪਕ ਹੋਣਾ ਸੀ, ਅਤੇ ਇਹਨਾਂ ਨੂੰ ਆਜ਼ਾਦੀ ਵਿਚ ਪਹਿਲ ਮਿਲਣੀ ਵੀ ਇਹਨਾਂ ਦੀ ਦੂਸਰੇ ਧਰਮਾਂ ਦੀਆਂ ਕੁਰਬਾਨੀਆਂ ਨੂੰ ਜਾਂ ਤਾਂ ਨਿਗੂਣੀਆਂ ਸਾਬਤ ਕਰਨਾ ਸੀ, ਜਾਂ ਇਹਨਾਂ ਦਾ ਸ਼ਹਿ ਲਾ ਕੇ ਫਾਇਦਾ ਉਠਾਉਣ ਵਿਚ ਸੀ। ਸੋ ਕੁਦਰਤੀ ਹੈ ਕਿ ਗ਼ਦਰ ਲਹਿਰ ਤੇ ਇਸ ਪਿੱਛੋਂ ਦੀਆਂ ਇਨਕਲਾਬੀ ਲਹਿਰਾਂ ਦੀਆਂ ਢੇਰ ਕੁਰਬਾਨੀਆਂ ਦੇ ਪ੍ਰਸੰਗ ਵਿਚ ਹਿੰਦੂ ਧਰਮ ਨੂੰ ਆਜ਼ਾਦੀ ਮਿਲਣ ਵਿਚ ਪ੍ਰਮੁੱਖਤਾ ਮਿਲਣੀ ਇਹਨਾਂ ਦੀ ਜੁਝਾਰੂ ਜੱਥੇਬੰਦੀਆਂ ਪ੍ਰਤੀ ਗ਼ਦਾਰੀ ਅਤੇ ਅਕਿਰਤਘਣਤਾ ਦਾ ਹੀ ਮੁੱਖ ਸਿੱਟਾ ਸੀ। ਇਸ ਸੰਬੰਧ ਵਿਚ ਭਾਰਤ ਦੀ ਆਜ਼ਾਦੀ ਪ੍ਰਾਪਤ ਕਰਨ ਦੇ ਪ੍ਰਸੰਗ ਵਿਚ ਪੂਰਨ ਸਿੰਘ ਨੇ ਸਿੱਖ ਕੌਮ ਜਾਂ ਉਸ ਨਾਲ ਜੁੜੇ ਚੰਦ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਇਸ ਵਿਚ ਸ਼ਾਮਿਲ ਹੋਣ ਦੇ ਬਾਵਜੂਦ ਇਹਨਾਂ ਨੂੰ ਸਫ਼ਲਤਾ ਨਾ ਮਿਲਣ ਦੇ ਕਾਰਨਾਂ ਨੂੰ ਅਤਿ ਗੰਭੀਰ ਦ੍ਰਿਸ਼ਟੀਕੋਣ ਰਾਹੀਂ ਬੇਨਕਾਬ ਕੀਤਾ ਹੈ, ਕਿਉਂਕਿ ਪੂਰਨ ਸਿੰਘ ਨੂੰ ਇਹਨਾਂ ਆਜ਼ਾਦੀ ਲਹਿਰਾਂ ਦੇ ਸਮੁੱਚੇ ਕਾਰਜ ਦੀ ਪੂਰੀ ਤਰ੍ਹਾਂ ਨਾਲ ਸੂਖਮ ਜਾਣਕਾਰੀ ਸੀ :

Liberty is the very breath of ture culture. The Sikhs raised by the guru fought for freedom. They were defeated, they might be defeated again; all attempts at liberty generally end in defeat. But their very fighting for liberty is the mark of the new soul-consciousness that the Guru had awakened in them. (Puran Singh, Spirit of the Sikh, Part-II, Volume-I, Page-3).

ਸੋ ਕੁਦਰਤੀ ਹੈ ਕਿ ਗ਼ਦਰ ਲਹਿਰ ਦੀ ਆਜ਼ਾਦੀ ਵਿਚ ਸਿੱਖਾਂ ਨੇ ਆਪਣੇ ਧਰਮ ਦੀ ਪਹਿਚਾਣ ਨੂੰ ਕਾਇਮ ਰੱਖਦਿਆਂ, ਇਸ ਆਜ਼ਾਦੀ ਵਿਚ ਇਸ ਲਈ ਅਥਾਹ ਕੁਰਬਾਨੀਆਂ ਰਾਹੀਂ ਹਿੱਸਾ ਪਾਉਣਾ ਸੀ, ਕਿਉਂਕਿ ਪਹਿਲਾ ਮੁੱਖ ਮਨੋਰਥ ਭਾਰਤ ਨੂੰ ਅੰਗਰੇਜ਼ਾ ਤੋਂ ਆਜ਼ਾਦ ਕਰਾਉਣਾ ਸੀ, ਜਿਸ ਵਿਚ ਮੁੱਖ ਸਫਲਤਾ ਪ੍ਰਾਪਤ ਕਰਨ ਵਿਚ ਉਹਨਾਂ ਦਾ ਬਾਕੀ ਧਰਮਾਂ ਨਾਲੋਂ ਸੱਭ ਤੋਂ ਵੱਧ ਯੋਗਦਾਨ ਹੈ। ਪ੍ਰੰਤੂ ਇਸ ਆਜ਼ਾਦੀ ਦੇ ਨਾਲ ਹੀ ਸਿੱਖ ਮਨੁੱਖ ਦੀ ਇਸ ਤੋਂ ਅਗਲੀ ਭਾਵ ਅਸਲੀ ਆਜ਼ਾਦੀ ਲਈ ਵੀ ਗ਼ਦਰੀਆਂ ਵਾਂਗ ਹੀ ਜਤਨਸ਼ੀਲ ਹੈ, ਭਾਵੇਂ ਵਕਤੀ ਤੌਰ ਤੇ ਸਿੱਖ ਕੌਮ ਵਿਚ ਇਕ ਡਰਾਉਣਾ ਪਤਨ ਆਇਆ ਹੋਇਆ ਹੈ। ਪ੍ਰੰਤੂ ਗੁਰੂ ਇਸ ਕੌਮ ਨੂੰ ਸੰਭਾਲੇਗਾ ਅਤੇ ਇਹ ਕੌਮ ਮਨੁੱਖ ਦੀ ਅਸਲ ਆਜ਼ਾਦੀ ਪ੍ਰਾਪਤ ਕਰਕੇ ਹੀ ਅਗਲੇ ਮਾਰਗ ਦੇ ਨਿਸ਼ਾਨ ਬਿੰਦੂ ਸਥਾਪਤ ਕਰੇਗੀ।

* ਪਿੰਡ : ਡੂੰਦਾਂ, ਡਾ. ਅਮਰਗੜ੍ਹ
ਜ਼ਿਲ੍ਹਾ ਸੰਗਰੂਰ
ਹਾਲ - ਕੈਨੇਡਾ (ਆਨਟਾਰੀਓ) ਮਿਲਟਨ

9

# ਪੰਜਾਬ ਵਿਚ ਗ਼ਦਰ ਲਹਿਰ 'ਚ ਭਾਈ ਰਣਧੀਰ ਸਿੰਘ ਅਤੇ ਉਸ ਦੇ ਸਾਥੀਆਂ ਦੀ ਭੂਮਿਕਾ

-* ਜੈਤੇਗ ਸਿੰਘ ਅਨੰਤ

ਭਾਈ ਰਣਧੀਰ ਸਿੰਘ ਦਾ ਨਾਂ ਵੀਹਵੀਂ ਸਦੀ ਦੀਆਂ ਉਨ੍ਹਾਂ ਪ੍ਰਮੁੱਖ ਚੰਦ ਗੁਰਸਿੱਖ ਹਸਤੀਆਂ ਵਿਚ ਲਿਆ ਜਾਂਦਾ ਹੈ ਜਿਨ੍ਹਾਂ ਨੇ ਆਪਣਾ ਸਮੁੱਚਾ ਜੀਵਨ ਖਾਲਸਾ ਪੰਥ ਤੇ ਦੇਸ਼ ਹਿਤ ਕੁਰਬਾਨ ਕਰ ਦਿੱਤਾ। ਉਹ ਇਕ ਬਹੁਪੱਖੀ ਪ੍ਰਤਿਭਾ ਦਾ ਮਾਲਕ, ਨਾਮਬਾਣੀ ਦਾ ਰਸੀਏ, ਗੁਰਮਤਿ ਮਾਰਗ ਦੇ ਪਾਂਧੀ, ਸਿਦਕ ਸਿਰੜ ਦੀ ਮੂਰਤ, ਗੁਰਦੁਆਰਾ ਸੁਧਾਰ ਲਹਿਰ ਦਾ ਮੋਢੀ, ਗ਼ਦਰ ਲਹਿਰ ਦਾ ਨਾਇਕ, ਪੰਥ ਦਰਦੀ, ਚਿੰਤਕ, ਲੇਖਕ, ਕਵੀ ਤੇ ਵਿਦਵਾਨ ਸਨ। ਬਾਣੀ 'ਚ ਪ੍ਰਪੱਕ, ਸੱਚ ਤੇ ਹੱਕ ਦੀ ਮੂਰਤ, ਇਬਾਦਤ ਤੇ ਬਗ਼ਾਵਤ ਦਾ ਸੰਗਮ, ਕਹਿਣੀ ਤੇ ਕਰਨੀ ਦਾ ਸੂਰਾ, ਜਿਨਾਂ ਦੀ ਜ਼ਿੰਦਗੀ ਦਾ ਹਰ ਪੱਖ ਰੋਸ਼ਨ ਮੀਨਾਰ ਸੀ। ਵਿਸ਼ਵ ਭਰ 'ਚ ਉਨ੍ਹਾਂ ਦਾ school of thought ਬਣਾਇਆ ਹੋਇਆ ਹੈ। ਉਹਨਾਂ ਦੇ ਅਨੁਯਾਈਆਂ, ਹਤੈਸ਼ੀਆਂ ਤੇ ਭਗਤਾਂ ਨੇ ਭਾਈ ਰਣਧੀਰ ਸਿੰਘ ਦੇ ਅਖੰਡ ਕੀਰਤਨ, ਭਜਨ ਬੰਦਗੀ ਤੇ ਗੁਰਮਤਿ ਸਾਹਿਤ ਦੇ ਪ੍ਰਕਾਸ਼ਨ ਨੂੰ ਵਧੇਰੇ ਰੁਸ਼ਨਾਉਣ ਦਾ ਯਤਨ ਕੀਤਾ ਹੈ। ਪਰ, ਭਾਈ ਰਣਧੀਰ ਸਿੰਘ ਦੀ ਪੰਜਾਬ ਵਿਚ ਗ਼ਦਰ ਲਹਿਰ ਤੇ ਦੇਸ਼ ਦੀ ਕੁਰਬਾਨੀ ਹਿਤ ਕੀਤੀਆਂ ਸ਼ਾਨਦਾਰ ਸੇਵਾਵਾਂ ਨੂੰ ਸਦਾ ਨਜ਼ਰ ਅੰਦਾਜ਼ ਕੀਤਾ ਹੈ। ਹੱਥਲੇ ਨਿਬੰਧ ਰਾਹੀਂ ਉਨ੍ਹਾਂ ਦੇ ਜੀਵਨ ਵਿਚਲੇ ਘੱਟ ਚਰਚਿਤ ਪੱਖ ਬਾਰੇ ਤੇ ਉਨ੍ਹਾਂ ਦੇ ਸਾਥੀਆਂ ਬਾਰੇ ਸੰਖੇਪ ਰੂਪ ਵਿਚ ਰੌਸ਼ਨੀ ਪਾਉਣ ਦਾ ਯਤਨ ਕਰਾਂਗਾ।

ਲੁਧਿਆਣਾ ਜ਼ਿਲ੍ਹੇ ਦੇ ਪਿੰਡ ਨਾਰੰਗਵਾਲ ਵਿਖੇ 7 ਜੁਲਾਈ 1878 ਨੂੰ ਪਿਤਾ ਸ੍ਰ: ਨੱਥਾ ਸਿੰਘ ਦੇ ਘਰ ਤੇ ਮਾਤਾ ਪੰਜਾਬ ਕੌਰ ਦੀ ਕੁੱਖੋਂ ਇਕ ਬੇਟੇ ਦਾ ਜਨਮ ਹੋਇਆ ਜਿਸ ਦਾ ਨਾਉਂ ਬਸੰਤ ਸਿੰਘ ਰੱਖਿਆ ਗਿਆ। ਆਪ ਦੇ ਪਿਤਾ ਜੀ ਪੰਜਾਬੀ, ਉਰਦੂ, ਫ਼ਾਰਸੀ ਅਤੇ ਅੰਗ੍ਰੇਜ਼ੀ ਵਿਚ ਚੰਗੀ ਮਹਾਰਤ ਤੇ ਗਿਆਨ ਰੱਖਦੇ ਸਨ। ਜੋ ਪਹਿਲਾਂ ਸਕੂਲਾਂ ਦੇ ਇੰਸਪੈਕਟਰ ਤੇ ਬਾਦ ਵਿਚ ਜੋ ਨਾਭਾ ਰਿਆਸਤ ਦੀ ਹਾਈ ਕੋਰਟ ਦੇ ਜੱਜ ਬਣਾਏ ਗਏ ਸਨ। ਨੱਥਾ ਸਿੰਘ ਜੱਜ ਵਜੋਂ ਇਲਾਕੇ ਵਿਚ ਪ੍ਰਸਿਧ ਸਨ ਕਿਉਂਕਿ ਉਹ ਇਨਸਾਫ਼ ਦੇ ਤਰਾਜੂ ਨੂੰ ਕਿਸੇ ਭੈ ਤੇ ਲਾਲਚ ਤੋਂ ਬਿਨਾਂ ਦਇਆ, ਧਰਮ ਤੇ ਮਾਨਵੀ ਕਦਰਾਂ ਕੀਮਤਾਂ ਨੂੰ ਤਰਜੀਹ ਦੇਂਦੇ ਸਨ। ਮਾਤਾ ਪੰਜਾਬ ਕੌਰ ਜੀ ਪਿਛੋਕੜ ਪੱਖੋਂ ਸਿੱਖ ਇਤਿਹਾਸ ਦੇ ਗੁਰਮੁਖ ਭਾਈ ਭਗਤੂ ਜੀ ਦੀ ਸਤਵੀਂ ਪੀੜ੍ਹੀ ਵਿਚੋਂ ਸਨ ਜੋ ਗੁਰੂ ਅਰਜਨ ਦੇਵ ਜੀ ਅਤੇ ਹਰਿਗੋਬਿੰਦ ਸਾਹਿਬ ਦੇ ਸਮੇਂ ਪ੍ਰਸਿਧ ਗੁਰਸਿੱਖ ਹੋਏ ਹਨ। ਬਚਪਣ ਦਾ ਮੁੱਢਲਾ ਸਮਾਂ ਪਿੰਡ ਗੁਜਾਰਨਾ ਪਿਆ। ਬਾਅਦ ਵਿਚ ਆਪ ਦੀ ਸਕੂਲੀ ਵਿਦਿਆ ਲਈ ਨਾਭੇ ਲਿਜਾਇਆ ਗਿਆ। ਜਿਥੇ ਆਪ ਦੇ ਪਿਤਾ

ਜੀ ਰਿਆਸਤ ਨਾਭਾ ਦੇ ਮਹਾਰਾਜੇ ਪਾਸ ਸੇਵਾ ਕਰ ਰਹੇ ਸਨ। ਸਕੂਲੀ ਵਿਦਿਆ ਨਾਭੇ ਤੋਂ ਪੂਰੀ ਹੋਣ ਉਪਰੰਤ ਉਚੇਰੀ ਸਿੱਖਿਆ ਹਿੱਤ ਪੰਜਾਬ ਦੀ ਰਾਜਧਾਨੀ ਲਾਹੌਰ ਆ ਗਏ।

ਸੰਨ 1896 ਈ: ਵਿੱਚ ਗੌਰਮਿੰਟ ਕਾਲਜ ਲਾਹੌਰ ਵਿਚ ਦਾਖ਼ਲ ਹੋਏ। ਐਫ਼.ਏ. ਕਰਨ ਬਾਦ ਆਪ ਐਫ਼.ਸੀ. ਕਾਲਜ ਲਾਹੌਰ ਵਿਚ ਬੀ.ਏ. ਕਰਨ ਲਈ ਦਾਖ਼ਲ ਹੋ ਗਏ। ਪਰ, ਬਿਨਾਂ ਇਮਤਿਹਾਨ ਦਿਤਿਆਂ ਸੰਨ 1900 ਈ: ਨੂੰ ਕਾਲਜ ਦੀ ਪੜ੍ਹਾਈ ਵਿਚੇ ਛੱਡ ਪਿੰਡ ਨਾਰੰਗਵਾਲ ਆ ਗਏ। ਇਹ ਅਜਿਹਾ ਸਮਾਂ ਸੀ ਜਦੋਂ ਬਸੰਤ ਸਿੰਘ ਦੇ ਮਨ ਵਿਚ ਦਿਨੋ ਦਿਨ ਦੁਨਿਆਵੀ ਪ੍ਰਾਪਤੀਆਂ ਅਤੇ ਸੁਖ ਸੁਵਿਧਾਵਾਂ ਤੇ ਚੰਗੀਆਂ ਸਹੂਲਤਾਂ ਦੀ ਚਾਹਤ ਘੱਟਦੀ ਗਈ। ਅਧਿਆਤਮਕ ਪੱਖ ਹਾਵੀ ਹੋ ਗਿਆ ਸੁਰਤ ਗੁਰੂ ਸ਼ਬਦ ਨਾਲ ਜੁੜ ਗਈ, ਚਾਰੇ ਪਹਿਰ ਗੁਰਬਾਣੀ ਦੇ ਸੰਗ ਹੋ ਗਏ।

2 ਅਕਤੂਬਰ 1902 ਨੂੰ ਆਪਣੇ ਜੱਦੀ ਜ਼ਿਲ੍ਹੇ ਲੁਧਿਆਣੇ ਦੀ ਸਮਰਾਲਾ ਤਹਿਸੀਲ ਵਿਖੇ ਨਾਇਬ ਤਹਿਸੀਲਦਾਰ ਨਿਯੁਕਤੀ ਹੋ ਗਈ। ਆਪ ਦੀ ਡਿਊਟੀ ਪਲੇਗ ਰੋਕੂ ਮਹਿਕਮੇ ਵਿਚ ਇਕ ਅੰਗਰੇਜ਼ ਅਧਿਕਾਰੀ ਡਾਕਟਰ ਫਿਸ਼ਰ ਨਾਲ ਲਗ ਗਈ। ਡਾਕਟਰ ਫਿਸ਼ਰ ਅੰਗਰੇਜ਼ ਅਫ਼ਸਰ ਤੇ ਹੋਰ ਸਟਾਫ਼ ਬਸੰਤ ਸਿੰਘ ਵਲੋਂ ਨਿਭਾਈ ਜਾ ਰਹੀ ਡਿਊਟੀ ਤੋਂ ਏਨੇ ਪ੍ਰਭਾਵਿਤ ਹੋਏ ਕਿ ਸਾਲ ਪਿੱਛੋਂ ਜਦ ਪਲੇਗ ਮਹਿਕਮਾ ਬੰਦ ਹੋਣ ਲਗਾ ਤੇ ਆਪ ਨੂੰ ਪੱਕੇ ਤੌਰ ਤੇ ਤਹਿਸੀਲਦਾਰ ਨਿਯੁਕਤ ਕਰਨ ਦੀ ਪੇਸ਼ਕਸ਼ ਕੀਤੀ। ਪਰ, ਬਸੰਤ ਸਿੰਘ ਨੇ ਪਿਛਲੇ ਇਕ ਸਾਲ ਦੀ ਇਸ ਸਰਕਾਰੀ ਨੌਕਰੀ ਦੌਰਾਨ ਹੋਏ ਕੋੜੇ ਮਿੱਠੇ ਅਨੁਭਵਾਂ ਨੂੰ ਵੇਖਦਿਆਂ ਇਸ ਦਿੱਤੀ ਪੇਸ਼ਕਸ਼ ਨੂੰ ਪ੍ਰਵਾਨ ਨਹੀਂ ਕੀਤਾ।

**ਬਸੰਤ ਸਿੰਘ ਤੋਂ ਰਣਧੀਰ ਸਿੰਘ :**

ਪਿਤਾ ਦੀ ਪ੍ਰੇਰਨਾ ਨਾਲ ਆਪ ਪੂਰਨ ਤੌਰ ਤੇ ਗੁਰਬਾਣੀ, ਪਾਠ, ਸਿਮਰਨ ਤੇ ਸ਼ਬਦ ਗੁਰੂ ਨਾਲ ਅਧਿਆਤਮਕ ਤੌਰ ਤੇ ਇੱਕ ਮਿੱਕ ਹੋ ਚੁੱਕੇ ਸਨ। ਹਰ ਵੇਲੇ ਨਾਮ ਦੀ ਖੁਮਾਰੀ ਨੇ ਬਸੰਤ ਸਿੰਘ ਦੇ ਮਨ ਵਿਚ ਗੁਰੂ ਵਾਲਾ ਬਣਨ ਦੀ ਤਾਂਘ ਪੈਦਾ ਕਰ ਦਿੱਤੀ ਸੀ। 13 ਅਤੇ 14 ਜੂਨ 1903 ਨੂੰ ਫ਼ਿਲੌਰ ਦੇ ਨੇੜੇ ਪਿੰਡ ਬਕਾਪੁਰ ਇਕ ਵਿਸ਼ਾਲ ਅੰਮ੍ਰਿਤ ਸੰਚਾਰ ਸਮਾਗਮ ਕੀਤਾ ਜਾ ਰਿਹਾ ਸੀ। ਇਸ ਦੀ ਭਿਣਕ ਬਸੰਤ ਸਿੰਘ ਦੇ ਕੰਨੀ ਪਈ। ਉਸ ਨੇ ਛੂਤ-ਛਾਤ, ਉਚ-ਨੀਚ, ਵਹਿਮਾਂ-ਭਰਮਾਂ ਨੂੰ ਹਿੰਮਤ ਤੇ ਦਲੇਰੀ ਨਾਲ ਜਾਤ ਅਭਿਮਾਨੀਆਂ ਦੀ ਪ੍ਰਵਾਹ ਕੀਤੇ ਬਿਨਾਂ ਪਿੰਡ ਬਕਾਪੁਰ ਵਿਚ ਮੌਲਵੀ ਕਰੀਮ ਬਖ਼ਸ਼ ਤੇ ਛੇ ਹੋਰ ਮੁਸਲਮਾਨ ਨਾਲ ਖੰਡੇ ਬਾਟੇ ਦਾ ਅੰਮ੍ਰਿਤ ਛੱਕ ਲਿਆ। ਖੰਡੇ ਬਾਟੇ ਦੇ ਪਾਹੁਲ ਨਾਲ ਆਪ ਦੀ ਜ਼ਿੰਦਗੀ ਦਾ ਕਣ-ਕਣ ਉਜਲਾ ਤੇ ਸੁਨਹਿਰਾ ਹੋ ਗਿਆ। ਜਿਨ੍ਹਾਂ ਨੇ ਮਨ ਨੀਵਾਂ ਤੇ ਮਤ ਉੱਚੀ ਕਰ ਕੇ ਸਿੱਖੀ ਜੀਵਨ ਦੀ ਮਹਿਕ ਨੂੰ ਖਿੰਡਾਇਆ। ਇਥੇ ਮੌਲਵੀ ਕਰੀਮ ਬਖ਼ਸ਼ ਅੰਮ੍ਰਿਤ ਛੱਕਣ ਤੋਂ ਬਾਦ ਭਾਈ/ਸੰਤ ਲਖਬੀਰ ਸਿੰਘ ਦੇ ਨਾਮ ਨਾਲ ਤੇ ਬਸੰਤ ਸਿੰਘ ਹੁਣ ਭਾਈ ਰਣਧੀਰ ਸਿੰਘ ਦੇ ਨਾਉਂ ਨਾਲ ਅਮਰ ਹੋ ਗਿਆ।

ਸੰਨ 1903 ਨੂੰ ਭਾਈ ਰਣਧੀਰ ਸਿੰਘ ਸੰਗਤਾਂ ਦੀ ਪ੍ਰੇਰਨਾ ਨਾਲ ਐਬਟਾਬਾਦ ਵਿਚ ਹੈੱਡ ਕਲਰਕ ਦੀ ਸਰਕਾਰੀ ਨੌਕਰੀ ਸ਼ੁਰੂ ਕੀਤੀ। 23 ਨਵੰਬਰ, 1903 ਐਬਟਾਬਾਦ ਅਕਾਲੀ ਜੋਤਿ ਦੇ ਦਰਸ਼ਨ ਤੇ 23 ਨਵੰਬਰ, 1904 ਨੂੰ ਦੋ ਅਖੰਡ ਪਾਠ ਇਕੋ ਚੌਕੜੇ ਵਿਚ ਸਰਵਣ ਕੀਤੇ। ਇਹ ਅਸਚਰਜ ਕੌਤਕ ਐਬਟਾਬਾਦ ਹੈੱਡ ਕਲਰਕ ਦੀ ਨੌਕਰੀ ਸਮੇਂ ਹੋਏ। ਸੰਨ1905

ਵਿਚ ਇਹ ਨੌਕਰੀ ਛੱਡ ਦਿੱਤੀ। ਪਰ ਉਸ ਨੌਕਰੀ ਦੌਰਾਨ ਆਪ ਨੂੰ ਨਾਮ-ਅਭਿਆਸ ਦੀ ਅਗੰਮੀ ਦਾਤ ਮਿਲ ਗਈ। ਸੰਨ 1905-1906 ਸ: ਹਰਬੰਸ ਸਿੰਘ ਅਟਾਰੀ ਵਲੋਂ ਕੀਤੀ ਪੇਸ਼ਕਸ਼ ਤੇ ਖਾਲਸਾ ਕਾਲਜ ਅੰਮ੍ਰਿਤਸਰ ਦੇ ਹੋਸਟਲ ਦਾ ਸੁਪਰਿਨਟੈਂਡੈਂਟ ਨਿਯੁਕਤ ਕੀਤਾ ਗਿਆ, ਪਰ ਆਪ ਇਥੇ ਵੀ ਵਧੇਰਾ ਸਮਾਂ ਨਹੀਂ ਰਹੇ। ਸੰਨ 1908 ਈ: ਵਿਚ ਆਪ ਨੂੰ ਖ਼ਾਲਸਾ ਦੀਵਾਨ ਦਮਦਮਾ ਸਾਹਿਬ ਦਾ ਸਕੱਤਰ ਲਗਾਇਆ ਗਿਆ। ਇਥੇ ਖਾਲਸਾ ਦੀਵਾਨ ਦਮਦਮਾ ਸਾਹਿਬ ਦੀ ਨੀਂਹ ਤੇ ਖਾਲਸਾ ਹਾਈ ਸਕੂਲ ਸਥਾਪਿਤ ਕੀਤਾ। ਸੰਨ 1913 ਈ: ਵਿਚ ਗੁਰਦੁਆਰਾ ਰਕਾਬਗੰਜ ਦੀ ਦੀਵਾਰ ਨੂੰ ਸਰਕਾਰ ਵਲੋਂ ਦਬਾਉਣ ਸਬੰਧੀ ਲਗਾਏ ਜਾ ਰਹੇ ਮੋਰਚੇ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ ਤੇ ਲੋਕਾਂ ਨੂੰ ਸਰਕਾਰੀ ਕਾਰਵਾਈ ਦਾ ਵਿਰੋਧ ਕਰਨ ਲਈ ਲਾਮ-ਬੰਦ ਕੀਤਾ।

**ਵਿਦੇਸ਼ਾਂ ਤੋਂ ਗ਼ਦਰੀਆਂ ਦਾ ਵਤਨ ਪਰਤਣਾ :**

ਅਮਰੀਕਾ ਵਿਚ ਗ਼ਦਰ ਪਾਰਟੀ ਦੀ ਸਥਾਪਨਾ ਹੋ ਚੁੱਕੀ ਸੀ। ਵਿਸ਼ਵ ਜੰਗ ਛਿੜ ਚੁੱਕੀ ਸੀ। ਵਿਦੇਸ਼ਾਂ ਅਮਰੀਕਾ, ਕੈਨੇਡਾ, ਹਾਂਗ-ਕਾਂਗ, ਚੀਨ, ਮਨੀਲਾ 'ਚ ਰਹਿ ਰਹੇ ਪੰਜਾਬੀ ਜਿਨ੍ਹਾਂ ਦੇ ਵਿਚ ਵਧੇਰੇ ਗਿਣਤੀ ਸਿੱਖਾਂ ਦੀ ਸੀ ਹਿੰਦੁਸਤਾਨ ਵਿਚ ਗ਼ਦਰ ਮਚਾਉਣ ਹਿੱਤ ਸਮੁੰਦਰੀ ਜਹਾਜ਼ਾਂ ਰਾਹੀਂ ਵਤਨ ਪਰਤ ਰਹੇ ਸਨ। ਕਾਮਾਗਾਟਾ ਮਾਰੂ ਜਹਾਜ਼ ਵੀ ਰਾਹ ਦੇ ਵਿਚ ਹੀ ਸੀ। ਦੇਸ਼ ਅੰਦਰ ਪੁਲੀਸ ਨੇ ਥਾਂ-ਥਾਂ ਤੇ ਨਾਕੇ ਲਾਏ ਹੋਏ ਸਨ। ਫੜੋਫੜੀ ਹੋ ਰਹੀ ਸੀ। ਪਰ ਤਦ ਵੀ ਵੱਡੀ ਗਿਣਤੀ ਵਿਚ ਆਜ਼ਾਦੀ ਦੇ ਪਰਵਾਨੇ ਭਾਰਤ ਪੁੱਜ ਚੁੱਕੇ ਸਨ। ਸਤੰਬਰ ਅਕਤੂਬਰ 1914 ਨੂੰ ਭਾਈ ਨਿਧਾਨ ਸਿੰਘ ਚੁੱਘਾ ਤੇ ਭਾਈ ਗਾਂਧਾ ਸਿੰਘ ਕੱਚਰਭਨ ਜ਼ਿਲ੍ਹਾ ਫ਼ਿਰੋਜ਼ਪੁਰ, ਭਾਈ ਉਤਮ ਸਿੰਘ ਹਾਂਸ, ਭਾਈ ਈਸ਼ਰ ਸਿੰਘ ਢੁਡੀਕੇ ਤੇ ਭਾਈ ਕਰਤਾਰ ਸਿੰਘ ਸਰਾਭਾ ਅਮਰੀਕਾ ਤੇ ਕੈਨੇਡਾ ਨੂੰ ਭਾਰਤ ਪਰਤਣ ਤੇ ਨਾਰੰਗਵਾਲ ਅਕਸਰ ਭਾਈ ਸਾਹਿਬ ਰਣਧੀਰ ਸਿੰਘ ਜੀ ਪਾਸ ਉਨ੍ਹਾਂ ਦੀ ਅਗਵਾਈ ਤੇ ਸ਼ਮੂਲੀਅਤ ਲਈ ਸਮੇਂ ਸਮੇਂ ਪਲੇਨਿੰਗ ਬਣਾਉਣ ਹਿੱਤ ਦਿਨ ਛਿਪੇ ਮੀਟਿੰਗ ਕਰਨ ਲਈ ਆਉਂਦੇ ਸਨ।

**ਮਾਲਵੇ ਵਿਚ ਗ਼ਦਰ ਦਾ ਮੁੱਖ ਅੱਡਾ ਨਾਰੰਗਵਾਲ :**

ਭਾਰਤ ਵਿਚ ਗ਼ਦਰ ਲਹਿਰ ਸਮੇਂ ਜੋ ਖਾਸ ਦੇਸ਼-ਭਗਤਾਂ ਦੇ ਟਿਕਾਣੇ ਸਨ। ਲਾਹੌਰ ਇਸ ਲਹਿਰ ਦੇ ਆਗੂਆਂ ਦਾ ਸੈਂਟਰ ਸੀ। ਪੰਜਾਬ ਵਿਚ ਮਾਝੇ ਮਾਲਵੇ ਤੇ ਦੁਆਬੇ ਵਿਚ ਗ਼ਦਰ ਦੀ ਸਰਗਰਮੀਆਂ ਦੇ ਅੱਡੇ ਬਣੇ ਹੋਏ ਸਨ। ਮਾਝੇ ਵਿਚ ਤਰਨਤਾਰਨ ਇਲਾਕੇ ਵਿਚ ਝਾੜ ਸਾਹਿਬ, ਦੁਆਬੇ ਵਿਚ ਸੰਘਵਾਲ ਤੇ ਮਾਲਵੇ ਵਿਚ ਇਸ ਦਾ ਸਭ ਤੋਂ ਵਧੇਰੇ ਨਾਰੰਗਵਾਲ, ਲੋਹਟਬੱਦੀ ਤੇ ਢੁਡੀਕੇ ਦਾ ਸੀ। ਦਿੱਲੀ ਦੇ ਰਕਾਬਗੰਜ ਦੀ ਕੰਧ ਲਈ ਮੋਰਚੇ ਦੀ ਸ਼ੁਰੂਆਤ ਭਾਈ ਰਣਧੀਰ ਸਿੰਘ ਨੇ ਕੀਤੀ ਸੀ ਜਿਸ ਕਾਰਨ ਉਨ੍ਹਾਂ ਦਾ ਨਾਉਂ ਉਸ ਸਮੇਂ ਪੰਥਕ ਫ਼ਿਜ਼ਾ ਵਿਚ ਗੂੰਜ ਰਿਹਾ ਸੀ।

ਨਾਰੰਗਵਾਲ ਇਕ ਖਾਸ ਟਿਕਾਣਾ ਸੀ ਜਿਥੇ ਭਾਈ ਰਣਧੀਰ ਸਿੰਘ ਪਾਸ ਭਾਈ ਨਿਧਾਨ ਸਿੰਘ, ਭਾਈ ਉਤਮ ਸਿੰਘ ਹਾਂਸ ਤੇ ਭਾਈ ਗਾਂਧਾ ਸਿੰਘ ਆਦਿ ਮੁੱਖੀ ਸੱਜਣ ਆ ਕੇ ਠਹਿਰਦੇ ਸਨ ਤੇ ਸਾਰੀ ਲਹਿਰ ਦੀ ਖ਼ਬਰਸਾਰ ਦਸਦੇ ਸਨ। ਏਥੇ ਹੀ ਬੱਬਰ ਅਕਾਲੀ ਕਿਸ਼ਨ ਸਿੰਘ ਗੜਗੱਜ ਦੀ ਰਾਵਲਪਿੰਡੀ ਤੋਂ ਚਿੱਠੀ ਆਈ ਸੀ ਕਿ "ਭਾਈ ਅਤਰ ਸਿੰਘ ਜੀ ਨੂੰ ਸਾਡੇ ਪਾਸ ਭੇਜ ਦਿਓ, ਉਹ ਤੁਹਾਡੀ ਖਬਰਸਾਰ ਸਾਨੂੰ ਦੇ ਜਾਏ ਤੇ ਸਾਡੀ ਖ਼ਬਰ ਸਾਰ ਲੈ ਜਾਵੇ।" ਭਾਈ

ਅਤਰ ਸਿੰਘ 35 ਨੰਬਰ ਪਲਟਣ ਵਿਚ ਬਿਗਲਰ ਸਨ ਤੇ ਨਾਮ ਕਟਾ ਆਏ ਸਨ ਤੇ ਭਾਈ ਕਿਸ਼ਨ ਸਿੰਘ ਜੀ ਉਸ ਵੇਲੇ ਪਲਟਣ ਵਿਚ ਹੀ ਸਨ। ਉਨ੍ਹਾਂ ਨੂੰ ਉਸ ਵੇਲੇ ਦੀ ਹੀ ਲਾਗ ਲਗੀ ਹੋਈ ਸੀ। ਜਿਸ ਕਰਕੇ ਉਨ੍ਹਾਂ ਪਿਛੋਂ ਬੱਬਰ ਲਹਿਰ ਵਿਚ ਪ੍ਰਵੇਸ਼ ਕੀਤਾ। ਅਹਿਮਦਗੜ੍ਹ ਸਟੇਸ਼ਨ ਤੋਂ ਛੇ ਸੱਤ ਮੀਲ ਦੀ ਵਿੱਥ ਪਰ ਦੱਖਣ-ਪੱਛਮ ਵੱਲ ਪਿੰਡ ਲੋਹਟਬੱਦੀ ਹੈ। ਇਹ ਵੀ ਦੇਸ਼ ਭਗਤਾਂ, ਗ਼ਦਰੀਆਂ ਦਾ ਖਾਸ ਅੱਡਾ ਸੀ। ਇਥੋਂ ਇਕੱਠੇ ਹੋ ਕੇ ਹੀ ਦੇਸ਼ ਭਗਤਾਂ ਨੇ ਕਈ ਥਾਵੀਂ ਵਾਰਦਾਤਾਂ ਕੀਤੀਆਂ।

**ਮਾਲਵਾ ਖਾਲਸਾ ਸਕੂਲ ਲੁਧਿਆਣਾ :**

ਮਾਲਵਾ ਖ਼ਾਲਸਾ ਸਕੂਲ ਲੁਧਿਆਣਾ ਸੰਨ 1906 ਵਿਚ ਸਥਾਪਿਤ ਹੋ ਚੁੱਕਾ ਸੀ। ਭਾਈ ਰਣਧੀਰ ਸਿੰਘ ਹਰ ਬੁੱਧਵਾਰ ਸਕੂਲ ਦੇ ਬੋਰਡਿੰਗ ਹਾਊਸ ਵਿਚ ਅਖੰਡ ਕੀਰਤਨ ਦੀਆਂ ਅਗੰਮੀ ਤੇ ਇਲਾਹੀ ਧੁਨਾਂ ਲਾਉਂਦੇ ਸਨ। ਆਪ ਦੀ ਨੂਰਾਨੀ ਤੇ ਨਿਰਾਲੀ ਸ਼ਖ਼ਸੀਅਤ ਦਾ ਅਜਿਹਾ ਪ੍ਰਭਾਵ ਸੀ ਕਿ ਨੌਜਵਾਨ ਵਿਦਿਆਰਥੀ ਬਾਣੀ ਤੇ ਬਾਣੇ ਨਾਲ ਜੁੜ ਗਏ ਸਨ। ਸਾਰੇ ਵਿਦਿਆਰਥੀ ਖੰਡੇ ਬਾਟੇ ਦਾ ਪਾਹੁਲ ਛੱਕ ਕੇ ਅੰਮ੍ਰਿਤਧਾਰੀ ਹੋ ਗਏ ਸਨ। ਜਿਥੇ ਨੌਜਵਾਨ ਪਨੀਰੀ ਦੇਸ਼ ਭਗਤੀ ਦੇ ਰੰਗ ਵਿਚ ਰੰਗੀ ਹੋਈ ਸੀ। ਗ਼ਦਰ ਪਾਰਟੀ ਦੇ ਇਸ਼ਤਿਹਾਰ ਤੇ ਐਲਾਨ ਆਦਿਕ ਇਥੇ ਹੀ ਛੱਪਦੇ ਸਨ। ਜੇਕਰ ਗਿਣਤੀ ਪੱਖੋਂ ਵੇਖੀਏ ਤਾਂ ਲਾਹੌਰ ਸਾਜਿਸ਼ ਕੇਸ ਵਿਚ ਭਾਈ ਰਣਧੀਰ ਸਿੰਘ ਦੇ ਪੈਰੋਕਾਰਾਂ ਦੀ ਗਿਣਤੀ ਸਭ ਤੋਂ ਵੱਧ ਇਥੇ ਹੀ ਸੀ। ਰਾਸ ਬਿਹਾਰੀ ਬੋਸ ਦਾ ਅਤਿ ਇਤਬਾਰੀ ਤੇ ਲਾਹੌਰ ਕੇਂਦਰੀ ਦਫ਼ਤਰ ਦਾ ਮੁੱਖ ਕਾਰਕੁਨ ਭਾਈ ਸੱਜਣ ਸਿੰਘ ਇਥੋਂ ਦਾ ਹੀ ਵਿਦਿਆਰਥੀ ਸੀ। ਇਸ ਤਰ੍ਹਾਂ ਹਰਭਜਨ ਸਿੰਘ ਚਮਿੰਡਾ, ਗਿਆਨੀ ਦਲੀਪ ਸਿੰਘ ਫੁਲਾਂਵਾਲ, ਗਿਆਨੀ ਨਾਹਰ ਸਿੰਘ ਗੁਜਰਵਾਲ, ਭਾਈ ਖੜਕ ਸਿੰਘ ਬੋਪਾਰਾਏ ਸਭ ਇਥੇ ਹੀ ਪੜ੍ਹਦੇ ਸਨ। ਕਰਤਾਰ ਸਿੰਘ ਸਰਾਭਾ ਅਮਰੀਕਾ ਜਾਣ ਤੋਂ ਪਹਿਲਾਂ ਮਾਲਵਾ ਖਾਲਸਾ ਸਕੂਲ ਦੇ ਵਿਦਿਆਰਥੀਆਂ ਨਾਲ ਸੰਪਰਕ ਬਣਾ ਚੁੱਕਾ ਸੀ। ਇਧਰ ਉਧਰ ਤੋਂ ਆਉਣ ਜਾਣ ਵਾਲੇ ਵਰਕਰਾਂ ਤੇ ਲੀਡਰਾਂ ਦਾ ਇਹ ਸਕੂਲ ਤਕੜਾ ਅੱਡਾ ਬਣ ਚੁੱਕਾ ਸੀ। ਜਿਸ ਉਤੇ ਕਿਸੇ ਕਵੀ ਨੇ ਠੀਕ ਹੀ ਕਿਹਾ ਸੀ :-

"ਚੰਗੀ ਬਣ ਗਈ ਗ਼ਦਰ ਦੀ ਛਾਉਣੀ ਮਾਲਵਾ ਸਕੂਲ ਵਿਚ,
ਗਿਆ ਰੰਗਿਆ ਪੜ੍ਹਾਕੂ ਟੋਲਾ ਦੇਸ਼ ਦੀ ਭਗਤੀ ਵਿਚ
ਪੁੱਠ ਚੜ੍ਹ ਗਈ ਆਜ਼ਾਦੀ ਵਾਲੀ ਨਿੱਕੜੀ ਪਨੀਰੀ ਨੂੰ,
ਦਿਤੇ ਛੱਡ ਸੀ ਕਿਤਾਬੀ ਝੇੜੇ ਫੜ ਲਈ ਦੇਸ਼ ਭਗਤੀ"

**ਗ਼ਦਰ ਐਕਸ਼ਨ ਲਈ ਮੀਟਿੰਗਾਂ ਦਾ ਦੌਰ :**

ਗ਼ਦਰ ਲਹਿਰ ਦੇ ਮੋਢੀ ਗ਼ਦਰੀ ਵਿਦੇਸ਼ਾਂ ਤੋਂ ਵਤਨ ਪੁਜ ਕੇ ਭਾਈ ਰਣਧੀਰ ਸਿੰਘ ਨੂੰ ਮਿਲ ਚੁੱਕੇ ਸਨ। ਇਹ ਉਹ ਸਮਾਂ ਸੀ ਜਦੋਂ ਕਾਮਾਗਾਟਾ ਮਾਰੂ ਜਹਾਜ਼ ਵਿਚ ਕੈਨੇਡਾ ਤੋਂ ਮੋੜੇ ਗਏ ਮੁਸਾਫ਼ਰਾਂ ਦੇ ਕਲਕੱਤੇ ਦੀ ਬੰਦਰਗਾਹ ਉੱਤੇ ਉਤਰਨ ਸਮੇਂ 29 ਸਤੰਬਰ, 1914 ਨੂੰ ਅੰਗਰੇਜ਼ ਪੁਲਿਸ ਤੇ ਮਿਲਟਰੀ ਨੇ ਗੋਲੀ ਬਾਰੀ ਨਾਲ ਉਹਨਾਂ ਦਾ 'ਸੁਆਗਤ' ਕੀਤਾ। ਸਿੱਖ ਹਿਰਦਿਆਂ ਤੇ ਇਸ ਪ੍ਰਤੀ ਰੋਸ ਤੇ ਗੁੱਸਾ ਸਿਖਰਾਂ ਤੇ ਪੁਜ ਗਿਆ। ਗ਼ਦਰੀ ਦੇਸ਼ ਭਗਤ ਪਲ ਪਲ ਤੇ ਭਾਈ ਰਣਧੀਰ ਸਿੰਘ ਦੀ ਅਗਵਾਈ ਲੈ ਰਹੇ ਸਨ। ਉਨ੍ਹਾਂ ਆਪਣੇ ਮਨੋਰਥ ਤੋਂ ਜਾਣੂ ਕਰਵਾਇਆ। ਭਾਈ ਰਣਧੀਰ ਸਿੰਘ ਨੇ ਦੇਸ਼ ਦੀ ਆਜ਼ਾਦੀ ਲਈ ਸੰਮਤੀ ਇਕੱਠਾਂ ਵਿਚ

ਧਰਮ ਪ੍ਰਚਾਰ ਦੇ ਨਾਲ ਨਾਲ ਆਪਣੇ ਨਿਕਟਵਰਤੀ ਤੇ ਭਰੋਸੇਯੋਗ ਵਿਅਕਤੀਆਂ ਨੂੰ ਗ਼ਦਰ ਪਾਰਟੀ ਦੇ ਪ੍ਰੋਗਰਾਮ ਤੋਂ ਜਾਣੂ ਕਰਵਾਉਂਦੇ। ਅਪਣਾ ਮਿਸ਼ਨ ਤੇ ਉਦੇਸ਼ ਦੱਸਦੇ। ਦੇਸ਼ ਹਿੱਤ ਕੁਰਬਾਨ ਹੋਣ ਲਈ ਸੰਗਤਾਂ ਨੂੰ ਆਪਣਾ ਹਮੈਤੀ ਬਣਾਉਂਦੇ।

ਮਾਲਵੇ ਇਲਾਕੇ ਵਿਚ 14 ਫ਼ਰਵਰੀ 1915 ਨੂੰ ਗ਼ਦਰੀਆਂ ਦਾ ਭਰਵਾਂ ਇਕੱਠ ਗੁੱਜਰਵਾਲ ਹੋਇਆ, ਜਿਹਨਾਂ ਵਿਚ ਈਸ਼ਰ ਸਿੰਘ ਢੁਡੀਕੇ, ਉਤਮ ਸਿੰਘ ਹਾਂਸ, ਭਾਈ ਰਣਧੀਰ ਸਿੰਘ, ਹਰਨਾਮ ਸਿੰਘ ਗੁਜਰਵਾਲ, ਮਸਤਾਨ ਸਿੰਘ ਨਾਰੰਗਵਾਲ, ਸੰਤਾ ਸਿੰਘ ਨੰਦਪੁਰ ਕਲੌਰ ਤੇ ਹੋਰ ਅਨੇਕਾਂ ਗ਼ਦਰੀ ਸ਼ਾਮਲ ਹੋਏ। ਉਸ ਮੀਟਿੰਗ ਵਿਚ ਫੈਸਲਾ ਹੋਇਆ ਕਿ ਆਪਣੀਆਂ-ਆਪਣੀਆਂ ਟੋਲੀਆਂ ਹਥਿਆਰਬੰਦ ਕਰਕੇ 21 ਤਾਰੀਖ਼ ਨੂੰ ਫ਼ਿਰੋਜ਼ਪੁਰ ਪਹੁੰਚਿਆ ਜਾਵੇ। ਗ਼ਦਰੀ ਆਗੂਆਂ ਨੂੰ ਸਮੇਂ ਸਿਰ ਇਸ ਗੱਲ ਦੀ ਭਿਣਕ ਲਗ ਗਈ ਕਿ ਗੱਦਾਰ ਕਿਰਪਾਲ ਸਿੰਘ ਨੇ ਸਾਰੀ ਖ਼ਬਰ ਸਰਕਾਰ ਦੇ ਕੰਨਾਂ ਤੱਕ ਪਹੁੰਚਾ ਦਿੱਤੀ ਹੈ। ਇਨ੍ਹਾਂ ਬਦਲੇ ਹੋਏ ਹਲਾਤਾਂ ਅਨੁਸਾਰ ਗ਼ਦਰ ਦੀ ਤਾਰੀਖ਼ 21 ਫ਼ਰਵਰੀ ਦੀ ਬਜਾਏ 19 ਫਰਵਰੀ ਨੂੰ ਦੋ ਦਿਨ ਪਹਿਲਾਂ ਕਰ ਦਿਤੀ। ਪਰ ਸਰਕਾਰ ਨੇ ਛਾਪੇ ਮਾਰ ਕੇ ਬਹੁਤ ਸਾਰੇ ਗ਼ਦਰੀ ਆਗੂ ਤੇ ਵਰਕਰ ਗ੍ਰਿਫ਼ਤਾਰ ਕਰ ਲਏ ਅਤੇ ਛਾਉਣੀਆਂ ਵਿਚ ਸਖ਼ਤ ਪਹਿਰੇ ਲਾ ਦਿੱਤੇ।

ਗ਼ਦਰੀਆਂ ਨੂੰ ਪਲ ਪਲ ਤੇ ਆਪਣਾ ਲਾਈਨ ਆਫ ਐਕਸ਼ਨ ਬਦਲਣਾ ਪੈ ਰਿਹਾ ਸੀ। 17 ਫ਼ਰਵਰੀ 1915 ਨੂੰ ਲੁਧਿਆਣੇ ਦੇ ਲਾਗੇ ਪਿੰਡ ਢੰਡਾਰੀ ਵਿਚ ਅਖੰਡ ਪਾਠ ਰੱਖਿਆ ਗਿਆ। ਜਿਥੇ ਭਾਈ ਰਣਧੀਰ ਸਿੰਘ ਦੇ ਜੱਥੇ ਨਾਲ ਵੱਡੀ ਗਿਣਤੀ ਵਿਚ ਹਮਾਇਤੀ ਤੇ ਪੈਰੋਕਾਰ ਪੁੱਜੇ ਸਨ ਤਾਂ ਜੋ ਸਭ ਨੂੰ ਨਾਲ ਲੈ ਕੇ ਫਿਰੋਜ਼ਪੁਰ ਐਕਸ਼ਨ ਲਈ ਚਲਿਆ ਜਾਵੇ। ਭਾਈ ਰਣਧੀਰ ਸਿੰਘ ਦਾ ਖ਼ਾਸ ਪ੍ਰਤੀਨਿੱਧ ਭਾਈ ਸੱਜਣ ਸਿੰਘ ਨਾਰੰਗਵਾਲ ਲਾਹੌਰ ਹੈੱਡਕੁਆਟਰ ਵਿਚ ਰਾਸ ਬਿਹਾਰੀ ਬੋਸ ਤੇ ਗ਼ਦਰੀ ਲੀਡਰਾਂ ਵਿਚ ਸੁਨੇਹੇ ਪਤੇ ਦੀ ਡਿਊਟੀ ਉਤੇ ਸੀ, ਜਿਸ ਨੂੰ 23ਵੇਂ ਰਸਾਲੇ ਦੀ ਖ਼ਬਰ ਦੇਣ ਲਈ ਭੇਜਿਆ ਗਿਆ ਸੀ, ਜੋ ਪਤਾ ਲਿਆਇਆ ਕਿ ਸਭ ਰਸਾਲਾ ਤਿਆਰ ਹੈ, ਫਿਰ ਸੱਜਣ ਸਿੰਘ ਤੇ ਕਰਤਾਰ ਸਿੰਘ ਸਰਾਭੇ ਨੇਂ ਫਿਰੋਜ਼ਪੁਰ 26ਵੀਂ ਪੰਜਾਬੀ ਪਲਟਨ ਨਾਲ ਸੰਪਰਕ ਕਰਨਾ ਸੀ।

**ਫਿਰੋਜ਼ਪੁਰ ਛਾਉਣੀ ਜਾਣ ਦੀ ਤਿਆਰੀ :**

19 ਫ਼ਰਵਰੀ ਨੂੰ ਦੁਪਹਿਰ ਬਾਅਦ ਭਾਈ ਸਾਹਿਬ ਰਣਧੀਰ ਸਿੰਘ ਆਪਣੇ ਜੱਥੇ ਦੇ ਜੁਝਾਰੂ ਗ਼ਦਰੀਆਂ ਨਾਲ ਲੁਧਿਆਣੇ ਫਿਰੋਜ਼ਪੁਰ ਰੇਲ ਲਾਈਨ ਉਤੇ ਪੈਂਦੇ ਸਟੇਸ਼ਨ ਮੁੱਲਾਂਪੁਰ ਰੇਲ ਤੇ ਸਵਾਰ ਹੋਏ। ਸਾਰੇ ਜੱਥੇ ਵਿਚ ਕਾਫ਼ੀ ਗਿਣਤੀ ਮਾਲਵਾ ਸਕੂਲ ਲੁਧਿਆਣੇ ਦੇ ਵਿਦਿਆਰਥੀਆਂ ਤੇ ਹੋਰ ਗ਼ਦਰੀਆਂ ਦੀ ਸੀ, ਜਿਹਨਾਂ ਨੇ ਗੂੜੇ ਨੀਲੇ ਰੰਗ ਦੀਆਂ ਦਸਤਾਰਾਂ ਸਜਾਈਆਂ ਹੋਈਆਂ ਸਨ। ਜਾਣ ਸਮੇਂ (ਹਰਮੋਨੀਅਮ) ਵਾਜਾ, ਢੋਲਕੀ ਤੇ ਛੈਣੇ ਆਦਿ ਉਨ੍ਹਾਂ ਪਾਸ ਸਨ। ਭਾਈ ਸਾਹਿਬ ਤੇ ਸਾਰੇ ਸਿੰਘ ਅੰਗਮੀ ਰੰਗਾਂ ਵਿਚ ਗੁਰੂ ਜਸ ਸ਼ਬਦ ਕੀਰਤਨ ਕਰਦੇ ਆਪਣੀ ਮੰਜ਼ਿਲ ਵਲ ਜਾ ਰਹੇ ਸਨ। ਰਸਤੇ ਵਿਚ ਇਕ ਥਾਂ ਤੇ ਪੁਲਿਸ ਦੀ ਗਸ਼ਤੀ ਪਾਰਟੀ ਨੇ ਰੇਲ ਡੱਬੇ ਨੂੰ ਚੰਗੀ ਤਰ੍ਹਾਂ ਚੈਕ ਕੀਤਾ। ਉਹਨਾਂ ਇਹੋ ਅੰਦਾਜ਼ਾ ਲਗਾਇਆ ਇਹ ਪੇਂਡੂ ਕਿਸੇ ਸ਼ਾਦੀ ਤੇ ਜਾ ਰਹੇ ਹਨ। ਦਿਨ ਛਿਪਦੇ ਫਿਰੋਜ਼ਪੁਰ ਪੁੱਜਣ ਤੇ ਵੀ ਇਕ ਪੁਲਿਸ ਪਾਰਟੀ ਨੇ ਜੱਥੇ ਨੂੰ ਪੁੱਛ-ਗਿੱਛ ਲਈ ਰੋਕਿਆ। ਜੱਥੇ ਨੇ ਦਸਿਆ ਕਿ ਉਹ ਕਿਸੇ ਦੀਵਾਨ ਉਤੇ ਜਾ ਰਹੇ ਹਨ ਤਾਂ ਉਹਨਾਂ ਅਗੇ ਜਾਣ ਦੀ ਆਗਿਆ ਦੇ ਦਿੱਤੀ।

ਮਿਥੇ ਪ੍ਰੋਗਰਾਮ ਅਨੁਸਾਰ ਕਰਤਾਰ ਸਿੰਘ ਸਰਾਭਾ ਜਥੇ ਨੂੰ ਕਮਾਦਾਂ ਦੇ ਇਕ ਝੁੰਡ ਵਿਚ ਲੈ ਗਿਆ ਜਿਥੇ ਹੋਰ ਗ਼ਦਰੀ ਆਗੂ ਵੀ ਆ ਗਏ। ਉਹ ਅਸਲਾ ਖਾਨੇ ਉਤੇ ਧਾਵਾ ਕਰਨ ਦਾ ਸੰਕੇਤ ਕਰਨ ਦੀ ਉਡੀਕ ਵਿਚ ਸਨ, ਪਰ ਦੂਜੇ ਪਾਸੇ ਤੋਂ ਧਾਵਾ ਨਾ ਕਰਨ ਦਾ ਸੁਨੇਹਾ ਮਿਲ ਗਿਆ। ਮੁਖ਼ਬਰ ਕਿਰਪਾਲ ਸਿੰਘ ਨੇ ਸਾਰਾ ਭੇਤ ਅੰਗਰੇਜ਼ ਸਰਕਾਰ ਨੂੰ ਦੇ ਦਿੱਤਾ ਅਤੇ ਸਰਕਾਰ ਚੌਕੰਨੀ ਹੋ ਗਈ। ਸਰਕਾਰ ਨੇ ਫ਼ੌਜ ਤੋਂ ਹਥਿਆਰ ਲੈ ਲਏ ਸਨ ਅਤੇ ਥਾਉਂ-ਥਾਈਂ ਸਭ ਤਰ੍ਹਾਂ ਦੀਆਂ ਤਕੜਾਈਆਂ ਕਰ ਦਿੱਤੀਆਂ ਸਨ। ਇਉਂ ਇਹ ਸਾਰੀ ਬਣੀ ਬਣਾਈ ਸਕੀਮ ਫੇਲ੍ਹ ਹੋ ਗਈ। ਫ਼ਲਸਰੂਪ ਸਾਰੇ ਗ਼ਦਰੀ ਖਿੰਡ ਪੁੰਡ ਗਏ। ਭਾਈ ਸਾਹਿਬ ਰਣਧੀਰ ਸਿੰਘ ਆਪਣੇ ਜੱਥੇ ਸਮੇਤ ਨਾਰੰਗਵਾਲ ਵਾਪਿਸ ਮੁੜ ਗਏ। ਜਿਥੋਂ ਜੱਥੇ ਵਿਚ ਸ਼ਾਮਲ ਵਿਅਕਤੀ ਆਪੋ ਆਪਣੇ ਟਿਕਾਣੇ ਵਲ ਚਲ ਪਏ। ਭਾਈ ਸਾਹਿਬ ਵੀ ਨਾਰੰਗਵਾਲ ਤੋਂ ਆਪਣੇ ਪਿਤਾ ਪਾਸ ਨਾਭੇ ਚਲੇ ਗਏ।

**ਗ੍ਰਿਫ਼ਤਾਰੀ ਤੇ ਸਜ਼ਾ :**

9 ਮਈ 1915 ਨੂੰ ਆਪ ਜੀ ਨੂੰ ਨਾਭੇ ਨਜ਼ਰਬੰਦ ਕਰ ਦਿੱਤਾ। 17 ਜੂਨ ਨੂੰ ਲੁਧਿਆਣੇ ਲਿਆਂਦਾ ਗਿਆ। 19 ਜੂਨ ਨੂੰ ਆਪ ਨੂੰ ਗ੍ਰਿਫ਼ਤਾਰ ਕਰਕੇ ਹਫ਼ਤਾ ਲੁਧਿਆਣੇ ਹਵਾਲਾਤ ਵਿਚ ਰਖਿਆ ਗਿਆ। 27 ਅਕਤੂਬਰ, 1915 ਨੂੰ ਸੈਂਟਰਲ ਜੇਲ੍ਹ ਲਾਹੌਰ ਵਿਚ ਸਾਰੇ ਫੜੇ ਗਏ ਸਾਥੀਆਂ ਸਮੇਤ ਭੇਜ ਦਿੱਤਾ ਗਿਆ। ਸਾਢੇ ਚਾਰ ਮਹੀਨੇ ਦੀ ਅਦਾਲਤੀ ਕਾਰਵਾਈ ਉਪਰੰਤ ਟ੍ਰਿਬਿਊਨਲ ਵਲੋਂ 30 ਮਾਰਚ 1916 ਨੂੰ ਸੁਣਾਏ ਗਏ ਫੈਸਲੇ ਅਨੁਸਾਰ 6 ਗ਼ਦਰੀ ਸਾਥੀਆਂ ਨੂੰ ਫਾਂਸੀ, 19 ਨੂੰ ਉਮਰ ਕੈਦ, ਕਾਲੇ ਪਾਣੀ, ਜਾਇਦਾਦ ਜ਼ਬਤੀ ਦੀ ਸਜਾ, 35 ਹੋਰਾਂ ਨੂੰ ਘੱਟ ਮਿਆਦ ਦੀਆਂ ਸਜ਼ਾਵਾਂ ਦਿੱਤੀਆਂ। ਇਸ ਕੇਸ ਵਿਚ 15 ਨੂੰ ਬਰੀ ਕੀਤਾ ਗਿਆ। ਭਾਈ ਸਾਹਿਬ ਰਣਧੀਰ ਸਿੰਘ ਉਨ੍ਹਾਂ 19 ਸਾਥੀਆਂ ਵਿਚੋਂ ਸਨ, ਜਿਹਨਾਂ ਨੂੰ ਦੂਜੇ ਲਾਹੌਰ ਸਾਜਿਸ਼ ਕੇਸ ਵਿਚ ਉਮਰ ਕੈਦ, ਕਾਲੇ ਪਾਣੀ ਤੇ ਜਾਇਦਾਦ ਜ਼ਬਤੀ ਦੀ ਸਜਾ ਦਿੱਤੀ ਗਈ। ਸਿੰਘਾਂ ਨੂੰ ਸਜ਼ਾ ਸੁਣਾਉਣ ਪਿਛੋਂ ਜੇਲ੍ਹ ਦੀ ਵਰਦੀ ਪੁਆਈ ਗਈ, ਜਿਸ ਵਿਚ ਦਸਤਾਰਾਂ ਦੀ ਥਾਂ ਟੋਪੀਆਂ ਤੇ ਤੇੜ ਨਿਕਰਾਂ ਸਨ। ਸਿੰਘਾਂ ਨੇ ਟੋਪੀਆਂ ਤੇ ਨਿਕਰਾਂ ਪਾਉਣੋਂ ਇਨਕਾਰ ਕਰ ਦਿੱਤਾ। ਸਿੰਘ ਦਸਤਾਰਾਂ, ਛੋਟੀਆਂ ਕੇਸਕੀਆਂ ਯਾ ਪਰਨੇ, ਤੇੜ ਕਛਿਹਰੇ ਪਾਉਣ ਦੀ ਜ਼ਿਦ ਤੇ ਅੜੇ ਰਹੇ। ਜਦੋਂ ਜੇਲ੍ਹ ਅਧਿਕਾਰੀਆਂ ਨੇ ਇਨ੍ਹਾਂ ਮੰਗਾਂ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ ਤਾਂ ਉਨ੍ਹਾਂ ਨੰਗੇ ਸਿਰ ਰਹਿਣ ਦਾ ਫੈਸਲਾ ਕੀਤਾ।

3 ਅਪ੍ਰੈਲ, 1916 ਨੂੰ ਰਾਤ ਦੀ ਗੱਡੀ ਰਾਹੀਂ ਲਾਹੌਰੋਂ ਮੁਲਤਾਨ ਲਈ ਚਾਲੇ ਪੈ ਗਏ ਤੇ ਅਗਲੇ ਦਿਨ ਮੁਲਤਾਨ ਜੇਲ੍ਹ ਵਿਚ ਪੁਜ ਗਏ। ਏਥੋਂ ਦਾ ਦਰੋਗਾ ਸਦਾ ਨੰਦ ਬਹੁਤ ਹੀ ਮਾੜਾ ਬੰਦਾ ਸੀ, ਉਸਨੇ ਸਿੰਘਾਂ ਤੇ ਬੜੀ ਸਖ਼ਤੀ ਕੀਤੀ। ਭਾਈ ਸਾਹਿਬ 4 ਅਪ੍ਰੈਲ ਤੋਂ 13 ਮਈ ਤੱਕ 40 ਦਿਨ ਬਿਨਾਂ ਅੰਨ ਜਲ ਦੇ ਭੁੱਖ ਹੜਤਾਲ ਰੱਖ ਲਈ। ਮੁਲਤਾਨ ਦੀ ਗਰਮੀ ਮਸ਼ਹੂਰ ਸੀ। ਪਾਣੀ ਅਤੇ ਪਰਸ਼ਾਦੇ ਦਾ ਪ੍ਰਬੰਧ ਕੋਈ ਨਾ, ਉਪਰੋਂ ਸਖ਼ਤ ਮੁਸ਼ੱਕਤਾਂ ਅਤੇ ਸਜ਼ਾਵਾਂ ਦੇ ਹੁਕਮ ਜਾਰੀ ਕਰ ਦਿੱਤੇ। ਅਜਿਹੀ ਹਾਲਤ ਵਿਚ ਹੱਥਕੜੀਆਂ, ਖੜੇ ਡੰਡੇ ਬੇੜੀਆਂ ਤੇ ਟਾਟ ਵਰਦੀ ਦੀ ਸਜਾ, ਧੁੱਪੇ ਖੜੇ ਕਰਨ ਦੀ ਸਜਾ, ਨਾਲ ਹੀ ਚਾਲੀ ਦਿਨਾਂ ਦਾ ਕੜਾਕਾ ਲੱਗਾ ਹੋਇਆ, ਇਨ੍ਹਾਂ ਹਲਾਤਾਂ ਵਿਚ ਭਾਈ ਸਾਹਿਬ ਦੀਆਂ ਨਕਸੀਰਾਂ ਫੁੱਟਣ ਤੇ ਲਹੂ ਦੀਆਂ ਤਤੀਰੀਆਂ ਵੱਗਣ। ਦਿਨਾਂ ਵਿਚ ਹੀ ਵਜ਼ਨ 134 ਪੌਂਡ ਤੋਂ ਘਟਦਾ ਘਟਦਾ 96

ਪੌਂਡ ਰਹਿ ਗਿਆ। ਸ਼ਰੀਰ ਬਹੁਤ ਨਿਰਬਲ ਹੋ ਗਿਆ। ਇਹ ਖ਼ਬਰ ਬਾਹਰ ਫੈਲ ਗਈ ਕਿ ਭਾਈ ਸਾਹਿਬ ਨੂੰ ਭੁੱਖਿਆਂ ਮਾਰ ਦਿਤਾ ਗਿਆ ਹੈ, ਤਾਂ ਜਾ ਕੇ ਉਹਨਾਂ ਨੂੰ ਫਲ, ਸਾਬੂ ਦਾਣਾ ਅਤੇ ਛੋਲੇ ਦਿਤੇ ਜਾਣ ਲਗੇ। ਰੋਟੀ ਪਕਾਉਣ ਦੀ ਇਜਾਜ਼ਤ ਫਿਰ ਵੀ ਨਾ ਮਿਲੀ। ਇਕ ਸਾਲ ਭਾਈ ਸਾਹਿਬ ਇਸੇ ਖੁਰਾਕ ਤੇ ਰਹੇ। ਕੈਦੀਆਂ ਉਪਰ ਬਹੁਤ ਸਖ਼ਤੀਆਂ ਹੋਈਆਂ। ਅੰਤ, ਭਾਈ ਸਾਹਿਬ ਨੇ ਆਪਣੀਆਂ ਸ਼ਰਤਾਂ ਮਨਾ ਕੇ ਆਪਣੀ ਭੁੱਖ ਹੜਤਾਲ ਛੱਡੀ।

ਜੁਲਾਈ, 1917 ਵਿਚ ਭਾਈ ਸਾਹਿਬ ਹੋਰਾਂ ਨੂੰ ਦੂਸਰੇ ਕੈਦੀਆਂ ਨਾਲ, ਜਿਹਨਾਂ ਦੀ ਸਜਾ 7 ਸਾਲ ਜਾਂ ਵਧੇਰੇ ਸੀ, ਹਜ਼ਾਰੀ ਬਾਗ ਜੇਲ੍ਹ ਭੇਜ ਦਿੱਤਾ ਗਿਆ। ਇਥੇ ਵੀ ਉਹਨਾਂ ਨੂੰ ਦੋ ਵਾਰ ਭੁੱਖ ਹੜਤਾਲ ਕਰਨੀ ਪਈ। ਸੰਨ 1921 ਵਿਚ ਭਾਰਤ ਦੀ ਸਭ ਤੋਂ ਪੁਰਾਣੀ ਜੇਲ੍ਹ ਰਾਜਮੁੰਦਰੀ ਵਿਚ ਸ਼ਿਫਟ ਕਰ ਦਿਤਾ ਗਿਆ ਜਿਥੇ ਉਹ 13 ਮਈ 1922 ਤਕ ਰਹੇ ਤੇ ਬਾਅਦ ਵਿਚ ਉਹਨਾਂ ਨੂੰ ਨਾਗਪੁਰ ਜੇਲ੍ਹ ਵਿਚ ਭੇਜਿਆ ਗਿਆ। ਇਹ ਜੇਲ੍ਹ ਯਾਤਰਾ ਦਾ ਸਭ ਤੋਂ ਕਠਿਨ ਤੇ ਦੁਖਦਾਈ ਹਿਸਾ ਸੀ। ਲੰਮੀ ਭੁੱਖ ਹੜਤਾਲ ਕਰਨ ਤੇ ਉਹਨਾਂ ਨੂੰ ਜ਼ਬਰਦਸਤੀ ਖਾਣਾ ਖੁਆਉਣ ਸਮੇਂ ਦੰਦ ਤੋੜ ਦਿੱਤੇ ਗਏ। ਉਹਨਾਂ ਨੂੰ ਧਮਕੀ ਦਿੱਤੀ ਗਈ ਕਿ ਉਹਨਾਂ ਨੂੰ ਜਬਰੀ ਗਊ ਦਾ ਸੂਪ ਦਿਤਾ ਜਾਵੇਗਾ। ਸਮੁੱਚੇ ਪੰਥ ਨੇ ਉਹਨਾਂ ਦੀ ਚੜ੍ਹਦੀ ਕਲਾ ਲਈ ਅਰਦਾਸ ਦਿਵਸ ਮਨਾਇਆ। ਪਰ ਉਹ ਸਦਾ ਭਾਣਾ ਮਿਠਾ ਕਰਕੇ ਮੰਨਦੇ ਰਹੇ।

16 ਮਈ 1930 ਨੂੰ ਲਾਹੌਰ ਸੈਂਟਰਲ ਜੇਲ੍ਹ ਵਿਚ ਤਬਦੀਲ ਕੀਤਾ ਗਿਆ। ਇਹ ਉਹਨਾਂ ਦੀ ਜੇਲ੍ਹ ਯਾਤਰਾ ਦਾ ਅੰਤਲਾ ਪੜਾਅ ਸੀ। 4 ਅਕਤੂਬਰ, 1930 ਨੂੰ ਉਹਨਾਂ ਦੀ ਰਿਹਾਈ ਦੇ ਹੁਕਮ ਹੋਏ। ਰਿਹਾਈ ਵਾਲੇ ਦਿਨ ਭਗਤ ਸਿੰਘ ਸ਼ਹੀਦ ਨਾਲ ਮੁਲਾਕਾਤ ਹੋਈ। ਉਹ ਕਾਫ਼ੀ ਸਮੇਂ ਤੋਂ ਭਾਈ ਸਾਹਿਬ ਦੇ ਦਰਸ਼ਨਾਂ ਨੂੰ ਲੋਚਦਾ ਸੀ। ਇਹ ਉਨ੍ਹਾਂ ਦੀ ਇਤਿਹਾਸਿਕ ਮੁਲਾਕਾਤ ਸੀ, ਜਿਸ ਦਾ ਬਿਰਤਾਂਤ ਉਹਨਾਂ ਨੇ ਆਪਣੀ "ਜੇਲ੍ਹ ਚਿੱਠੀਆਂ" ਪੁਸਤਕ ਵਿਚ ਬੜੀ ਖੂਬਸੂਰਤੀ ਨਾਲ ਪੇਸ਼ ਕੀਤਾ।

ਭਾਈ ਸਾਹਿਬ ਰਣਧੀਰ ਸਿੰਘ ਜੀ ਇਕ ਚੰਗੇ ਨਿਬੰਧਕਾਰ, ਲੇਖਕ, ਕਵੀ ਤੇ ਵਿਦਵਾਨ ਸਨ, ਜਿਹਨਾਂ ਨੇ ਆਪਣੀ ਜ਼ਿੰਦਗੀ ਦੇ ਵਿਚ 40 ਤੋਂ ਉਤੇ ਪੁਸਤਕਾਂ ਤੇ ਟੈਕਟ ਲਿਖੇ, ਉਹਨਾਂ ਵਿਚੋਂ "ਜੋਤ ਵਿਗਾਸ" ਕਾਵਿ ਪੁਸਤਕ ਦਾ ਹਜ਼ਾਰੀ ਬਾਗ ਜੇਲ੍ਹ ਵਿਚ ਫੁਰਨਾ ਫੁਰਿਆ ਸੀ। ਜੇਲ੍ਹ ਚਿੱਠੀਆਂ ਦਾ ਆਗਮਨ 1922 ਵਿਚ ਰਾਜਮੁੰਦਰੀ ਜੇਲ੍ਹ ਵਿਚੋਂ ਕੀਤਾ ਗਿਆ। ਰਿਹਾਈ ਤੋਂ ਮਗਰੋਂ ਸੰਨ 1931 ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਉਹਨਾਂ ਨੂੰ ਸਰਬਉਚ ਸਨਮਾਨ ਨਾਲ ਸਨਮਾਨਿਆ ਗਿਆ। ਇਸ ਤੋਂ ਇਲਾਵਾ ਦੂਜੇ ਤਖ਼ਤਾਂ ਤੇ ਗੁਰੂ ਘਰਾਂ ਵਲੋਂ ਉਹਨਾਂ ਨੂੰ ਵੱਡੇ ਪੱਧਰ ਤੇ ਪ੍ਰਸੰਸਾ ਪੱਤਰ ਤੇ ਸਿਰੋਪਾਉ ਨਾਲ ਨਵਾਜਿਆ ਗਿਆ। 16 ਅਪ੍ਰੈਲ, 1961 ਨੂੰ ਉਹ ਗੁਰਪੁਰੀ ਸਿਧਾਰ ਗਏ।

ਗ਼ਦਰ ਲਹਿਰ ਵਿਚ ਭਾਈ ਸਾਹਿਬ ਰਣਧੀਰ ਸਿੰਘ ਇਕ ਨਾਇਕ ਬਣ ਕੇ ਉਭਰੇ। ਉਨ੍ਹਾਂ ਦੇ ਇਸ਼ਾਰੇ ਤੇ ਵੱਡੀ ਗਿਣਤੀ ਵਿਚ ਉਹਨਾਂ ਦੇ ਸੰਗੀ ਸਾਥੀ, ਜਿਹੜੇ ਜ਼ਿੰਦਗੀ ਦੇ ਹਰ ਮੋੜ ਤੇ ਅਤੇ ਅੰਤਲੇ ਸਮੇਂ ਤੱਕ ਭਾਈ ਸਾਹਿਬ ਰਣਧੀਰ ਸਿੰਘ ਨਾਲ ਨਿਸ਼ਾਨਾ ਬਿਸ਼ਾਨਾ ਤੁਰੇ। ਉਨ੍ਹਾਂ ਬਾਰੇ ਵੀ ਅੱਜ ਦੇ ਇਸ ਲੇਖ ਵਿਚ ਪੰਛੀ ਝਾਤ ਪਾਉਣੀ ਅਤਿ ਜ਼ਰੂਰੀ ਹੈ :-

**ਭਾਈ ਲਾਲ ਸਿੰਘ ਨਾਰੰਗਵਾਲ- ਜ਼ਿਲਾ ਲੁਧਿਆਣਾ**

ਭਾਈ ਲਾਲ ਸਿੰਘ ਦਾ ਜਨਮ ਸੰਨ 1894 ਨੂੰ ਪਿਤਾ ਸ੍ਰ. ਉਦੇ ਸਿੰਘ ਦੇ ਘਰ ਨਾਰੰਗਵਾਲ

ਜ਼ਿਲ੍ਹਾ ਲੁਧਿਆਣਾ ਵਿਖੇ ਹੋਇਆ। ਉਹ ਤਿੰਨ ਘੋੜ ਸਵਾਰ ਕਵੈਲਰੀ ਰੈਜਮੈਂਟ ਵਿਚ ਸ਼ਾਮਲ ਸਨ। ਜਿਸ ਨੇ ਭਾਈ ਰਣਧੀਰ ਸਿੰਘ ਜੀ ਦੀ ਸੰਗਤ ਵਿਚ ਆ ਕੇ ਨੌਕਰੀ ਛੱਡ ਦਿੱਤੀ। ਇਸ ਨੇ ਗੁਜਰਵਾਲ ਰਾਮ ਸਿੰਘ ਦੇ ਘਰ ਅਖੰਡ ਪਾਠ ਤੋਂ ਬਾਅਦ ਵਾਲੀ ਮੀਟਿੰਗ ਵਿਚ ਸ਼ਮੂਲੀਅਤ ਕੀਤੀ। ਉਹ 19 ਫਰਵਰੀ 1915 ਨੂੰ ਫਿਰੋਜ਼ਪੁਰ ਗਦਰੀ ਐਕਸ਼ਨ ਵਿਚ ਭਾਈ ਰਣਧੀਰ ਸਿੰਘ ਨਾਲ ਸ਼ਾਮਲ ਹੋਏ। ਇਸ ਨੂੰ ਵਿਅਕਤੀਗਤ 236 ਅਧੀਨ 1 ਜੁਲਾਈ 1915 ਨੂੰ ਗ੍ਰਿਫਤਾਰ ਕਰਕੇ ਲਾਹੌਰ ਸਾਜਸ਼ ਕੇਸ ਵਿਚ ਧਰ ਲਿਆ। ਆਪ ਨੂੰ ਉਮਰ ਕੈਦ ਤੇ ਕਾਲੇ ਪਾਣੀ ਦੀ ਸਜ਼ਾ ਹੋਈ ਜੋ ਬਾਅਦ ਵਿਚ ਟੁੱਟ ਕੇ 10 ਸਾਲ ਰਹਿ ਗਈ। ਮੁਲਤਾਨ ਜੇਲ ਵਿਚੋਂ ਹਜ਼ਾਰੀ ਬਾਗ ਜੇਲ ਵਿਚ ਜਿਹੜੇ 32 ਸਿੰਘਾਂ ਦੇ ਤਬਾਦਲੇ ਹੋਏ ਉਹਨਾਂ ਵਿਚ ਭਾਈ ਸਾਹਿਬ ਭਾਈ ਰਣਧੀਰ ਸਿੰਘ ਨਾਲ ਆਪ ਵੀ ਸਨ। ਹਜ਼ਾਰੀ ਬਾਗ ਜੇਲ ਤੋੜ ਕੇ ਭੱਜਣ ਵਾਲੇ 18 ਸਿੰਘਾਂ ਵਿਚ ਆਪ ਦਾ ਨਾਂ ਵੀ ਸ਼ੁਮਾਰ ਸੀ। ਆਪ ਦੋਬਾਰਾ ਫੜੇ ਜਾਣ ਕਾਰਨ ਦੋ ਸਾਲ ਕੈਦ ਹੋਰ ਹੋਈ। ਇਨ੍ਹਾਂ ਨੂੰ ਇਕ ਸਮਝੌਤੇ ਦੇ ਤਹਿਤ ਜੁਲਾਈ 1923 ਵਿਚ ਰਿਹਾਅ ਕਰ ਦਿੱਤਾ ਗਿਆ। ਸੰਨ 1929 ਵਿਚ ਇਕ ਪੜਤਾਲੀਆ ਰਿਪੋਰਟ ਅਨੁਸਾਰ ਪਤਾ ਲੱਗਾ ਕਿ ਉਹ ਸਿਆਸੀ ਲੋਕਾਂ ਨਾਲ ਰਾਬਤਾ ਨਹੀਂ ਰਖਦਾ। ਉਹ ਅਕਾਲੀ ਖਿਆਲਾਂ ਦਾ ਬੰਦਾ ਹੈ ਅਤੇ ਭਾਈ ਸਾਹਿਬ ਭਾਈ ਰਣਧੀਰ ਸਿੰਘ ਹੋਰਾਂ ਦਾ ਸਾਥੀ ਹੈ। ਇਸ ਨੂੰ ਅਖੀਰ ਵਿਚ ਜਾਇਦਾਦ ਜ਼ਬਤੀ ਤੋਂ ਫਾਰਗ ਕਰ ਦਿੱਤਾ ਗਿਆ ਕਿਉਂਕਿ ਇਸ ਨੇ ਬਗਾਵਤ ਵਿਚ ਥੋੜ੍ਹਾ ਜਿਹਾ ਹੀ ਹਿੱਸਾ ਲਿਆ ਸੀ।

### ਭਾਈ ਸੱਜਣ ਸਿੰਘ ਨਾਰੰਗਵਾਲ (ਜ਼ਿਲ੍ਹਾ ਲੁਧਿਆਣਾ)

ਭਾਈ ਸੱਜਣ ਸਿੰਘ ਦਾ ਜਨਮ 1898 ਈਸਵੀ ਨੂੰ ਪਿਤਾ ਸ੍ਰ. ਮੋਹਨ ਸਿੰਘ ਦੇ ਘਰ ਨਾਰੰਗਵਾਲ ਵਿਖੇ ਹੋਇਆ। ਛੋਟੀ ਉਮਰ ਵਿਚ ਹੀ ਭਾਈ ਸਾਹਿਬ ਰਣਧੀਰ ਸਿੰਘ ਦੀ ਸੰਗਤ ਵਿਚ ਆ ਗਏ। ਮਾਲਵਾ ਖਾਲਸਾ ਹਾਈ ਸਕੂਲ- ਲੁਧਿਆਣਾ ਵਿਚ ਪੜ੍ਹਦੇ ਸਮੇਂ ਆਪ ਗਦਰੀਆਂ ਵਿਚ ਸ਼ਾਮਲ ਹੋ ਗਏ। 19 ਫਰਵਰੀ- 1915 ਦੇ ਫਿਰੋਜ਼ਪੁਰ ਐਕਸ਼ਨ ਤੋਂ ਪਹਿਲਾਂ 17 ਫਰਵਰੀ ਲੁਧਿਆਣੇ ਲਾਗੇ ਪਿੰਡ ਢੰਡਾਰੀ ਵਿਖੇ ਅਖੰਡ ਪਾਠ ਸਾਹਿਬ ਦੇ ਭੋਗ ਤੋਂ ਬਾਅਦ ਆਪ ਭਾਈ ਕਰਤਾਰ ਸਿੰਘ ਸਰਾਭਾ ਨਾਲ ਲਾਹੌਰ ਹੈਡਕੁਆਰਟਰ 'ਤੇ ਪਹੁੰਚ ਗਏ- ਜਿਥੇ ਆਪ ਦਾ ਮੇਲ ਰਾਸ ਬਿਹਾਰੀ ਬੋਸ ਨਾਲ ਹੋਇਆ। ਲਾਹੌਰ ਵਿਚ ਹੈਡਕੁਆਰਟਰ ਵਰਗੀ ਬਹੁਤ ਹੀ ਮਹੱਤਵਪੂਰਣ ਥਾਂ ਉਤੇ ਕੰਮ ਕੀਤਾ। ਇਸ ਨੌਜਵਾਨ ਨੇ ਸਭ ਤੋਂ ਪਹਿਲਾਂ ਮੁਖਬਰ ਕਿਰਪਾਲ ਸਿੰਘ 'ਤੇ ਸ਼ੱਕ ਕੀਤਾ ਸੀ ਤੇ ਇਹਦੀ ਇਹ ਡਿਊਟੀ ਲਾਈ ਗਈ ਸੀ ਕਿ ਇਸ ਗ਼ੱਦਾਰ ਨੂੰ ਦਦੇਹਰ (ਅੰਮ੍ਰਿਤਸਰ) ਜਾ ਕੇ ਮਰਵਾ ਦੇਵੇਗਾ ਪਰ ਗਦਾਰ ਪਹਿਲਾਂ ਹੀ ਇਸ ਦੇ ਇਰਾਦੇ ਨੂੰ ਭਾਂਪ ਗਿਆ ਤੇ ਰਫੂ ਚੱਕਰ ਹੋ ਗਿਆ।

ਇਹ ਸੱਜਣ ਸਿੰਘ ਹੀ ਸੀ ਜਿਸਨੇ 23 ਨੰਬਰ ਰਸਾਲੇ ਦੀ ਲਾਹੌਰ ਮੀਆਂ ਮੀਰ ਛਾਉਣੀ ਸਥਿਤੀ ਪਲਟਨ ਦੇ ਗਦਰੀਆਂ ਨਾਲ ਸੰਪਰਕ ਰਖਿਆ ਸੀ। 19 ਫਰਵਰੀ ਨੂੰ ਲਾਹੌਰ ਪਾਰਟੀ ਦੇ ਹੈਡਕੁਆਰਟਰ ਦੀ ਪੁਲਸ ਤਲਾਸ਼ੀ ਲੈ ਰਹੀ ਸੀ ਤਾਂ ਇਸ ਨੂੰ ਰਾਸ ਬਿਹਾਰੀ ਬੋਸ ਘੋੜਾ ਬੱਗੀ 'ਤੇ ਸਵਾਰ ਉਸੇ ਮਕਾਨ ਨੂੰ ਜਾਂਦਾ ਦਿਸ ਪਿਆ। ਇਸ ਨੇ ਇਸ਼ਾਰੇ ਨਾਲ ਉਸ ਨੂੰ ਉਧਰ ਜਾਣੋਂ ਵਰਜ ਦਿੱਤਾ ਤੇ ਫਿਰ ਰਾਸ ਬਿਹਾਰੀ ਬੋਸ ਉਸੇ ਰਾਤ ਗੱਡੀ ਫੜ ਕੇ ਲਾਹੌਰੋਂ ਬਚ ਕੇ ਨਿਕਲਣ ਵਿਚ ਸਫਲ ਹੋਇਆ ਸੀ। ਇਹ ਰਾਸ ਬਿਹਾਰੀ ਬੋਸ ਦਾ ਬੇਹਦ ਇਤਬਾਰੀ ਤੇ



ਭਾਈ ਸਾਹਿਬ ਰਣਧੀਰ ਸਿੰਘ ਨਾਰੰਗਵਾਲ।



ਭਾਈ ਸੱਜਣ ਸਿੰਘ
ਨਾਰੰਗਵਾਲ, ਜ਼ਿਲ੍ਹਾ ਲੁਧਿਆਣਾ



ਗਿਆਨੀ ਦਲੀਪ ਸਿੰਘ
ਫੂਲੇਵਾਲ, ਜ਼ਿਲ੍ਹਾ ਲੁਧਿਆਣਾ



ਭਾਈ ਹਰਭਜਨ ਸਿੰਘ ਚਮਿੰਡਾ
ਜ਼ਿਲ੍ਹਾ ਲੁਧਿਆਣਾ



ਭਾਈ ਲਾਲ ਸਿੰਘ
ਨਾਰੰਗਵਾਲ, ਜ਼ਿਲ੍ਹਾ ਲੁਧਿਆਣਾ



ਭਾਈ ਪੂਰਨ ਸਿੰਘ
ਜਨੇਤਪੁਰਾ, ਜਗਰਾਓਂ



ਭਾਈ ਹਰਨਾਮ ਸਿੰਘ
ਗੁਜਰਵਾਲ, ਜ਼ਿਲ੍ਹਾ ਲੁਧਿਆਣਾ



ਭਾਈ ਅਰਜਨ ਸਿੰਘ
ਈਨਾ, ਜਗਰਾਓਂ



ਭਾਈ ਸੁਰਜਨ ਸਿੰਘ
ਗੁਜਰਵਾਲ, ਜ਼ਿਲ੍ਹਾ ਲੁਧਿਆਣਾ



ਗਿਆਨੀ ਨਾਹਰ ਸਿੰਘ
ਗੁਜਰਵਾਲ, ਜ਼ਿਲ੍ਹਾ ਲੁਧਿਆਣਾ

ਖੁਫੀਆਂ ਬੰਦਾ ਸੀ।

ਭਾਈ ਸੱਜਣ ਸਿੰਘ ਨਾਰੰਗਵਾਲ ਲਾਹੌਰ ਹੈਡਕੁਆਰਟਰ ਵਿਚ ਗਦਰੀ ਲੀਡਰਾਂ ਦੇ ਸੁਨੇਹਿਆਂ ਦਾ ਆਦਾਨ ਪ੍ਰਦਾਨ ਕਰਦਾ ਸੀ। 23ਵੇਂ ਰਸਾਲੇ ਦੀ ਖਬਰ ਦੇਣ ਲਈ ਭੇਜਿਆ ਗਿਆ ਜੋ ਪਤਾ ਲਿਆਇਆ ਕਿ ਸਭ ਰਸਾਲਾ ਤਿਆਰ ਹੈ। ਫਿਰ ਸੱਜਣ ਸਿੰਘ ਭਾਈ ਕਰਤਾਰ ਸਿੰਘ ਸਰਾਭੇ ਨਾਲ ਫਿਰੋਜ਼ਪੁਰ ਗਿਆ ਉਥੇ ਵੀ 26ਵੀਂ ਪੰਜਾਬੀ ਪਲਟਨ ਨਾਲ ਸੰਪਰਕ ਕੀਤਾ।

ਉਹ ਪਹਿਲਾਂ ਦੂਜੇ ਸਾਜਿਸ਼ ਕੇਸ ਦਾ ਭਗੌੜਾ ਸੀ ਪਰ ਫਿਰ 19 ਜੂਨ 1915 ਨੂੰ ਗ੍ਰਿਫਤਾਰ ਕਰ ਲਿਆ ਗਿਆ। ਜੱਜਾਂ ਵਲੋਂ ਉਹਨਾਂ ਨੂੰ ਦੂਜਾ ਸਰਾਭਾ ਕਿਹਾ ਗਿਆ। ਉਹਨਾਂ ਦਾ ਵਿਚਾਰ ਸੀ ਕਿ ਹੈ ਤਾਂ ਇਹ ਫਾਂਸੀ ਦਾ ਹੱਕਦਾਰ ਪਰ ਉਮਰ ਛੋਟੀ ਹੋਣ ਕਾਰਨ ਇਸਨੂੰ ਉਮਰ ਕੈਦ ਤੇ ਕਾਲੇ ਪਾਣੀ ਦੀ ਸਜ਼ਾ ਸੁਣਾਈ ਗਈ ਸੀ। ਬਾਅਦ ਵਿਚ ਦਸ ਸਾਲ ਸਜ਼ਾ ਘਟਾ ਦਿੱਤੀ ਗਈ ਸੀ।

ਪਹਿਲਾਂ ਪਹਿਲ ਆਪ ਨੂੰ ਮੁਲਤਾਨ ਜੇਲ ਵਿਚ ਹੀ ਰੱਖਿਆ ਗਿਆ ਇਹ ਭਾਈ ਸਾਹਿਬ ਰਣਧੀਰ ਸਿੰਘ ਤੇ 32 ਸਿੰਘਾਂ ਨਾਲ ਮੁਲਤਾਨ ਜੇਲ ਤੋਂ ਹਜ਼ਾਰੀ ਬਾਗ ਲਿਆਂਦਾ ਗਿਆ। ਹਜ਼ਾਰੀ ਬਾਗ ਜੇਲ ਤੋੜ ਕੇ ਭੱਜਣ ਵਾਲੇ 18 ਸਿੰਘਾਂ ਵਿਚ ਆਪ ਵੀ ਸ਼ਾਮਲ ਸਨ। ਪਰ ਆਪ ਦੋਬਾਰਾ ਫੜੇ ਗਏ ਤੇ ਫਿਰ 2 ਸਾਲ ਦੀ ਹੋਰ ਕਠੋਰ ਕੈਦ ਹੋਈ। ਫਿਰ ਆਪ ਜੀ ਨੂੰ ਇਕ ਸਮਝੌਤੇ ਤਹਿਤ ਅਕੋਲਾ ਜੇਲ ਤੋਂ ਸੰਨ 1923 ਵਿਚ ਰਿਹਾਅ ਕਰ ਦਿੱਤਾ ਗਿਆ। ਪਿੰਡ ਵਿਚ ਹੀ ਪੰਜ ਸਾਲ ਦੀ ਨਿਗਰਾਨੀ ਹੇਠ ਰੱਖਿਆ। ਫਿਰ ਸੰਨ 1924 ਵਿਚ ਮਾਸਟਰ ਮੋਤਾ ਸਿੰਘ- ਨਾਗਪੁਰ ਜੇਲ ਦੇ ਗਦਰੀਆਂ ਦੇ ਸੰਪਰਕ ਵਿਚ ਰਿਹਾ ਅਤੇ ਬੰਦਸ਼ਾਂ ਨੂੰ ਖਤਮ ਕਰਨ ਦੀ ਬੇਨਤੀ ਅਸਵੀਕਾਰ ਕੀਤੀ ਗਈ। ਇਹ ਬੰਦਸ਼ਾਂ ਆਖਿਰ ਪੂਰੀ ਤਰ੍ਹਾਂ ਜਨਵਰੀ 1929 ਵਿਚ ਖਤਮ ਹੋਈਆਂ। ਭਾਈ ਸਾਹਿਬ ਰਣਧੀਰ ਸਿੰਘ ਜੀ ਦੇ ਰਿਹਾਅ ਹੋਣ ਤੋਂ ਬਾਅਦ ਇਹ ਉਹਨਾਂ ਦੀ ਸੰਗਤ ਵਿਚ ਹੀ ਵਿਚਰੇ। ਆਪ 16 ਨਵੰਬਰ 1981 ਨੂੰ ਪਰਲੋਕ ਸਿਧਾਰ ਗਏ।

**ਭਾਈ ਮਸਤਾਨ ਸਿੰਘ ਨਾਰੰਗਵਾਲ (ਜ਼ਿਲ੍ਹਾ ਲੁਧਿਆਣਾ)**

ਭਾਈ ਮਸਤਾਨ ਸਿੰਘ ਸੰਨ 1906-07 ਵਿਚ ਅਮਰੀਕਾ ਚਲੇ ਗਏ ਸਨ ਅਤੇ ਉਥੋਂ ਗਦਰ ਪਾਰਟੀ ਵਿਚ ਸ਼ਾਮਲ ਹੋ ਗਏ। ਜਦ ਦੇਸ਼ ਵਿਚ ਗਦਰ ਦੀਆਂ ਗੂੰਜਾਂ ਪੈਣ ਲਗੀਆਂ 66 ਆਸਟ੍ਰੇਲੀਅਨ ਰਾਹੀਂ ਵੈਨਕੂਵਰ ਤੋਂ 21 ਦਸੰਬਰ 1914 ਵਿਚ ਈਸ਼ਰ ਸਿੰਘ- ਰੰਗਾ ਸਿੰਘ- ਉਤਮ ਸਿੰਘ ਸਮੇਤ ਹਿੰਦ ਆਪਣੇ ਪਿੰਡ ਵਾਪਸ ਆ ਗਏ। ਆਪ ਨੇ ਭਾਈ ਰਣਧੀਰ ਸਿੰਘ ਜੀ ਦੇ ਜਥੇ ਵਿਚ ਸ਼ਾਮਲ ਹੋ ਕੇ ਗਦਰੀ ਐਕਸ਼ਨ ਵਿਚ ਹਿੱਸਾ ਲਿਆ। ਆਪ ਨੂੰ ਪਹਿਲੇ ਸਪਲੀਮੈਂਟਰੀ ਕੇਸ ਵਿਚ ਉਮਰ ਕੈਦ ਤੇ ਜਾਇਦਾਦ ਜ਼ਬਤੀ ਦੀ ਸਜ਼ਾ ਹੋਈ ਜੋ ਬਾਅਦ ਵਿਚ ਘਟਾ ਕੇ 14 ਸਾਲ ਕਰ ਦਿੱਤੀ ਗਈ। ਪਹਿਲਾਂ ਪਹਿਲ ਆਪ ਨੂੰ ਮੁਲਤਾਨ ਜੇਲ ਵਿਚ ਰੱਖਿਆ ਗਿਆ। ਫਿਰ ਭਾਈ ਸਾਹਿਬ ਭਾਈ ਰਣਧੀਰ ਸਿੰਘ ਤੇ 32 ਸਿੰਘਾਂ ਨਾਲ ਮੁਲਤਾਨ ਜੇਲ ਤੋਂ ਹਜ਼ਾਰੀ ਬਾਗ ਜੇਲ ਵਿਚ ਲਿਆਂਦਾ ਗਿਆ। ਆਪ ਭਾਈ ਸਾਹਿਬ ਭਾਈ ਰਣਧੀਰ ਸਿੰਘ ਨਾਲ ਹਜ਼ਾਰੀ ਬਾਗ ਜੇਲ੍ਹ ਵਿਚ ਰਹੇ- ਜਿਥੇ ਉਹਨਾਂ ਦੀ ਸੰਗਤ ਕਾਰਨ ਕਈ ਬਾਣੀਆਂ ਦਾ ਪਾਠ ਇਨ੍ਹਾਂ ਨੂੰ ਜ਼ੁਬਾਨੀ ਕੰਠ ਹੋ ਗਿਆ। ਇਹ ਗੁਜਰਵਾਲ ਵਾਲੇ ਭਾਈ

ਰਾਮ ਸਿੰਘ ਦੇ ਘਰ ਪਾਠ ਤੋਂ ਬਾਅਦ ਵਾਲੀ ਮੀਟਿੰਗ ਵਿਚ ਹਾਜ਼ਰ ਸਨ।

## ਭਾਈ ਹਰਨਾਮ ਸਿੰਘ ਗੁੱਜਰਵਾਲ (ਜ਼ਿਲ੍ਹਾ ਲੁਧਿਆਣਾ)

ਭਾਈ ਹਰਨਾਮ ਸਿੰਘ ਦਾ ਜਨਮ ਸੰਨ 1885 ਵਿਚ ਸ. ਨਰਾਇਣ ਸਿੰਘ ਦੇ ਘਰ ਪਿੰਡ ਗੱਜਰਵਾਲ- ਜ਼ਿਲ੍ਹਾ ਲੁਧਿਆਣਾ ਵਿਖੇ ਹੋਇਆ। ਆਪ 45 ਸਿੱਖ ਰੈਜਮੈਂਟ ਨੌਸ਼ਹਿਰਾ ਵਿਚ ਭਰਤੀ ਹੋਏ। ਸੰਨ 1907 ਵਿਚ ਲਹਿਰ ਵਿਚ ਉਸਨੂੰ 45 ਸਿੱਖ ਰੈਜਮੈਂਟ ਵਿਚੋਂ ਜਿਥੇ ਉਹ ਹਵਲਦਾਰ ਸੀ- ਕੱਢਿਆ ਗਿਆ। ਘਰੋਂ ਪੈਸੇ ਲੈ ਕੇ ਅਮਰੀਕਾ ਲਈ ਰਵਾਨਾ ਹੋ ਗਿਆ। ਪਰ ਹਾਂਗਕਾਂਗ ਪਹੁੰਚ ਕੇ ਵਾਚਮੈਨ ਦੀ ਨੌਕਰੀ ਮਿਲ ਗਈ। ਸੰਨ 1911 ਵਿਚ ਹਾਂਗਕਾਂਗ ਦੇ ਗੁਰੂ ਘਰ ਦੀ ਸੇਵਾ ਸੰਭਾਲ ਦੇ ਕਾਰਜਾਂ ਵਿਚ ਹਿੱਸਾ ਲਿਆ। ਸੰਨ 1913 ਵਿਚ ਇਹ ਗੁਰੂ ਘਰ ਗਦਰ ਪਾਰਟੀ ਦੀ ਬਰਾਂਚ ਵਿਚ ਬਦਲ ਗਿਆ। ਆਪ 25 ਨੰਬਰ ਸਿੱਖ ਪਲਟਨ ਨੂੰ ਹਾਂਗਕਾਂਗ ਮਿਲਦੇ ਰਹੇ। ਇਥੇ ਗਦਰ ਅਖਬਾਰ ਰੱਖਣ ਉਤੇ 6 ਮਹੀਨੇ ਦੀ ਸਜ਼ਾ ਹੋਈ। ਅਪ੍ਰੈਲ 1914 ਕਾਮਾਗਾਟਾਮਾਰੂ ਦੇ ਯਾਤਰੀਆਂ ਵਿਚ ਸ਼ਾਮਲ ਹੋ ਗਏ। ਫਿਰ ਕਾਮਾਗਾਟਾਮਾਰੂ ਰਾਹੀਂ 26 ਸਤੰਬਰ 1914 ਨੂੰ ਹਿੰਦੋਸਤਾਨ ਪਰਤੇ ਸਨ। ਇਹਨਾਂ ਨੂੰ ਮਾਨਭੂਮ ਦੀ ਥਾਂ ਤੋਂ ਗ੍ਰਿਫਤਾਰ ਕੀਤਾ ਗਿਆ ਸੀ।

ਦੇਸ਼ ਪਰਤਣ 'ਤੇ ਨਾਰੰਗਵਾਲ ਭਾਈ ਸਾਹਿਬ ਭਾਈ ਰਣਧੀਰ ਸਿੰਘ ਦੇ ਸੰਪਰਕ ਵਿਚ ਆਏ। ਇਹ ਰਾਮ ਸਿੰਘ ਗੁਜਰਵਾਲ ਦੇ ਘਰ ਹੋਈ ਮੀਟਿੰਗ ਵਿਚ ਸ਼ਾਮਲ ਹੋਏ- ਜਿਸ ਵਿਚ ਫਿਰੋਜ਼ਪੁਰ ਐਕਸ਼ਨ ਬਾਰੇ ਤਹੱਈਆ ਕੀਤਾ ਗਿਆ। 19 ਫਰਵਰੀ 1915 ਗਦਰ ਦੀ ਤਾਰੀਖ ਵਾਲੇ ਦਿਨ ਫਿਰੋਜ਼ਪੁਰ ਗਦਰੀਆਂ ਦੇ ਇਕੱਠ ਵਿਚ ਸ਼ਾਮਲ ਹੋਏ। 25 ਜੂਨ 1915 ਨੂੰ ਆਪ ਦੀ ਗ੍ਰਿਫਤਾਰੀ ਹੋਈ। 30 ਮਾਰਚ 1916 ਦੂਜੇ ਸਾਜਸ਼ ਕੇਸ ਵਿਚ ਉਮਰ ਕੈਦ ਅਤੇ ਜਾਇਦਾਦ ਜ਼ਬਤ ਕਰਨ ਦੇ ਆਦੇਸ਼ ਦਿੱਤੇ ਗਏ। ਆਪ ਹਜ਼ਾਰੀ ਬਾਗ ਅਤੇ ਬੈਲੂਰ ਜੇਲ ਵਿਚ ਰਹੇ। ਇਹਨਾਂ ਨੂੰ ਸਮਝੌਤੇ ਤਹਿਤ ਮਈ 1930 ਨੂੰ ਰਿਹਾਅ ਕੀਤਾ ਗਿਆ। ਪੁਲਸ ਦੀ ਨਿਗਰਾਨੀ ਹੇਠ 3 ਸਾਲ ਆਪਣੇ ਪਿੰਡ ਵਿਚ ਰਹਿਣ ਦਾ ਆਦੇਸ਼ ਦਿੱਤਾ ਗਿਆ।

## ਭਾਈ ਜਗਤ ਸਿੰਘ ਗੁੱਜਰਵਾਲ (ਜ਼ਿਲ੍ਹਾ ਲੁਧਿਆਣਾ)

ਭਾਈ ਜਗਤ ਸਿੰਘ ਗੱਜਰਵਾਲ ਦਾ ਜਨਮ ਪਿਤਾ ਦੇਵਾ ਸਿੰਘ ਦੇ ਘਰ ਗੁੱਜਰਵਾਲ ਜ਼ਿਲ੍ਹਾ ਲੁਧਿਆਣਾ ਵਿਚ ਹੋਇਆ। ਆਪ ਅਮਰੀਕਾ ਸਾਨਫਰਾਂਸਿਸਕੋ ਤੋਂ 55 ਓਮਸੈਝ ਰਾਹੀਂ 3 ਜਨਵਰੀ ਨੂੰ ਪੰਜਾਬ ਆਏ ਸਨ ਤੇ ਇਥੇ ਭਾਈ ਸਾਹਿਬ ਰਣਧੀਰ ਸਿੰਘ ਦੇ ਜਥੇ ਵਿਚ ਸ਼ਾਮਲ ਹੋ ਗਏ। 20 ਜੁਲਾਈ 1915 ਨੂੰ ਗ੍ਰਿਫਤਾਰ ਹੋਏ ਇਨ੍ਹਾਂ ਦੇ ਘਰ ਵੀ ਭਾਈ ਰਣਧੀਰ ਸਿੰਘ ਮੀਟਿੰਗਾਂ ਕਰਦੇ ਰਹੇ। ਇਹ 19 ਫਰਵਰੀ 1915 ਨੂੰ ਫਿਰੋਜ਼ਪੁਰ ਛਾਉਣੀ ਹਮਲੇ ਵਿਚ ਹੋਰਨਾਂ ਵਿਅਕਤੀਆਂ ਨਾਲ ਸ਼ਾਮਲ ਸਨ। ਪਹਿਲਾਂ ਲਾਹੌਰ ਸਪਲੀਮੈਂਟਰੀ ਕੇਸ ਵਿਚ ਜੱਜ ਨੇ ਆਪ ਨੂੰ ਸ਼ੱਕ ਦੀ ਬਿਨਾਅ 'ਤੇ ਬਰੀ ਕਰ ਦਿੱਤਾ ਸੀ ਪਰ ਦੋ ਜੱਜਾਂ ਨੇ ਆਪ ਨੂੰ ਉਮਰ ਕੈਦ ਅਤੇ ਜਾਇਦਾਦ ਜ਼ਬਤ ਦੀ ਸਜ਼ਾ ਦਿੱਤੀ।

## ਭਾਈ ਨਾਹਰ ਸਿੰਘ ਗੁੱਜਰਵਾਲ (ਜ਼ਿਲ੍ਹਾ ਲੁਧਿਆਣਾ)

ਗਿਆਨੀ ਨਾਹਰ ਸਿੰਘ ਦਾ ਜਨਮ ਨਾਨਕੇ ਪਿੰਡ ਰਾਮਗੜ੍ਹ ਵਿਖੇ 1892 ਈਸਵੀ ਨੂੰ ਪਿਤਾ ਠਾਕੁਰ ਸਿੰਘ ਦੇ ਘਰ ਹੋਇਆ। ਕੁਝ ਚਿਰ ਗੁਰਮੁਖੀ ਦੇ ਸਕੂਲ ਗੁੱਜਰਵਾਲ ਵਿਖੇ ਪੜ੍ਹਾਈ ਕੀਤੀ। ਉਪਰੰਤ ਸਰਕਾਰੀ ਸਕੂਲ ਵਿਚ ਦਾਖਲ ਹੋ ਕੇ 1908 ਵਿਚ ਪ੍ਰਾਇਮਰੀ

ਪਾਸ ਕਰਕੇ ਖਾਲਸਾ ਹਾਈ ਸਕੂਲ ਲੁਧਿਆਣਾ ਦੀ ਭੁਝੰਗੀ ਸਭਾ ਦੇ ਜਨਰਲ ਸਕੱਤਰ ਹੁੰਦਿਆਂ ਭਾਈ ਰਣਧੀਰ ਸਿੰਘ ਦੀ ਸੰਗਤ ਵਿਚ ਆ ਗਏ।

19 ਫਰਵਰੀ 1915 ਦਾ ਦਿਨ ਗਦਰ ਲਈ ਅੱਧੀ ਰਾਤ ਦਾ ਸਮਾਂ ਨੀਯਤ ਕੀਤਾ ਗਿਆ। ਭਾਈ ਸਾਹਿਬ ਜਥੇ ਸਮੇਤ ਫਿਰੋਜ਼ਪੁਰ ਛਾਉਣੀ ਪਹੁੰਚੇ- ਪਰ ਗਦਰ ਫੇਲ ਹੋ ਗਿਆ। ਗ੍ਰਿਫਤਾਰੀਆਂ ਦਾ ਦੌਰ ਸ਼ੁਰੂ ਹੋਇਆ। 25 ਜੂਨ 1915 ਨੂੰ ਲੁਧਿਆਣਾ ਕੋਤਵਾਲੀ ਨੇ ਆਪ ਨੂੰ ਗ੍ਰਿਫਤਾਰ ਕੀਤਾ। 27 ਅਕਤੂਬਰ ਨੂੰ ਲਾਹੌਰ ਜੇਲ ਪਹੁੰਚੇ। 19 ਅਕਤੂਬਰ ਨੂੰ ਮੁਕੱਦਮਾ ਸ਼ੁਰੂ ਹੋਇਆ। 30 ਮਾਰਚ 1916 ਨੂੰ ਸਾਥੀਆਂ ਸਮੇਤ ਉਮਰ ਕੈਦ ਹੋਈ। 4 ਅਪ੍ਰੈਲ 1916 ਨੂੰ ਮਿੰਟਗੁਮਰੀ ਜੇਲ ਪਹੁੰਚੇ- ਜਿਥੇ 15 ਅਪ੍ਰੈਲ 1919 ਤਕ ਰਹੇ ਅਤੇ ਇਸੇ ਦਿਨ ਰਿਹਾਅ ਹੋ ਕੇ 17 ਅਪ੍ਰੈਲ ਨੂੰ ਆਪਣੇ ਪਿੰਡ ਗੱਜਰਵਾਲ ਪਹੁੰਚੇ।

1920 ਵਿਚ ਗਿਆਨੀ ਦਾ ਇਮਤਿਹਾਨ ਪਾਸ ਕੀਤਾ। ਅਕਤੂਬਰ 1920 ਤੋਂ ਲੈ ਕੇ ਦਸੰਬਰ 1924 ਤਕ ਕੁਰਾਲੀ ਖਾਲਸਾ ਹਾਈ ਸਕੂਲ ਵਿਚ ਪੰਜਾਬੀ ਟੀਚਰ ਦੀ ਨੌਕਰੀ ਕੀਤੀ। ਭਾਈ ਸਾਹਿਬ ਭਾਈ ਰਣਧੀਰ ਸਿੰਘ ਵਲੋਂ ਇਹਨਾਂ ਦੇ ਨਾਮ ਲਿਖੀਆਂ ਚਿੱਠੀਆਂ ਨੂੰ ਬੜਾ ਸੰਭਾਲ ਕੇ ਰੱਖਿਆ- ਜੋ ਬਾਅਦ ਵਿਚ ਜੇਲ ਚਿੱਠੀਆਂ ਦੇ ਬਹੁਮੁੱਲੇ ਦਸਤਾਵੇਜ਼ ਦੇ ਰੂਪ ਵਿਚ ਸਾਹਮਣੇ ਆਈਆਂ।

ਆਪ ਪੰਜਾਬੀ ਦੇ ਇਕ ਵਿਦਵਾਨ- ਖੋਜੀ ਹੋਣ ਤੋਂ ਇਲਾਵਾ ਮਸ਼ਹੂਰ ਜਰਨਲਿਸਟ ਵੀ ਸਨ। 'ਅਸਲੀ ਕੌਮੀ ਦਰਦ'-'ਸਿੱਖ ਸੇਵਕ'- 'ਦੁਸ਼ਟ ਦਮਨ'- 'ਗੁਰੂ ਸੇਵਕ'- 'ਪੰਜਾਬੀ ਰਤਨ' ਆਦਿ ਕਈ ਰੋਜ਼ਾਨਾ ਅਤੇ ਸਪਤਾਹਿਕ ਅਖਬਾਰਾਂ ਦੇ ਸਾਲਾਂ ਬੱਧੀ ਐਡੀਟਰ ਰਹੇ। ਆਪ ਨੇ ਆਪਣੀ ਕਲਮ ਨਾਲ ਕਈ ਪੁਸਤਕਾਂ ਵੀ ਲਿਖੀਆਂ ਹਨ- ਜਿਨ੍ਹਾਂ ਵਿਚ ਗਦਰ ਲਹਿਰ ਬਾਰੇ ਜਾਣਕਾਰੀ ਭਰਪੂਰ 'ਆਜ਼ਾਦੀ ਦੀਆਂ ਲਹਿਰਾਂ' ਬਹੁਤ ਮਕਬੂਲ ਹੋਈ ਹੈ। ਪੰਜਾ ਸਾਹਿਬ ਦਾ ਇਤਿਹਾਸ- ਗੁਰਮੁਖ ਬਾਬੇ- ਆਜ਼ਾਦੀ ਦੇ ਮੋਢੀ- ਚੌਹਾਂ ਯੁੱਗਾਂ ਦਾ ਨਿਬੇੜਾ ਤੇ ਮੁਕਤਸਰ ਦਾ ਇਤਿਹਾਸ ਆਪ ਦੀਆਂ ਚੋਣਵੀਆਂ ਪੁਸਤਕਾਂ ਹਨ। ਆਪ ਸਿੱਖ ਲੀਗ ਦੇ ਵੀ ਆਗੂਆਂ ਵਿਚੋਂ ਸਨ। ਅੰਤ ਘੜੀ ਤਕ ਪੰਥਕ ਸੇਵਾ ਤੇ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦੇ ਅੰਗ ਸੰਗ ਰਹੇ।

ਆਪ ਜੀ ਦਾ ਛੋਟਾ ਲੜਕਾ ਸ੍. ਮਿਰਗਿੰਦ ਸਿੰਘ 5 ਅਪ੍ਰੈਲ 1965 ਨੂੰ ਗੁਜ਼ਰ ਗਿਆ। ਗਿਆਨੀ ਨਾਹਰ ਸਿੰਘ ਜੀ 24 ਅਕਤੂਬਰ 1972 ਨੂੰ ਸੀ.ਐਮ.ਸੀ ਹਸਪਤਾਲ ਵਿਖੇ ਚਲਾਣਾ ਕਰ ਗਏ ਸਨ। ਆਪ ਦਾ ਵੱਡਾ ਸਪੁੱਤਰ ਸ. ਸਰਦੂਲ ਸਿੰਘ (ਜਿਨ੍ਹਾਂ ਦਾ ਜਨਮ 1920 ਦਾ ਹੈ)- ਆਪ ਦੇ ਪੋਤੇ ਡਾ. ਗੁਰਪ੍ਰਕਾਸ਼ ਸਿੰਘ ਪਾਸ ਅਮਰੀਕਾ ਦੇ ਸ਼ਹਿਰ ਸੇਂਟ ਲੁਈਸ ਵਿਖੇ ਰਹਿ ਰਿਹਾ ਹੈ।

### ਭਾਈ ਸੁਰਜਨ ਸਿੰਘ ਗੁੱਜਰਵਾਲ (ਜ਼ਿਲ੍ਹਾ ਲੁਧਿਆਣਾ)

ਭਾਈ ਸੁਰਜਨ ਸਿੰਘ ਦਾ ਜਨਮ 19 ਫਰਵਰੀ- 1894 ਨੂੰ ਪਿੰਡ ਗੁੱਜਰਵਾਲ ਸ੍. ਮਹਾਂ ਸਿੰਘ ਦੇ ਘਰ ਹੋਇਆ। ਇਹ ਭਾਈ ਸਾਹਿਬ ਰਣਧੀਰ ਸਿੰਘ ਜੀ ਦੇ ਅਤਿ ਨਿਕਟਵਰਤੀ ਸਾਥੀਆਂ ਵਿਚੋਂ ਸਨ। ਫਿਰੋਜ਼ਪੁਰ ਵਾਲੇ ਐਕਸ਼ਨ ਸਮੇਂ ਵੀ ਆਪ ਭਾਈ ਸਾਹਿਬ ਦੇ ਜਥੇ ਵਿਚ ਸ਼ਾਮਲ ਸਨ। ਐਕਸ਼ਨ ਦੇ ਫੇਲ ਹੋਣ ਮਗਰੋਂ ਆਪ ਭਗੌੜੇ ਰਹੇ ਤੇ ਫਿਰ ਗ੍ਰਿਫਤਾਰ ਕਰ ਲਏ ਗਏ। ਆਪ ਨੂੰ ਪਹਿਲੇ ਸਪਲੀਮੈਂਟਰੀ ਕੇਸ ਵਿਚ ਉਮਰ ਕੈਦ ਅਤੇ ਜਾਇਦਾਦ ਜ਼ਬਤੀ ਦੀ

ਸਜ਼ਾ ਹੋਈ- ਜੋ ਬਾਅਦ ਵਿਚ ਘਟਾ ਕੇ ਬਾਮੁਸ਼ੱਕਤ ਪੰਜ ਸਾਲ ਕਰ ਦਿੱਤੀ ਗਈ ਸੀ। ਆਪ ਜਦੋਂ ਮੁਲਤਾਨ ਜੇਲ੍ਹ ਵਿਚ ਸਨ ਤਾਂ ਆਪ ਦਾ ਇਕਲੌਤਾ ਪੁੱਤਰ ਅਕਤੂਬਰ- 1918 ਦੇ ਮਹੀਨੇ ਵਿਚ ਇਨਫਲੂਐਂਜ਼ੇ ਦੀ ਬਿਮਾਰੀ ਫੈਲ ਜਾਣ ਕਾਰਨ ਚਲਾਣਾ ਕਰ ਗਿਆ- ਬੀਬੀ ਜੀ ਨੇ ਭਾਣਾ ਮਿੱਠਾ ਕਰਕੇ ਮੰਨਿਆ ਤੇ ਦੂਜੇ ਦਿਨ ਬੀਜੀ ਆਪ ਵੀ ਪ੍ਰਲੋਕ ਸਿਧਾਰ ਗਏ। ਜੇਲ੍ਹ ਵਿਚੋਂ ਰਿਹਾਅ ਹੋਣ ਤੋਂ ਬਾਅਦ ਵੀ ਭਾਈ ਸੁਰਜਨ ਸਿੰਘ ਪੰਥਕ ਸਰਗਰਮੀਆਂ ਵਿਚ ਵਧ ਚੜ੍ਹ ਕੇ ਭਾਗ ਲੈਂਦੇ ਰਹੇ।

ਜਦੋਂ ਭਾਈ ਸਾਹਿਬ ਭਾਈ ਰਣਧੀਰ ਸਿੰਘ ਹਜ਼ਾਰੀ ਬਾਗ ਜੇਲ ਵਿਚ ਕੈਦ ਸਨ ਤਾਂ ਆਪ ਜੀ ਭਾਈ ਸਾਹਿਬ ਦੀ ਸਿੰਘਣੀ ਬੀਬੀ ਕਰਤਾਰ ਕੌਰ ਜੀ ਨਾਲ ਲੈ ਕੇ ਦੋ ਦਿਨ ਰੱਜਵੀਂ ਮੁਲਾਕਾਤਾਂ ਵਿਚ ਸ਼ਾਮਲ ਹੋਏ। ਇਨ੍ਹਾਂ ਭਾਈ ਸਾਹਿਬ ਨੂੰ ਦੇਸ਼ ਪੰਜਾਬ ਦੇ ਅੰਦਰੂਨੀ ਹਾਲਾਤ ਨਨਕਾਣਾ ਸਾਹਿਬ ਦਾ ਸਾਕਾ ਤੇ ਪੰਥਕ ਦਸ਼ਾ ਦੀਆਂ ਤਰਦੀਆਂ ਤਰਦੀਆਂ ਗੱਲਾਂ ਦੱਸੀਆਂ। ਦੇਸ਼ ਦੀ ਆਜ਼ਾਦੀ ਮਗਰੋਂ ਇਨ੍ਹਾਂ ਨੇ ਆਪਣਾ ਨਿਵਾਸ ਹਿਮਾਚਲ ਪ੍ਰਦੇਸ਼ ਵਿਚ ਰੱਖ ਲਿਆ ਤੇ ਭਾਈ ਸਾਹਿਬ ਦੀ ਖ਼ੂਬ ਸੰਗਤ ਮਾਣੀ। ਆਪ ਜੀ ਚੰਡੀਗੜ੍ਹ ਦੇ ਪੀ.ਜੀ.ਆਈ. ਵਿਖੇ ਲੰਮੀ ਬਿਮਾਰੀ ਬਾਅਦ 10 ਨਵੰਬਰ 1975 ਨੂੰ ਸਦੀਵੀ ਵਿਛੋੜਾ ਦੇ ਗਏ।

## ਭਾਈ ਦਲੀਪ ਸਿੰਘ ਫੁੱਲਾਂਵਾਲ (ਜ਼ਿਲ੍ਹਾ ਲੁਧਿਆਣਾ)

ਭਾਈ ਦਲੀਪ ਸਿੰਘ ਦਾ ਜਨਮ 1 ਅਪ੍ਰੈਲ 1899 ਨੂੰ ਮਾਤਾ ਮਹਿਤਾਬ ਕੌਰ ਦੀ ਕੁੱਖੋਂ ਤੇ ਪਿਤਾ ਸ੍ਰ. ਹਮੀਰ ਸਿੰਘ ਦੇ ਘਰ ਪਿੰਡ ਫੁੱਲਾਂਵਾਲ- ਡਾਕਖਾਨਾ ਫੱਲਾਂਵਾਲ- ਤਹਿਸੀਲ ਤੇ ਜ਼ਿਲ੍ਹਾ ਲੁਧਿਆਣਾ ਵਿਚ ਹੋਇਆ। ਬਚਪਨ ਵਿਚ ਹੀ ਮਾਂ ਬਾਪ ਦਾ ਸਾਇਆ ਸਿਰ ਤੋਂ ਉੱਠ ਗਿਆ। ਪ੍ਰਾਈਮਰੀ ਲਲਤੋਂ ਕਲਾ ਤੋਂ ਪਾਸ ਕੀਤੀ ਤੇ ਅਗਾਂਹ ਮਾਲਵਾ ਖਾਲਸਾ ਹਾਈ ਸਕੂਲ- ਲੁਧਿਆਣਾ ਵਿਚ ਦਾਖਲ ਹੋ ਗਏ। ਵਾਅਦਾ ਮੁਆਫ ਸੁੰਦਰ ਸਿੰਘ ਅਨੁਸਾਰ ਇਸ ਨੇ ਲੋਹਟਬਦੀ, ਖੰਨਾ ਤੇ ਚਮਕੌਰ ਸਾਹਿਬ ਦੀਆਂ ਮੀਟਿੰਗਾਂ ਵਿਚ ਸ਼ਮੂਲੀਅਤ ਕੀਤੀ। ਜਦੋਂ ਭਾਈ ਸਾਹਿਬ ਰਣਧੀਰ ਸਿੰਘ ਜੀ ਦੀ ਅਗਵਾਈ ਵਿਚ ਜਥਾ 19 ਫਰਵਰੀ 1915 ਨੂੰ ਫਿਰੋਜ਼ਪੁਰ ਐਕਸ਼ਨ ਕਰਨ ਗਿਆ ਤਾਂ ਆਪ ਵੀ ਉਸ ਜਥੇ ਵਿਚ ਸ਼ਾਮਲ ਸਨ। ਬਾਅਦ ਵਿਚ ਭਗੌੜੇ ਹੋਣ ਤੇ ਆਪ ਭਾਈ ਹਰਭਜਨ ਸਿੰਘ ਚਮਿੰਡਾ ਨਾਲ ਰਾਮਪੁਰਾ ਸਟੇਸ਼ਨ ਤੋਂ ਫੜ੍ਹੇ ਗਏ ਤੇ ਪਹਿਲੇ ਸਪਲੀਮੈਂਟਰੀ ਲਾਹੌਰ ਸਾਜਿਸ਼ ਕੇਸ ਵਿਚ ਇਨ੍ਹਾਂ ਤੇ ਮੁਕੱਦਮਾ ਚੱਲਿਆ ਪਰ ਨਾਬਾਲਿਗ ਹੋਣ ਕਰਕੇ ਆਪ ਨੂੰ 30 ਮਾਰਚ 1916 ਨੂੰ ਸਿਰਫ ਤਿੰਨ ਸਾਲ ਦੀ ਸਜ਼ਾ ਦਿੱਤੀ ਗਈ। ਪਹਿਲਾਂ ਆਪ ਕੁਝ ਦੇਰ ਮੁਲਤਾਨ ਜੇਲ ਕੱਟੀ। ਬਾਅਦ ਵਿਚ ਅੰਬਾਲਾ ਅਤੇ ਮਿੰਟਗੁਮਰੀ ਜੇਲ ਵਿਚ ਤਸੀਹੇ ਦਿੱਤੇ ਗਏ। ਇਨ੍ਹਾਂ ਦੀ ਸਾਰੀ ਜਾਇਦਾਦ ਜ਼ਬਤ ਕਰ ਲਈ ਗਈ। ਬਾਅਦ ਵਿਚ ਆਪ ਗਿਆਨੀ ਕਰਕੇ ਮਾਲਵੇ ਦੇ ਅਨੇਕਾਂ ਖਾਲਸਾ ਸਕੂਲਾਂ ਵਿਚ ਪੰਜਾਬੀ ਦੇ ਅਧਿਆਪਕ ਦੀ ਸੇਵਾ ਕੀਤੀ। ਜਿਨ੍ਹਾਂ ਵਿਚੋਂ ਖਾਲਸਾ ਸਕੂਲ ਮਾਨਸਾ ਤੇ ਗੁਰੂਸਰ ਸੁਧਾਰ ਦਾ ਨਾਓਂ ਉਲੇਖਣੀ ਹਨ।

## ਭਾਈ ਹਰਭਜਨ ਸਿੰਘ ਚਮਿੰਡਾ (ਜ਼ਿਲ੍ਹਾ ਲੁਧਿਆਣਾ)

ਭਾਈ ਹਰਭਜਨ ਸਿੰਘ ਚਮਿੰਡਾ ਦਾ ਜਨਮ ਸੰਨ 1895 ਵਿਚ ਮਾਤਾ ਭੋਲ ਕੌਰ ਤੇ ਪਿਤਾ ਫਤਹਿ ਸਿੰਘ ਦੇ ਘਰ ਪਿੰਡ ਚਮਿੰਡਾ- ਥਾਣਾ ਡੇਹਲੋਂ ਜ਼ਿਲ੍ਹਾ ਲੁਧਿਆਣਾ ਵਿਖੇ ਹੋਇਆ। ਸੰਨ 1911 ਵਿਚ ਆਪ ਨੇ ਗੁੱਜਰਵਾਲ ਤੋਂ 8ਵੀਂ ਜਮਾਤ ਪਾਸ ਕਰ ਲਈ ਤੇ

ਮਾਲਵਾ ਖਾਲਸਾ ਹਾਈ ਸਕੂਲ- ਲੁਧਿਆਣਾ ਵਿਚ ਦਾਖਲ ਹੋ ਗਏ। ਇਥੇ ਹੀ ਹਫਤਾਵਾਰੀ ਕੀਰਤਨ ਦੀਵਾਨਾਂ ਵਿਚ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਸੰਗਤ ਮਾਣੀ ਤੇ ਉਹਨਾਂ ਦੇ ਸ਼ਰਧਾਲੂ ਬਣ ਗਏ। ਸੰਨ 1913 ਵਿਚ ਆਪਣੇ ਸਾਥੀ ਦਲੀਪ ਸਿੰਘ ਫੁੱਲਾਂਵਾਲ ਨਾਲ ਜਥੇਦਾਰ ਰਾਮ ਸਿੰਘ ਗੁੱਜਰਵਾਲ ਦੇ ਘਰ ਇਕ ਹੀ ਚੌਕੜੀ ਵਿਚ ਬੈਠ ਕੇ ਸ੍ਰੀ ਅਖੰਡ ਪਾਠ ਦਾ ਸਰਵਣ ਕੀਤਾ ਤੇ ਉਥੇ ਹੀ ਭਾਈ ਸਾਹਿਬ ਦੇ ਜਥੇ ਹੱਥੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ।

ਜਦੋਂ ਭਾਈ ਸਾਹਿਬ ਰਣਧੀਰ ਸਿੰਘ ਜੀ ਦੀ ਅਗਵਾਈ ਵਿਚ 19 ਫਰਵਰੀ 1915 ਨੂੰ ਫਿਰੋਜ਼ਪੁਰ ਐਕਸ਼ਨ ਸਮੇਂ ਜਥਾ ਗਿਆ ਤਾਂ ਆਪ ਵੀ ਉਸ ਜਥੇ ਵਿਚ ਸ਼ਾਮਲ ਸਨ। ਬਾਅਦ ਵਿਚ ਭਗੌੜੇ ਹੋਣ ਤੇ ਭਾਈ ਦਲੀਪ ਸਿੰਘ ਫੱਲਾਂਵਾਲ ਨਾਲ ਰਾਮਪੁਰ ਸਟੇਸ਼ਨ ਤੋਂ ਗ੍ਰਿਫਤਾਰ ਕਰ ਲਏ ਗਏ। ਪਹਿਲੇ ਸਪਲੀਮੈਂਟਰੀ ਲਾਹੌਰ ਸਾਜ਼ਿਸ਼ ਕੇਸ ਵਿਚ 30 ਮਾਰਚ 1916 ਨੂੰ ਉਮਰ ਕੈਦ ਤੇ ਜਾਇਦਾਦ ਜ਼ਬਤ ਦੀ ਸਜ਼ਾ ਹੋਈ। ਆਪ ਨੂੰ ਨਾਬਾਲਿਗ ਹੋਣ ਕਰਕੇ ਚਾਰ ਸਾਲ ਦੀ ਸਜ਼ਾ ਹੋਈ। ਸੰਨ 1918 ਵਿਚ ਜੇਲ ਤੋਂ ਰਿਹਾਅ ਹੋਣ ਤੋਂ ਬਾਅਦ ਭਾਈ ਹਰਭਜਨ ਸਿੰਘ ਚਮਿੰਡਾ ਅਕਾਲੀ ਲਹਿਰ ਵਿਚ ਲਗਾਤਾਰ ਸਰਗਰਮ ਹੋ ਗਏ। ਸੰਨ 1922 ਵਿਚ ਗਿਆਨੀ ਪਾਸ ਕੀਤੀ। ਨੌਜਵਾਨ ਭਾਰਤ ਸਭਾ ਵਿਚ ਵੀ ਹਿੱਸਾ ਲਿਆ। ਅਸਲੀ ਕੌਮੀ ਦਰਦ ਦੇ ਸੰਪਾਦਕੀ ਮੰਡਲ ਦਾ ਇਹ ਮੈਂਬਰ ਸੀ। ਇਸ ਦੇ ਗੁਰਮੁਖੀ ਪੱਤਰ ਮਜ਼ਦੂਰ ਵੀ ਕੱਢਿਆ। ਅੰਮ੍ਰਿਤਸਰ ਰਹਿ ਕੇ ਸ. ਸਰਦੂਲ ਸਿੰਘ ਕਵੀਸ਼ਰ ਦੇ ਪ੍ਰੈਸ ਵਿਚ ਕੰਪੋਜ਼ੀਟਰ ਦਾ ਕੰਮ ਸਿੱਖਿਆ। ਬਾਅਦ ਵਿਚ ਆਪਣਾ ਗਿਆਨੀ ਪ੍ਰੈਸ ਲਗਾਇਆ। ਸੰਨ 1949 ਵਿਚ ਲੁਧਿਆਣੇ ਆ ਕੇ ਪੰਜਾਬੀ ਗਿਆਨੀ ਪ੍ਰੈਸ ਲਗਾ ਲਿਆ- ਜਿਥੇ ਭਾਈ ਸਾਹਿਬ ਰਣਧੀਰ ਸਿੰਘ ਜੀ ਤੇ ਹੋਰ ਅਨੇਕਾਂ ਕਿਤਾਬਾਂ ਛਾਪੀਆਂ ਗਈਆਂ। ਆਪ ਚੰਗੇ ਕਵੀ ਤੇ ਨਿਬੰਧ ਲੇਖਕ ਸਨ। ਆਪ ਦੀਆਂ ਪੁਸਤਕਾਂ ਭਾਰਤੀ ਸ਼ਹੀਦਾਂ ਦੀਆਂ ਲਹੂ ਭਿੰਨੀਆਂ ਯਾਦਾਂ- ਮੈਂ ਗਦਰੀ ਕਿਵੇਂ ਬਣਿਆ ?- ਬਾਲਾ ਜਰਨੈਲ- ਕਰਤਾਰ ਸਿੰਘ ਸਰਾਭਾ, ਜੀਵਨ- ਹਰਭਜਨ ਸਿੰਘ ਚਮਿੰਡਾ' ਨਾਮੀਂ ਪੁਸਤਕਾਂ ਗਦਰ ਲਹਿਰ ਦੇ ਇਤਿਹਾਸਕ ਦਸਤਾਵੇਜ਼ ਹਨ। 1949 ਵਿਚ ਪੰਜਾਬੀ ਰਤਨ ਪਰਚਾ ਕੱਢਿਆ। 1963 ਵਿਚ ਪਿੰਡ ਦਾ ਸਰਪੰਚ ਬਣਿਆ ਅਤੇ ਇਹ ਪੜ੍ਹਦਾ ਲਿਖਦਾ ਰਿਹਾ ਤੇ ਅੰਤ 4 ਦਸੰਬਰ 1982 ਨੂੰ ਪਰਲੋਕ ਸਿਧਾਰ ਗਿਆ।

### ਭਾਈ ਅਰਜਨ ਸਿੰਘ ਈਨਾ ਜਗਰਾਓਂ (ਜ਼ਿਲ੍ਹਾ ਲੁਧਿਆਣਾ)

ਭਾਈ ਅਰਜਨ ਸਿੰਘ ਦਾ ਜਨਮ ਮਾਤਾ ਦਿਆ ਕੌਰ ਦੀ ਕੁੱਖੋਂ ਤੇ ਪਿਤਾ ਸ. ਲਾਲ ਸਿੰਘ ਦੇ ਘਰ ਪੈਦਾ ਹੋਇਆ। ਆਪ ਜੀ ਨੇ ਦਮਦਮਾ ਸਾਹਿਬ ਤੋਂ ਅੰਮ੍ਰਿਤ ਛਕਿਆ ਸੀ ਤੇ ਰਹਿਣੀ ਬਹਿਣੀ ਦਾ ਸਰਬ ਲੋਹੀਆ ਸੀ। 19 ਫਰਵਰੀ 1915 ਨੂੰ ਜੋ ਜਥਾ ਫਿਰੋਜ਼ਪੁਰ ਗਦਰ ਕਰਨ ਲਈ ਪੁੱਜਾ ਸੀ ਆਪ ਵੀ ਉਸ ਵਿਚ ਸ਼ਾਮਲ ਸਨ। ਗਦਰ ਫੇਲ੍ਹ ਹੋਣ ਤੋਂ ਬਾਅਦ ਵੀ ਆਪ ਜੀ ਨੇ ਹੌਸਲਾ ਨਾ ਹਾਰਿਆ। ਮਾਰਚ 1915 ਈਸਵੀ ਪਿੰਡ ਕਿਲੀ- ਪੁਲਿਸ ਸਟੇਸ਼ਨ ਮੋਗਾ- ਜ਼ਿਲ੍ਹਾ ਫਿਰੋਜ਼ਪੁਰ ਵਿਚ ਭਾਸ਼ਣ ਦਿੱਤਾ। 11 ਜੂਨ 1915 ਨੂੰ ਕਪੂਰਥਲਾ ਅਸਲਾ ਲੁੱਟਣ ਵਾਲੇ ਐਕਸ਼ਨ ਵਿਚ ਵੀ ਆਪ ਸ਼ਾਮਲ ਸਨ। ਇਸ ਨੂੰ ਵੀ ਭਗਤ ਸਿੰਘ ਬਿਲੋਵਾਲ (ਗਦਰ ਪਾਰਟੀ ਵਾਲੇ) ਨਾਲ ਬਗਾਵਤੀ ਕਰਾਰ ਦਿੱਤਾ ਗਿਆ ਸੀ- ਜਿਸਨੇ ਪਿੰਡ ਕੈਰੋਂ ਵਿਚ ਭਾਸ਼ਣ ਦਿੱਤਾ ਸੀ। ਇਸ ਤੋਂ ਇਲਾਵਾ ਇਸ ਨੇ ਦੋਰਾਹੇ ਪੁਲ ਤੇ ਹੋਏ ਹਮਲੇ ਲਈ ਪੈਸੇ ਦਿੱਤੇ ਸਨ ਅਤੇ ਜਿਥੇ ਬੰਬ ਦੱਬ ਕੇ ਰੱਖੇ ਸਨ ਉਸ ਬਾਰੇ ਜਾਣਕਾਰੀ ਰਖਦਾ ਸੀ।

ਆਪ ਨੂੰ ਉੱਗੀ-ਚਿੱਟੀ ਦੇ ਗੁਰਦੁਆਰੇ ਵਿਚੋਂ ਗ੍ਰਿਫਤਾਰ ਕੀਤਾ ਗਿਆ। ਆਪ ਨੂੰ ਲਾਹੌਰ ਸਾਜ਼ਿਸ਼ ਕੇਸ ਵਿਚ ਉਮਰ ਕੈਦ ਦੀ ਸਜ਼ਾ ਹੋਈ ਸੀ। 9 ਮਾਰਚ 1918 ਨੂੰ ਹਜ਼ਾਰੀ ਬਾਗ ਜੇਲ ਤੋੜ ਕੇ ਭੱਜਣ ਵਾਲੇ 18 ਸਿੰਘਾਂ ਵਿਚ ਸ਼ਾਮਲ ਸਨ। ਆਪ ਮੁੜ ਗ੍ਰਿਫਤਾਰ ਕੀਤੇ ਗਏ ਤੇ ਦੁਬਾਰਾ 2 ਸਾਲ ਦੀ ਸਖਤ ਸਜ਼ਾ ਸੈਕਸ਼ਨ 221 ਆਈ.ਪੀ.ਸੀ. ਤਹਿਤ ਹੋਈ ਸੀ। ਸੰਨ 1927 ਵਿਚ ਆਪ ਰਿਹਾਅ ਕਰ ਦਿੱਤੇ ਗਏ। ਬਾਅਦ ਵਿਚ ਆਪਣੇ ਇਲਾਕੇ ਅਕਾਲੀ ਲਹਿਰ ਵਿਚ ਸਰਗਰਮ ਹੋ ਗਏ।

## ਭਾਈ ਅਤਰ ਸਿੰਘ ਢੀਕਮਪੁਰ ਚੱਕਵਾਲ (ਜ਼ਿਲ੍ਹਾ ਲੁਧਿਆਣਾ)

ਭਾਈ ਅਤਰ ਸਿੰਘ ਦਾ ਜਨਮ ਸ੍ਰੀ ਹੀਰਾ ਨੰਦ ਜੀ ਦੇ ਘਰ ਪਿੰਡ ਢੀਕਮਪੁਰ- ਤਹਿਸੀਲ ਚੱਕਵਾਲ- ਜ਼ਿਲ੍ਹਾ ਜੇਹਲਮ ਵਿਚ ਹੋਇਆ। ਉਸ ਨੇ 11 ਵਰ੍ਹਿਆਂ ਦੀ ਫੌਜ ਦੀ ਨੌਕਰੀ 35ਵੀਂ ਸਿੱਖ ਰੈਜਮੈਂਟ ਵਿਚੋਂ ਸੰਨ 1913 ਨੂੰ ਅਸਤੀਫਾ ਦੇ ਦਿੱਤਾ। ਇਹ ਭਾਈ ਸਾਹਿਬ ਰਣਧੀਰ ਸਿੰਘ ਜੀ ਦੀ ਸੰਗਤ ਵਿਚ ਆ ਗਏ। ਸਰਕਾਰੀ ਸੂਹੀਆ ਰਿਪੋਰਟਾਂ ਵਿਚ ਇਹ ਗੁੱਜਰਵਾਲ ਦੀ ਗੁਪਤ ਮੀਟਿੰਗ ਵਿਚ ਹਾਜ਼ਰ ਸੀ ਅਤੇ ਹਥਿਆਰਬੰਦ ਜਥੇ ਵਿਚ ਸ਼ਾਮਲ ਸਨ- ਜੋ ਫਿਰੋਜ਼ਪੁਰ ਸਮੇਂ ਗਦਰੀ ਐਕਸ਼ਨ ਸਮੇਂ ਭਾਈ ਸਾਹਿਬ ਰਣਧੀਰ ਸਿੰਘ ਦੇ ਜਥੇ ਵਿਚ ਸ਼ਾਮਲ ਸੀ। ਇਹ ਇਕ ਨਾਮਵਰ ਹਸਤੀ ਸੀ- ਜਿਸਨੂੰ ਲਾਹੌਰ ਸਾਜ਼ਿਸ਼ ਕੇਸ ਸਪਲੀਮੈਂਟਰੀ ਵਿਚ ਉਮਰ ਕੈਦ ਹੋਈ ਸੀ- ਜੋ ਬਾਅਦ ਵਿਚ 10 ਸਾਲ ਕਰ ਦਿੱਤੀ ਗਈ। ਭਾਈ ਸਾਹਿਬ ਨੂੰ ਪਹਿਲਾਂ ਨਾਭੇ ਅਤੇ ਬਾਅਦ ਵਿਚ ਲੁਧਿਆਣੇ ਨਜ਼ਰਬੰਦ ਕੀਤਾ ਗਿਆ ਤਾਂ ਉਹਨਾਂ ਦਾ ਲੰਗਰ ਭਾਈ ਅਤਰ ਸਿੰਘ ਹੀ ਤਿਆਰ ਕਰਦੇ ਹੁੰਦੇ ਸਨ। ਭਾਈ ਅਤਰ ਸਿੰਘ ਹਜ਼ਾਰੀ ਬਾਗ ਜੇਲ੍ਹ ਵਿਚ ਵੀ ਭਾਈ ਸਾਹਿਬ ਭਾਈ ਰਣਧੀਰ ਸਿੰਘ ਹੋਰਾਂ ਨਾਲ ਕੈਦ ਸਨ।

ਰਿਹਾਈ ਬਾਅਦ ਬੜੀ ਮੰਦਹਾਲੀ ਦੇ ਦਿਨ ਕੱਟਣੇ ਪਏ। ਕੋਈ ਜ਼ਮੀਨ ਜਾਇਦਾਦ ਨਾ ਹੋਣ ਕਾਰਨ ਪਹਿਲਾਂ ਫੇਰੀ ਜਾਂ ਛਾਬੜੀ ਲਾ ਕੇ ਵੇਚਣ ਦਾ ਕੰਮ ਪਿਸ਼ਾਵਰ ਅਤੇ ਲੁਧਿਆਣਾ ਵਿਚ ਕਰਦੇ ਰਹੇ। ਫਿਰ ਕਿਸੇ ਗੁਰੂ ਘਰ ਵਿਚ ਬੜਾ ਲੰਮਾ ਸਮਾਂ ਗ੍ਰੰਥੀ ਦੀ ਸੇਵਾ ਕੀਤੀ। ਆਪ ਇਨਕਲਾਬੀ ਖਿਆਲਾਂ ਦੇ ਵਿਅਕਤੀ ਸਨ। ਜ਼ਿੰਦਗੀ ਦਾ ਅੰਤਮ ਸਮਾਂ ਆਪ ਦਾ ਰਾਜਸਥਾਨ ਦੇ ਸ਼ਹਿਰ ਜੋਧਪੁਰ ਵਿਖੇ ਆਪਣੇ ਸਬੰਧੀ ਪਾਸ ਕੱਟਿਆ ਤੇ ਇਥੇ ਹੀ ਪਰਲੋਕ ਸਿਧਾਰ ਗਏ।

## ਭਾਈ ਧਰਮ ਸਿੰਘ ਨੰਦਪੁਰ ਰਿਆਸਤ (ਪਟਿਆਲਾ)

ਭਾਈ ਧਰਮ ਸਿੰਘ ਦਾ ਜਨਮ ਸੰਨ 1880 ਨੂੰ ਪਿਤਾ ਸ.ਅਮਰ ਸਿੰਘ ਦੇ ਘਰ ਨੰਦਪੁਰ ਜ਼ਿਲ੍ਹਾ ਪਟਿਆਲਾ ਵਿਚ ਹੋਇਆ। ਆਪ ਵੀ ਭਾਈ ਸਾਹਿਬ ਰਣਧੀਰ ਸਿੰਘ ਜੀ ਦੇ ਜਥੇ ਵਿਚ ਸ਼ਾਮਲ ਸਨ। ਆਪ ਨੂੰ ਲਾਹੌਰ ਸਾਜਿਸ਼ ਕੇਸ ਸਪਲੀਮੈਂਟਰੀ ਵਿਚ ਵਿਅਕਤੀਗਤ ਕੇਸ (157) ਅਨੁਸਾਰ 30 ਨਵੰਬਰ 1915 ਨੂੰ ਗ੍ਰਿਫਤਾਰ ਕੀਤਾ ਗਿਆ। ਕੋਈ ਸਬੂਤ ਨਾ ਮਿਲਣ ਕਾਰਨ 30 ਮਾਰਚ 1916 ਨੂੰ ਆਪ ਜੀ ਦੀ ਰਿਹਾਈ ਹੋਈ ਹੈ।

## ਭਾਈ ਕਰਮ ਸਿੰਘ ਕੋਟਲਾ ਅਜਨੇਰ (ਜ਼ਿਲ੍ਹਾ ਲੁਧਿਆਣਾ)

ਭਾਈ ਕਰਮ ਸਿੰਘ ਵਿਦੇਸ਼ ਤੋਂ ਪਰਤਿਆ ਗਦਰੀ ਸੀ। ਪੰਜਾਬ ਵਿਚ ਗਦਰ ਪਾਰਟੀ ਦੀਆਂ ਜੜ੍ਹਾਂ ਲਾਉਣ ਲਈ ਯਤਨਸ਼ੀਲ ਰਿਹਾ ਹੈ। ਉਹ ਲੋਹਟਬਦੀ ਵਿਖੇ ਬੰਬ ਫੈਕਟਰੀ ਲਾਉਣ ਅਤੇ ਝੁਨੇਰ ਮਲੇਰਕੋਟਲਾ ਦੇ ਡਾਕੇ ਵਿਚ ਸ਼ਾਮਲ ਸੀ। ਪਾਰਟੀ ਲਈ ਹਥਿਆਰ ਅਤੇ ਬੰਬਾਂ ਦਾ ਬੰਦੋਬਸਤ ਕਰਨ ਵਾਲਿਆਂ ਵਿਚੋਂ ਇਕ ਸਨ। ਉਹ 19 ਫਰਵਰੀ 1915

ਫਿਰੋਜ਼ਪੁਰ ਵਾਲੇ ਗਦਰੀ ਐਕਬਨ ਸਮੇਂ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦੇ ਜਥੇ ਵਿਚ ਸ਼ਾਮਲ ਸਨ। ਪਹਿਲੇ ਲਾਹੌਰ ਸਾਜਿਸ਼ ਕੇਸ ਵਿਚ ਭਗੌੜਾ ਕਰਾਰ ਦਿੱਤਾ ਸੀ ਜੋ ਬਾਅਦ ਵਿਚ 28 ਅਗਸਤ 1915 ਨੂੰ ਗ੍ਰਿਫਤਾਰ ਹੋ ਗਿਆ। ਆਪ ਨੂੰ ਪਹਿਲੇ ਸਪਲੀਮੈਂਟਰੀ ਕੇਸ ਵਿਚ ਉਮਰ ਕੈਦ ਅਤੇ ਜਾਇਦਾਦ ਜ਼ਬਤੀ ਦੀ ਸਜ਼ਾ ਹੋਈ ਹੈ। ਉਹ ਭਾਈ ਸਾਹਿਬ ਰਣਧੀਰ ਸਿੰਘ ਜੀ ਨਾਲ ਹਜ਼ਾਰੀ ਬਾਗ ਜੇਲ ਵਿਚ ਵੀ ਬੰਦ ਸੀ ਜਿਥੇ 1918 ਨੂੰ ਜੇਲ ਵਿਚੋਂ 18 ਸਿੰਘਾਂ ਨਾਲ ਫਰਾਰ ਹੋ ਗਏ ਸਨ। ਜਲਦੀ ਉਹ ਪੁਲਿਸ ਦੇ ਹੱਥ ਲੱਗ ਗਏ ਤੇ ਦੁਬਾਰਾ 2 ਸਾਲ ਲਈ ਹੋਰ ਕਠੋਰ ਸਜ਼ਾ ਦਿੱਤੀ ਗਈ। (ਸੀ. ਆਈ. ਡੀ. ਫਾਈਲ ਨੰ. 1610, 1915) ਇਸ ਨੂੰ 1920 ਵਿਚ ਸ਼ਾਹੀ ਹੁਕਮ ਨਾਲ ਰਿਹਾ ਕੀਤਾ ਗਿਆ।

## ਭਾਈ ਕਰਤਾਰ ਸਿੰਘ ਲਲਤੋਂ (ਜ਼ਿਲ੍ਹਾ ਲੁਧਿਆਣਾ)

ਭਾਈ ਕਰਤਾਰ ਸਿੰਘ ਲਲਤੋਂ ਵੀ ਭਾਈ ਸਾਹਿਬ ਰਣਧੀਰ ਸਿੰਘ ਦੇ ਜਥੇ ਦਾ ਸਿੰਘ ਸੀ ਤੇ ਫਿਰੋਜ਼ਪੁਰ ਵਾਲੇ ਗਦਰੀ ਐਕਸ਼ਨ ਵਿਚ ਸ਼ਾਮਲ ਸੀ ਤੇ ਮਫਰੂਰ ਰਿਹਾ।

## ਭਾਈ ਮਹਿੰਦਰ ਸਿੰਘ ਮਾਜਰੀ (ਜ਼ਿਲ੍ਹਾ ਲੁਧਿਆਣਾ)

ਭਾਈ ਮਹਿੰਦਰ ਸਿਘ ਪਿੰਡ ਮਾਜਰੀ- ਤਹਿਸੀਲ ਸਮਰਾਲਾ- ਲੁਧਿਆਣਾ ਦੇ ਵਾਸੀ ਸਨ। ਭਾਈ ਸਾਹਿਬ ਭਾਈ ਰਣਧੀਰ ਸਿੰਘ ਦੇ ਜਥੇ ਵਿਚ ਸ਼ਾਮਲ ਸਨ। ਇਹ ਗੈਰ ਬਾਗੀਆਨਾ ਮੀਟਿੰਗਾਂ ਜੋ ਲੋਹਟਬਦੀ ਖੰਨਾ ਵਿਚ ਹੋਈਆਂ- ਵਿਚ ਭਾਈ ਸਾਹਿਬ ਰਣਧੀਰ ਸਿੰਘ ਨਾਲ ਸ਼ਾਮਲ ਸਨ। ਇਹ ਸੰਨ 19 ਫਰਵਰੀ 1915 ਫਿਰੋਜ਼ਪੁਰ ਵਾਲੇ ਗਦਰੀ ਐਕਸ਼ਨ ਵਿਚ ਵੀ ਸ਼ਾਮਲ ਸਨ। ਬਾਅਦ ਵਿਚ ਜੁਲਾਈ 1915 ਨੂੰ ਗ੍ਰਿਫਤਾਰ ਕਰ ਲਏ ਗਏ। ਪਹਿਲੇ ਸਪਲੀਮੈਂਟਰੀ ਕੇਸ ਵਿਚ ਉਮਰ ਕੈਦ ਦੀ ਸਜ਼ਾ ਹੋਈ ਜੋ ਬਾਅਦ ਵਿਚ ਘਟਾ ਕੇ 10 ਸਾਲ ਦੀ ਕਰ ਦਿੱਤੀ ਗਈ। ਭਾਈ ਮਹਿੰਦਰ ਸਿੰਘ ਮਿੰਟਗੁਮਰੀ ਜੇਲ੍ਹ ਵਿਚ 5 ਸਾਲ ਕੈਦ ਕੱਟਣ ਮਗਰੋਂ ਰਿਹਾਅ ਕਰ ਦਿੱਤੇ ਗਏ ਸਨ।

## ਭਾਈ ਰਾਮ ਸਿੰਘ ਫੱਲੇਵਾਲ (ਜ਼ਿਲ੍ਹਾ ਲੁਧਿਆਣਾ)

ਭਾਈ ਰਾਮ ਸਿੰਘ ਜੀ ਰਿਆਸਤ ਦੀ ਘੋੜ ਸਵਾਰ ਰੈਜਮੈਂਟ ਦੀ 15 ਸਾਲ ਦੀ ਨੌਕਰੀ ਤੋਂ ਬਾਅਦ ਅਸਤੀਫਾ ਦੇ ਕੇ ਭਾਈ ਸਾਹਿਬ ਭਾਈ ਰਣਧੀਰ ਸਿੰਘ ਦੇ ਜਥੇ ਵਿਚ ਸ਼ਾਮਲ ਹੋ ਗਏ। ਫਿਰੋਜ਼ਪੁਰ ਗਦਰੀ ਐਕਸ਼ਨ 19 ਫਰਵਰੀ 1915 ਵਿਚ ਸ਼ਾਮਲ ਹੋਇਆ, ਬਾਅਦ ਵਿਚ ਇਹਨਾਂ ਨੂੰ ਜੁਲਾਈ 1915 ਵਿਚ ਗ੍ਰਿਫਤਾਰ ਕਰ ਲਿਆ ਗਿਆ। ਪਹਿਲੇ ਸਪਲੀਮੈਂਟਰੀ ਕੇਸ ਵਿਚ ਆਪ ਨੂੰ ਉਮਰ ਕੈਦ ਹੋਈ ਸੀ। ਪਰ ਆਪ ਜੀ ਦੀ ਬਿਰਧ ਉਮਰ ਨੂੰ ਵੇਖਦੇ ਹੋਏ ਤਿੰਨਾਂ ਸਾਲਾਂ ਬਾਅਦ ਹੀ ਰਿਹਾਅ ਕਰ ਦਿੱਤਾ ਗਿਆ। ਇਸੇ ਨੇ ਭਾਈ ਸਾਹਿਬ ਰਣਧੀਰ ਸਿੰਘ ਨਾਲ ਇਤਰਾਜ਼ ਰਹਿਤ ਲੋਹਟਬਦੀ, ਖੰਨਾ ਤੇ ਚਮਕੌਰ ਸਾਹਿਬ ਵਾਲੀਆਂ ਮੀਟਿੰਗਾਂ ਵਿਚ ਸ਼ਮੂਲੀਅਤ ਕੀਤੀ।

## ਭਾਈ ਸੰਤਾ ਸਿੰਘ ਨੰਦਪੁਰ ਕਲੌੜ (ਜ਼ਿਲ੍ਹਾ ਪਟਿਆਲਾ)

ਭਾਈ ਸੰਤਾ ਸਿੰਘ ਉਰਫ ਲਖਬੀਰ ਸਿੰਘ ਦਾ ਜਨਮ ਪਿਤਾ ਚੂਹੜ ਸਿੰਘ ਦੇ ਘਰ ਪਿੰਡ ਨੰਦਪੁਰ ਕਲੌੜ- ਰਿਆਸਤ ਪਟਿਆਲਾ ਵਿਚ ਹੋਇਆ। ਉਹ ਗਦਰ ਲਹਿਰ ਦਾ ਪ੍ਰਚਾਰਕ ਸੀ। ਇਹ 19 ਫਰਵਰੀ 1915 ਨੂੰ ਫਿਰੋਜ਼ਪੁਰ ਵਾਲੇ ਐਕਸ਼ਨ ਵਿਚ ਭਾਈ ਸਾਹਿਬ ਰਣਧੀਰ ਸਿੰਘ ਜੀ ਦੇ ਜਥੇ ਵਿਚ ਸ਼ਾਮਲ ਸੀ। ਇਨ੍ਹਾਂ ਨੇ ਲੋਹਟਬਦੀ- ਖੰਨਾ ਤੇ ਚਮਕੌਰ ਸਾਹਿਬ

ਵਾਲੀਆਂ ਗੈਰ-ਬਾਗਿਆਨਾ ਮੀਟਿੰਗਾਂ ਵਿਚ ਸ਼ਮੂਲੀਅਤ ਕੀਤੀ ਅਤੇ ਇਨ੍ਹਾਂ ਨੇ ਰਾਮ ਸਿੰਘ ਗੁਜਰਵਾਲੇ ਅਖੰਡ ਪਾਠ ਸਮੇਂ ਵੀ ਹਾਜ਼ਰੀ ਭਰੀ। ਇਹਨਾਂ ਲਾਹੌਰ ਸਪਲੀਮੈਂਟਰੀ ਸਾਜਿਸ਼ ਕੇਸ ਸੰਨ 1915 ਵਿਚ ਉਮਰ ਕੈਦ ਦੀ ਸਜ਼ਾ ਹੋਈ। ਬਾਅਦ ਵਿਚ ਪੰਜ ਸਾਲ ਸਜ਼ਾ ਘੱਟ ਹੋਈ। ਰਿਹਾਈ ਤੋਂ ਬਾਅਦ ਉਸ ਨੇ ਮਾਝੇ ਇਲਾਕੇ ਵਿਚ ਪ੍ਰਚਾਰ ਕੀਤਾ ਤੇ ਗੁਰੂ ਕੇ ਬਾਗ ਮੋਰਚੇ 'ਚ ਗ੍ਰਿਫਤਾਰੀ ਦੇ ਕੇ ਸੱਤ ਮਹੀਨੇ ਕਰੜੀ ਸਜ਼ਾ ਹੋਈ। ਉਸ ਦੇ ਘਰੋਂ 2 ਜੂਨ 1921 ਵਿਚ ਇਕ ਬੰਬ ਅਤੇ ਕੁਝ ਹਥਿਆਰ ਬਰਾਮਦ ਹੋਏ। ਸੰਨ 1924 ਵਿਚ ਪਟਿਆਲਾ ਰਿਆਸਤ ਵਿਚ ਹੋਏ ਸਿਆਸੀ ਕਤਲਾਂ ਵਿਚ ਠੋਸ ਸ਼ਮੂਲੀਅਤ ਦੇ ਆਧਾਰ 'ਤੇ ਭਾਈ ਸੰਤਾ ਸਿੰਘ ਨੂੰ ਸੱਤ ਸਾਲ ਦੀ ਸਖਤ ਮੁਸ਼ੱਕਤੀ ਸਜ਼ਾ ਹੋਈ। ਰਿਹਾਈ ਬਾਅਦ ਚੱਕ ਨੰਬਰ 67 ਲਾਇਲਪੁਰ ਵਿਖੇ ਰਹਿਣ ਲੱਗ ਪਏ ਅਤੇ ਗੁਰਦੁਆਰੇ ਦੇ ਗ੍ਰੰਥੀ ਬਣ ਗਏ ਅਤੇ ਗਿਆਨੀ ਲਖਬੀਰ ਸਿੰਘ ਨਾਂ ਨਾਲ ਪ੍ਰਸਿੱਧ ਹੋਏ।

### ਭਾਈ ਖੜਕ ਸਿੰਘ ਬੋਪਾਰਾਏ (ਜ਼ਿਲ੍ਹਾ ਲੁਧਿਆਣਾ)

ਭਾਈ ਖੜਕ ਸਿੰਘ ਨੇ ਵੀ ਭਾਈ ਸਾਹਿਬ ਰਣਧੀਰ ਸਿੰਘ ਦੇ ਜਥੇ ਵਿਚ ਸ਼ਾਮਲ ਹੋ ਕੇ ਫਿਰੋਜ਼ਪੁਰ ਵਾਲੇ ਐਕਸ਼ਨ ਵਿਚ ਹਿੱਸਾ ਲਿਆ। ਬਾਅਦ ਵਿਚ ਉਹ ਅੰਡਰ ਗਰਾਊਂਡ ਹੋ ਗਏ। ਆਖਰ ਲਾਹੌਰ ਦੇ ਮੋਚੀ ਗੇਟ ਦੇ ਇਕ ਮਕਾਨ ਵਿਚ ਫੜਿਆ ਗਿਆ ਜੋ ਗਦਰੀਆਂ ਦਾ ਖੁਫੀਆ ਅੱਡਾ ਸੀ। ਆਪ ਨੂੰ ਲਾਹੌਰ ਸਪਲੀਮੈਂਟਰੀ ਕੇਸ ਵਿਚ ਚਾਰ ਸਾਲ ਬਾਮੁਸ਼ੱਕਤ ਸਜ਼ਾ ਹੋਈ।

### ਭਾਈ ਪੂਰਨ ਸਿੰਘ ਈਸੇਵਾਲ (ਜ਼ਿਲ੍ਹਾ ਲੁਧਿਆਣਾ)

ਭਾਈ ਪੂਰਨ ਸਿੰਘ ਛੋਟੀ ਉਮਰ ਵਿਚ ਜਦੋਂ ਮਾਲਵਾ ਹਾਈ ਸਕੂਲ ਵਿਚ ਪੜ੍ਹਦੇ ਸਨ-ਭਾਈ ਸਾਹਿਬ ਰਣਧੀਰ ਸਿੰਘ ਜੀ ਦੀ ਸੰਗਤ ਵਿਚ ਆ ਗਏ। ਇਹਨਾਂ ਨੂੰ ਲਾਹੌਰ ਸਾਜ਼ਿਸ਼ ਕੇਸ ਵਿਚ ਚਾਰ ਸਾਲ ਬਾਮੁਸ਼ੱਕਤ ਸਜ਼ਾ ਹੋਈ।

#### ਹਵਾਲੇ ਅਤੇ ਟਿੱਪਣੀਆਂ


1. Who's who Punjab Freedom Fighters- published by Punjabi University, Patiala.
2. The Gadar Directory- published by Punjabi University, Patiala.
3. ਜੇਲ ਚਿੱਠੀਆਂ, ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ।
4. ਪੰਜਾਬ : ਸੰਨ 1849-1960 ਈਸਵੀ, ਸੰਪਾ. ਗੰਡਾ ਸਿੰਘ।
5. ਕੈਨੇਡਾ ਵਿਚ ਸਿੱਖ, ਡਾ. ਮਹਿੰਦਰ ਸਿੰਘ ਢਿੱਲੋਂ।
6. ਕਰਤਾਰ ਸਿੰਘ ਸਰਾਭਾ, ਸੰਪਾਦਕ ਚਿਰੰਜੀ ਲਾਲ ਕੰਗਣੀਵਾਲ।
7. ਭਾਈ ਸਾਹਿਬ ਭਾਈ ਰਣਧੀਰ ਸਿੰਘ ਸਿਮਰਤੀ ਗ੍ਰੰਥ- ਸੰਪਾਦਕ ਜੈਤੇਗ ਸਿੰਘ ਅਨੰਤ।
8. ਆਜ਼ਾਦੀ ਦੀਆਂ ਲਹਿਰਾਂ, ਗਿਆਨੀ ਨਾਹਰ ਸਿੰਘ।
9. ਨਿਰਬਾਣ ਕੀਰਤਨੀ ਜਥੇ ਦੇ ਸਿੰਘਾਂ ਦੀ ਦਾਸਤਾਨ (ਪ੍ਰੇਮ ਕਥਾ), ਭਾਈ ਸਾਹਿਬ ਰਣਧੀਰ ਸਿੰਘ ਜੀ ਨਾਰੰਗਵਾਲ।
10. ਗਦਰੀ ਬਾਬੇ ਬਾਬਾਣੀਆ ਕਹਾਣੀਆਂ - ਪ੍ਰੋ. ਰਾਏ ਜਸਬੀਰ ਸਿੰਘ (ਡਾ.)


*ਕੈਨੇਡਾ।

## 10

# ਲਾਹੌਰ ਦੇ ਮੁਕੱਦਮਿਆਂ 'ਤੇ ਪੰਛੀ ਝਾਤ

- *ਗਿਆਨੀ ਨਾਹਰ ਸਿੰਘ

1. ਪਹਿਲੇ ਲਾਹੌਰ ਸਾਜਿਸ਼ ਕੇਸ ਵਿਚ 61 ਮੁਲਜ਼ਮ ਹਾਜ਼ਰ ਅਦਾਲਤ ਸਨ, ਜਿਨ੍ਹਾਂ ਵਿਚੋਂ ਚਾਰ ਬਰੀ ਕੀਤੇ ਗਏ, 7 ਫਾਂਸੀ ਲੱਗੇ, 44 ਨੂੰ ਉਮਰ ਕੈਦ ਦੀ ਸਜ਼ਾ ਹੋਈ ਤੇ 6 ਨੂੰ ਘੱਟ ਮਿਆਦ ਦੀਆਂ ਸਜ਼ਾਵਾਂ ਹੋਈਆਂ।
2. ਦੂਜੇ ਮੁਕੱਦਮਾ ਸਾਜ਼ਿਸ਼ ਵਿਚ 74 ਮੁਲਜ਼ਮ ਹਾਜ਼ਰ ਸਨ, ਜਿਨ੍ਹਾਂ ਵਿਚੋਂ 15 ਬਰੀ ਕੀਤੇ ਗਏ, ਪੰਜ ਫਾਂਸੀ ਲੱਗੇ, 46 ਨੂੰ ਉਮਰ ਕੈਦ ਹੋਈ ਤੇ ਅੱਠਾਂ ਨੂੰ ਘੱਟ ਮਿਆਦੀ ਸਜ਼ਾਵਾਂ ਹੋਈਆਂ।
3. ਤੀਜਾ ਮੁਕੱਦਮਾ - ਇਸ ਵਿਚ 17 ਮੁਲਜ਼ਮ ਸਨ, ਜਿਨ੍ਹਾਂ ਵਿਚੋਂ 5 ਬਰੀ ਹੋਏ, 5 ਫਾਂਸੀ ਲੱਗੇ, 6 ਨੂੰ ਉਮਰ ਕੈਦ ਹੋਈ, ਇਕ ਨੂੰ ਘੱਟ ਮਿਆਦੀ ਸਜ਼ਾ ਹੋਈ।

4-5. ਤੀਜੇ ਤੇ ਚੌਥੇ ਲਾਹੌਰ ਸਪਲੀਮੈਂਟਰੀ ਸਾਜ਼ਿਸ਼ ਦੇ ਮੁਕੱਦਮਿਆਂ ਵਿਚ ਇਕ-ਇਕ ਮੁਲਜ਼ਮ ਸੀ, ਜੋ ਫਾਂਸੀ ਲਾਏ ਗਏ, ਇਹ ਸਨ - ਡਾਕਟਰ ਮਥਰਾ ਸਿੰਘ ਤੇ ਜਵੰਦ ਸਿੰਘ ਪਿੰਡ ਨੰਗਲ ਕਲਾਂ, ਜ਼ਿਲਾ ਹੁਸ਼ਿਆਰਪੁਰ।

6. ਮੰਡੀ ਦੇ ਦੋਹਾਂ ਮੁਕੱਦਮਿਆਂ ਵਿਚ ਛੇ ਮੁਲਜ਼ਮ ਸਨ, ਜਿਨ੍ਹਾਂ ਵਿਚੋਂ 2 ਨੂੰ ਉਮਰ ਕੈਦ ਤੇ ਚਾਰ ਨੂੰ ਘੱਟ ਮਿਆਦੀ ਸਜ਼ਾਵਾਂ ਹੋਈਆਂ।
7. ਬਰਮਾ ਸਾਜਿਸ਼ ਦਾ ਪਹਿਲਾ ਮੁਕੱਦਮਾ- ਇਸ ਵਿਚ 17 ਮੁਲਜ਼ਮ ਸਨ। ਚਾਰ ਬਰੀ ਕੀਤੇ ਗਏ, ਛੇ ਫਾਂਸੀ ਲਗੇ, ਛੇ ਉਮਰ ਕੈਦ ਤੇ ਇਕ ਨੂੰ ਘੱਟ ਮਿਆਦ ਦੀ ਸਜ਼ਾ ਹੋਈ।
8. ਦੂਜਾ ਬਰਮਾ ਸਾਜ਼ਿਸ਼ ਦੇਸ - ਚਾਰ ਮੁਲਜ਼ਮ ਸਨ, ਚੋਹਾਂ ਨੂੰ ਉਮਰ ਕੈਦ ਹੋਈ।
9. ਬਨਾਰਸ ਦਾ ਸਾਜ਼ਿਸ਼ ਮੁਕੱਦਮਾ - ਇਸ ਵਿਚ 11 ਮੁਲਜ਼ਮ ਸਨ। ਇਕ ਨੂੰ ਉਮਰ ਕੈਦ ਅਤੇ ਦਸਾਂ ਨੂੰ ਘੱਟ ਮਿਆਦੀ ਸਜ਼ਾਵਾਂ ਹੋਈਆਂ।
10. ਚੌਥਾ ਮੁਕੱਦਮਾ ਸਾਜ਼ਿਸ਼ ਲਾਹੌਰ - ਪੰਜ ਮੁਲਜ਼ਮ ਸਨ, ਇਕ ਨੂੰ ਉਮਰ ਕੈਦ ਹੋਈ, ਚਾਰ ਨੂੰ ਘੱਟ ਮਿਆਦੀ ਸਜ਼ਾਵਾਂ ਹੋਈਆਂ।
11. ਫਿਰੋਜ਼ ਸ਼ਹਿਰ ਦੀ ਘਟਨਾ ਵਿਚ ਅੱਠੇ ਮੁਲਜ਼ਮ ਫਾਂਸੀ ਲੱਗੇ।
12. ਅਨਾਰਕਲੀ ਦੀ ਘਟਨਾ ਵਿਚ ਇਕੋ ਸੱਜਣ ਭਾ: ਅਰਜਣ ਸਿੰਘ ਫਾਂਸੀ ਲੱਗੇ।
13. ਵੱਲੇ ਪੁਲ ਦੀ ਘਟਨਾ ਵਿਚ ਪੰਜੇ ਮੁਲਜ਼ਮ ਫਾਂਸੀ ਲੱਗੇ।
14. ਜਗਤਪੁਰ ਦੇ ਕਤਲ ਦੇ ਦੋਸ਼ੀ ਵੱਲਾ ਪੁਲ ਦੇ ਮੁਕੱਦਮੇ ਵਿਚ ਹੀ ਸ਼ਾਮਿਲ ਕੀਤੇ ਗਏ।

15. ਨੰਗਲ ਕਲਾਂ ਦੇ ਮੁਕੱਦਮੇ ਵਿਚ ਇਕੋ ਸੱਜਣ ਬੂਟਾ ਸਿੰਘ ਫਾਂਸੀ ਲੱਗਾ।
16. ਪੱਧਰੀ ਦੇ ਕਤਲ ਵਿਚ 12 ਮੁਲਜ਼ਮ ਸਨ। ਪੰਜ ਬਰੀ ਹੋਏ, ਦੋ ਫਾਂਸੀ ਲਗੇ। ਚਾਰ ਉਮਰ ਕੈਦ ਹੋਏ ਤੇ ਇਕ ਨੂੰ ਘੱਟ ਮਿਆਦ ਦੀ ਸਜ਼ਾ ਹੋਈ।
17. ਅਲਾਵਲਪੁਰ ਦੇ ਡਾਕੇ ਵਿਚ 8 ਮੁਲਜ਼ਮ ਸਨ, ਤਿੰਨ ਬਰੀ ਹੋਏ, ਪੰਜ ਨੂੰ ਘੱਟ ਮਿਆਦੀ ਸਜ਼ਾਵਾਂ ਹੋਈਆਂ।
18. ਭੁੱਟਕਲ – 17 ਮੁਲਜ਼ਮ ਸਨ, ਜਿਨ੍ਹਾਂ ਨੂੰ ਵੱਖੋ–ਵੱਖ ਮਿਆਦ ਦੀਆਂ ਸਜ਼ਾਵਾਂ ਹੋਈਆਂ।
19. ਸਾਨ ਫਰਾਂਸਿਸਕੋ (ਅਮਰੀਕਾ) ਦਾ ਮੁਕੱਦਮਾ – ਚਾਰ ਮੁਲਜ਼ਮ ਸਨ, ਚੋਹਾਂ ਨੂੰ ਘੱਟ ਮਿਆਦੀ ਸਜ਼ਾਵਾਂ ਹੋਈਆਂ।

ਇਸ ਉਪਰ ਦਿੱਤੇ ਪੰਛੀ ਝਾਤ ਵਿਚ 291 ਮੁਲਜ਼ਮ ਸਨ, ਜਿਨ੍ਹਾਂ ਵਿਚੋਂ 42 ਬਰੀ ਹੋਏ, 42 ਫਾਂਸੀ ਲੱਗੇ, 114 ਉਮਰ ਕੈਦ ਹੋਏ, 93 ਨੂੰ ਘੱਟ ਮਿਆਦੀ ਸਜ਼ਾਵਾਂ ਹੋਈਆਂ।

**ਨੋਟ :**

1. ਪਹਿਲਾ ਲਾਹੌਰ ਸਾਜ਼ਿਸ਼ ਮੁਕੱਦਮੇ ਵਿਚ ਦਸਾਂ ਉਮਰ ਕੈਦੀਆਂ, ਦੂਜੇ ਮੁਕੱਦਮੇ ਵਿਚ ਅਠਾਈਆਂ ਉਮਰ ਕੈਦੀਆਂ ਤੇ ਤੀਜੇ ਮੁਕੱਦਮੇ ਸਾਜ਼ਿਸ਼ ਲਾਹੌਰ ਵਿਚ ਤਿੰਨਾਂ ਦੀ, ਬਰਮਾ ਵਿਚ ਇਕ ਦੀ ਉਮਰ ਕੈਦ ਦੀ ਸਜ਼ਾ ਘੱਟ ਕਰ ਦਿੱਤੀ ਗਈ।
2. ਸਾਨ ਫਰਾਂਸਿਸਕੋ ਕੇਸ ਵਿਚ ਪੰਡਿਤ ਰਾਮ ਚੰਦ ਤੇ ਰਾਮ ਸਿੰਘ ਦੋਵੇਂ ਮੁਕੱਦਮੇ ਦੇ ਵਿਚ ਹੀ ਮਾਰੇ ਗਏ ਸਨ।
3. ਚੱਬਾ, ਜ਼ਿਲਾ ਅੰਮ੍ਰਿਤਸਰ, ਸਾਨ੍ਹੇਵਾਲ (ਲੁਧਿਆਣੇ), ਰੱਬੋਂ (ਲੁਧਿਆਣਾ) ਤੇ ਝਨੇਰ (ਰਿਆਸਤ ਮਲੇਰਕੋਟਲਾ) ਪੰਜਾਂ ਪਿੰਡਾਂ ਵਿਚ ਡਾਕੇ ਪਏ, ਇਨ੍ਹਾਂ ਦੇ ਮੁਲਜ਼ਮਾਂ ਨੂੰ ਪਹਿਲੇ, ਦੂਜੇ ਤੇ ਤੀਜੇ ਸਾਜ਼ਿਸ਼ ਦੇ ਮੁਕੱਦਮਿਆਂ ਵਿਚ ਹੀ ਸਜ਼ਾਵਾਂ ਹੋਈਆਂ ਸਨ। ਵੱਖਰੇ ਮੁਕੱਦਮੇ ਨਹੀਂ ਚਲੇ।

## ਪਹਿਲਾ ਲਾਹੌਰ ਸਾਜ਼ਿਸ਼ ਕੇਸ

ਇਹ ਮੁਕੱਦਮਾ ਅਪ੍ਰੈਲ 1915 ਵਿਚ ਲਾਹੌਰ ਸੈਂਟਰਲ ਜੇਲ੍ਹ ਵਿਚ ਚਲਿਆ ਤੇ 13 ਸਤੰਬਰ 1915 ਨੂੰ ਇਸ ਦਾ ਫੈਸਲਾ ਸੁਣਾਇਆ ਗਿਆ। ਇਸ ਵਿਚ ਸਜ਼ਾ ਹੋਏ ਸੱਜਣਾਂ ਦੇ ਨਾਮ ਤੇ ਥਾਂ ਇਸ ਤਰ੍ਹਾਂ ਹਨ :

**16 ਨਵੰਬਰ, 1915 ਨੂੰ ਫਾਂਸੀ ਲੱਗੇ।**

| | | |
|---|---|---|
| 1. ਭਾ. ਕਰਤਾਰ ਸਿੰਘ ਸਪੁੱਤਰ ਮੰਗਲ ਸਿੰਘ | ਪਿੰਡ ਸਰਾਭਾ | ਜ਼ਿਲਾ ਲੁਧਿਆਣਾ |
| 2. ਭਾ. ਬਖ਼ਸ਼ੀਸ਼ ਸਿੰਘ ਸਪੁੱਤਰ ਸੰਤਾ ਸਿੰਘ | ਪਿੰਡ ਗਿਲਵਾਲੀ | ਜ਼ਿਲਾ ਅੰਮ੍ਰਿਤਸਰ |
| 3. ਭਾ. ਜਗਤ ਸਿੰਘ ਸਪੁੱਤਰ ਅਰੂੜ ਸਿੰਘ | ਪਿੰਡ ਸੁਰ ਸਿੰਘ | ਜ਼ਿਲਾ ਲਾਹੌਰ |
| 4. ਭਾ. ਸੁਰਾਇਣ ਸਿੰਘ ਸਪੁੱਤਰ ਬੂੜ ਸਿੰਘ | ਪਿੰਡ ਗਿਲਵਾਲੀ | ਜ਼ਿਲਾ ਅੰਮ੍ਰਿਤਸਰ |
| 5. ਭਾ. ਸੁਰੈਣ ਸਿੰਘ ਸਪੁੱਤਰ ਈਸ਼ਰ ਸਿੰਘ | ਪਿਡ ਗਿਲਵਾਲੀ | ਜ਼ਿਲਾ ਅੰਮ੍ਰਿਤਸਰ |
| 6. ਭਾ. ਹਰਨਾਮ ਸਿੰਘ ਸਪੁੱਤਰ ਅਰੂੜ ਸਿੰਘ | ਪਿੰਡ ਭੱਟੀ ਗੁਰਾਇਆ | ਜ਼ਿਲਾ ਸਿਆਲਕੋਟ |

7. ਸ੍ਰੀ ਵਿਸ਼ਨੂੰ ਗਣੇਸ਼ ਪਿੰਗਲੇ ਸਪੁੱਤਰ ਗਣੇਸ਼ ਪਿੰਗਲੇ — ਪਿੰਡ ਤਾਲੇਗਾਉਂ — ਪੂਨਾ

**ਉਮਰ ਕੈਦ, ਕਾਲੇਪਾਣੀ ਤੇ ਜਾਇਦਾਦ ਜ਼ਬਤ ਸਜ਼ਾ**

| | | |
|---|---|---|
| 1. ਭਾ. ਬਾਜ ਸਿੰਘ | ਪਿੰਡ ਰਈਆਂ | ਜ਼ਿਲਾ ਅੰਮ੍ਰਿਤਸਰ |
| 2. ਭਾ. ਬਲਵੰਤ ਸਿੰਘ ਸਪੁੱਤਰ ਮੀਰ ਸਿੰਘ | ਪਿੰਡ ਸਠਿਆਲਾ | ਜ਼ਿਲਾ ਅੰਮ੍ਰਿਤਸਰ |
| 3. ਭਾ. ਭਾਨ ਸਿੰਘ ਸਪੁੱਤਰ ਸਾਉਣ ਸਿੰਘ | ਪਿੰਡ ਸੁਨੇਤ | ਜ਼ਿਲਾ ਲੁਧਿਆਣਾ |
| ਇਹ ਕਾਲੇ ਪਾਣੀ ਚਲਾਣਾ ਕਰ ਗਏ ਸੀ। | | |
| 4. ਭਾ. ਬਿਸ਼ਨ ਸਿੰਘ ਸਪੁੱਤਰ ਜੁਆਲਾ ਸਿੰਘ | ਪਿੰਡ ਦਦੇਹਰ | ਜ਼ਿਲਾ ਅੰਮ੍ਰਿਤਸਰ |
| 5. ਭਾ. ਬਿਸ਼ਨ ਸਿੰਘ ਸਪੁੱਤਰ ਕੇਸਰ ਸਿੰਘ | ਪਿੰਡ ਦਦੇਹਰ | ਜ਼ਿਲਾ ਅੰਮ੍ਰਿਤਸਰ |
| 6. ਭਾ. ਚੂਹੜ ਸਿੰਘ ਸਪੁੱਤਰ ਬੂਟਾ ਸਿੰਘ | ਪਿੰਡ ਲੀਲਾਂ | ਜ਼ਿਲਾ ਲੁਧਿਆਣਾ |
| 7. ਭਾ. ਦਲੀਪ ਸਿੰਘ | ਪਿੰਡ ਘਨੌਰੀ | ਰਿਆਸਤ ਪਟਿਆਲਾ |
| 8. ਭਾ. ਦੇਵਾ ਸਿੰਘ | ਪਿੰਡ ਨੰਦਪੁਰ | ਜ਼ਿਲਾ ਲੁਧਿਆਣਾ |
| 9. ਭਾ. ਗੁਰਮੁਖ ਸਿੰਘ ਸਪੁੱਤਰ ਹੁਸ਼ਨਾਕ ਸਿੰਘ | ਪਿੰਡ ਲਲਤੋਂ | ਜ਼ਿਲਾ ਲੁਧਿਆਣਾ |
| 10. ਭਾ. ਗੁਰਦਿੱਤ ਸਿੰਘ ਸਪੁੱਤਰ ਗੁਰਮੁਖ ਸਿੰਘ | ਪਿੰਡ ਸੁਰ ਸਿੰਘ | ਜ਼ਿਲਾ ਲਾਹੌਰ |
| 11. ਭਾ. ਹਰਨਾਮ ਸਿੰਘ ਟੁੰਡੀਲਾਟ | ਪਿੰਡ ਹਰਿਆਣਾ | ਜ਼ਿਲਾ ਹੁਸ਼ਿਆਰਪੁਰ |
| 12. ਭਾ. ਹਜ਼ਾਰਾ ਸਿੰਘ ਸਪੁੱਤਰ ਬੇਲਾ ਸਿੰਘ | ਪਿੰਡ ਦਦੇਹਰ | ਜ਼ਿਲਾ ਅੰਮ੍ਰਿਤਸਰ |
| 13. ਭਾ. ਹਰਦਿੱਤ ਸਿੰਘ | | ਜ਼ਿਲਾ ਅੰਮ੍ਰਿਤਸਰ |
| 14. ਭਾ. ਹਰੀ ਸਿੰਘ | ਪਿੰਡ ਨਥਾਣਾਂ | ਜ਼ਿਲਾ ਫ਼ਿਰੋਜ਼ਪੁਰ |
| ਆਪ ਸੰਨ 1918 ਵਿਚ ਮਿੰਟਗੁਮਰੀ ਜੇਲ ਵਿਚ ਚਲਾਣਾ ਕਰ ਗਏ ਸਨ | | |
| 15. ਭਾ. ਹਿਰਦੇ ਰਾਮ ਸਪੁੱਤਰ ਸ੍ਰੀ ਗੱਜਣ ਸਿੰਘ | ਮੰਡੀ | ਰਿਆਸਤ ਮੰਡੀ |
| 16. ਭਾ. ਇੰਦਰ ਸਿੰਘ ਗ੍ਰੰਥੀ ਸਪੁੱਤਰ ਆਲਾ ਸਿੰਘ | ਪਿੰਡ ਮੱਲ੍ਹਾ | ਜ਼ਿਲਾ ਲੁਧਿਆਣਾ |
| 17. ਭਾ. ਇੰਦਰ ਸਿੰਘ ਭਸੀਨ ਸਪੁੱਤਰ ਗੰਡਾ ਸਿੰਘ | ਪਿੰਡ ਭਸੀਨ | ਜ਼ਿਲਾ ਲਾਹੌਰ |
| 18. ਭਾ. ਇੰਦਰ ਸਿੰਘ ਸਪੁੱਤਰ ਮੂਲਾ ਸਿੰਘ | ਪਿੰਡ ਸੁਰ ਸਿੰਘ | ਜ਼ਿਲਾ ਲਾਹੌਰ |
| 19. ਪੰਡਤ ਜਗਤ ਰਾਮ ਸਪੁੱਤਰ ਦਿੱਤੂ ਮੱਲ | ਪਿੰਡ ਹਰਿਆਣਾ | ਜ਼ਿਲਾ ਹੁਸ਼ਿਆਰਪੁਰ |
| 20. ਪੰਡਤ ਜਮਨਾ ਦਾਸ | ਪਿੰਡ ਬੜਾ ਗਾਓਂ | ਜ਼ਿਲਾ ਬਾਰਾਬੰਕੀ (ਯੂ.ਪੀ.) |
| 21. ਭਾ. ਜਵੰਦ ਸਿੰਘ ਸਪੁੱਤਰ ਉਤਮ ਸਿੰਘ | ਪਿੰਡ ਸੁਰ ਸਿੰਘ | ਜ਼ਿਲਾ ਲਾਹੌਰ |
| 22. ਭਾ. ਜਵਾਲਾ ਸਿੰਘ ਸਪੁੱਤਰ ਘੱਨਈਆ ਸਿੰਘ | ਪਿੰਡ ਠੱਠੀਆਂ | ਜ਼ਿਲਾ ਅੰਮ੍ਰਿਤਸਰ |
| 23. ਭਾ. ਕਾਲਾ ਸਿੰਘ ਸਪੁੱਤਰ ਘਸੀਟਾ ਸਿੰਘ | ਪਿੰਡ ਸੁਰ ਸਿੰਘ | ਜ਼ਿਲਾ ਲਾਹੌਰ |
| 24. ਭਾ. ਕੇਹਰ ਸਿੰਘ ਮਰਹਾਣਾ ਸਪੁੱਤਰ ਨਿਹਾਲ ਸਿੰਘ | ਪਿੰਡ ਮਰਹਾਣਾ | ਜ਼ਿਲਾ ਅੰਮ੍ਰਿਤਸਰ |

| | | |
|---|---|---|
| 25.ਭਾ. ਕੇਸਰ ਸਿੰਘ ਠੱਠਗੜ੍ਹ ਸਪੁੱਤਰ ਭੂਪ ਸਿੰਘ | ਪਿੰਡ ਠੱਠਗੜ੍ਹ | ਜ਼ਿਲਾ ਅੰਮ੍ਰਿਤਸਰ |
| 26.ਭਾ. ਖੜਕ ਸਿੰਘ ਸਪੁੱਤਰ ਗੰਡਾ ਸਿੰਘ | ਪਿੰਡ ਬੋਪਾਰਾਏ | ਜ਼ਿਲਾ ਲੁਧਿਆਣਾ |
| 27.ਭਾ. ਖੁਸ਼ਹਾਲ ਸਿੰਘ ਸਪੁੱਤਰ ਸੁਚੇਤ ਸਿੰਘ | ਪਿੰਡ ਪੱਧਰੀ | ਜ਼ਿਲਾ ਅੰਮ੍ਰਿਤਸਰ |
| 28.ਭਾ. ਕ੍ਰਿਪਾਲ ਸਿੰਘ ਸਪੁੱਤਰ ਨਰੈਣ ਸਿੰਘ | ਪਿੰਡ ਬੋਪਾਰਾਏ | ਜ਼ਿਲਾ ਲੁਧਿਆਣਾ |
| 29.ਭਾ. ਲਾਲ ਸਿੰਘ ਸਪੁੱਤਰ ਮੀਹਾਂ ਸਿੰਘ | ਪਿੰਡ ਭੂਰੇ | ਜ਼ਿਲਾ ਅੰਮ੍ਰਿਤਸਰ |
| 30.ਭਾ. ਮਦਨ ਸਿੰਘ ਸਪੁੱਤਰ ਮੱਲ ਸਿੰਘ | ਪਿੰਡ ਗਾਗਾ | ਜ਼ਿਲਾ ਲਾਹੌਰ |
| ਆਪ ਕਾਲੇ ਪਾਣੀ ਹੀ ਚਲਾਣਾ ਕਰ ਗਏ ਸਨ। | | |
| 31.ਭਾ. ਮੰਗਲ ਸਿੰਘ ਸਪੁੱਤਰ ਸੁਰਮੁਖ ਸਿੰਘ | ਪਿੰਡ ਲਾਲਪੁਰ | ਜ਼ਿਲਾ ਅੰਮ੍ਰਿਤਸਰ |
| 32.ਭਾ. ਨੰਦ ਸਿੰਘ ਸਪੁੱਤਰ ਰਾਮ ਸਿੰਘ | ਪਿੰਡ ਕੈਲੇ | ਜ਼ਿਲਾ ਲੁਧਿਆਣਾ |
| 33.ਭਾ. ਨਿਧਾਨ ਸਿੰਘ ਚੁੱਘਾ ਸਪੁੱਤਰ ਸੁੰਦਰ ਸਿੰਘ | ਪਿੰਡ ਚੁੱਘਾ | ਜ਼ਿਲਾ ਫ਼ਿਰੋਜ਼ਪੁਰ |
| 34.ਭਾ. ਪਰਮਾਨੰਦ ਸਪੁੱਤਰ ਤਾਰਾ ਚੰਦ | ਪਿੰਡ ਕਰਿਆਲਾ | ਜ਼ਿਲਾ ਜਿਹਲਮ |
| 35.ਸ੍ਰੀ ਪਰਮਾ ਨੰਦ(ਦੂਜਾ) ਸ੍ਰੀ ਗਇਆ ਪ੍ਰਸਾਦ | ਪਿੰਡ ਸੁਕਰਾਤਾ ਖੜਕਾ | ਜ਼ਿਲਾ ਹਮੀਰਪੁਰ (ਯੂ.ਪੀ.) |
| 36.ਸ੍ਰੀ ਪਿਰਥੀ ਸਿੰਘ ਸਪੁੱਤਰ ਸ੍ਰੀ ਸ਼ਾਦੀ ਰਾਮ | ਪਿੰਡ ਸਾਂਭੂ (ਲਾਲੜੂ) | ਰਿਆਸਤ ਪਟਿਆਲਾ |
| 37.ਭਾ. ਪਿਆਰਾ ਸਿੰਘ ਲੰਗੇਰੀ ਸਪੁੱਤਰ ਲੱਖਾ ਸਿੰਘ | ਪਿੰਡ ਲੰਗੇਰੀ | ਜ਼ਿਲਾ ਹੁਸ਼ਿਆਰਪੁਰ |
| 38.ਭਾ. ਪੂਰਨ ਸਿੰਘ ਈਸੇਵਾਲ | ਪਿੰਡ ਈਸੇਵਾਲ | ਜ਼ਿਲਾ ਲੁਧਿਆਣਾ |
| 39.ਸ੍ਰੀ ਰਾਮਸ਼ਰਨ ਦਾਸ ਸਪੁੱਤਰ ਸੰਤ ਰਾਮ | ਕਪੂਰਥਲਾ | ਰਿਆਸਤ ਕਪੂਰਥਲਾ |
| 40.ਭਾ. ਰੋਡਾ ਸਿੰਘ ਸਪੁੱਤਰ ਵਸਾਵਾ ਸਿੰਘ | ਪਿੰਡ ਰੋਡਾ | ਜ਼ਿਲਾ ਫਿਰੋਜ਼ਪੁਰ |
| 41.ਭਾ. ਰੁਲੀਆ ਸਿੰਘ ਸਪੁੱਤਰ ਜਗਤ ਸਿੰਘ | ਪਿੰਡ ਸਰਾਭਾ | ਜ਼ਿਲਾ ਲੁਧਿਆਣਾ |
| ਆਪ ਸਜਾ ਦੌਰਾਨ ਕਾਲੇ ਪਾਣੀ ਵਿਖੇ ਹੀ ਚਲਾਣਾ ਕਰ ਗਏ ਸਨ। | | |
| 42.ਭਾ. ਸਾਵਣ ਸਿੰਘ ਸਪੁੱਤਰ ਖੁਸ਼ਹਾਲ ਸਿੰਘ | ਪਿੰਡ ਚੱਬਾ | ਜ਼ਿਲਾ ਅੰਮ੍ਰਿਤਸਰ |
| 43.ਭਾ. ਸ਼ਿਵ ਸਿੰਘ ਸਪੁੱਤਰ ਮੁਨਸ਼ੀ | ਪਿੰਡ ਕੋਟਲਾ ਨੌਧ ਸਿੰਘ | ਜ਼ਿਲਾ ਹੁਸ਼ਿਆਰਪੁਰ |
| 44.ਭਾ. ਸ਼ੇਰ ਸਿੰਘ ਸਪੁੱਤਰ ਕੇਸਰ ਸਿੰਘ | ਪਿੰਡ ਵੇਈਂ ਪੋਈਂ | ਜ਼ਿਲਾ ਅੰਮ੍ਰਿਤਸਰ |
| 45.ਭਾ. ਸੋਹਣ ਸਿੰਘ ਸਪੁੱਤਰ ਕਰਮ ਸਿੰਘ | ਪਿੰਡ ਭਕਨਾ | ਜ਼ਿਲਾ ਅੰਮ੍ਰਿਤਸਰ |
| 46.ਭਾ. ਊਧਮ ਸਿੰਘ ਸਪੁੱਤਰ ਮੇਵਾ ਸਿੰਘ | ਪਿੰਡ ਕਸੇਲ | ਜ਼ਿਲਾ ਅੰਮ੍ਰਿਤਸਰ |
| 47.ਭਾ. ਵਸਾਵਾ ਸਿੰਘ ਸਪੁੱਤਰ ਦਿਆਲ ਸਿੰਘ | ਪਿੰਡ ਦਦੇਹਰ | ਜ਼ਿਲਾ ਅੰਮ੍ਰਿਤਸਰ |
| 48.ਭਾ. ਵਸਾਖਾ ਸਿੰਘ ਸਪੁੱਤਰ ਮੀਹਾਂ ਸਿੰਘ | ਪਿੰਡ ਗਿਲਵਾਲੀ | ਜ਼ਿਲਾ ਹੁਸ਼ਿਆਰਪੁਰ |
| 49.ਭਾ. ਰੂੜ ਸਿੰਘ ਸਪੁੱਤਰ ਅਤਰ ਸਿੰਘ | ਪਿੰਡ ਚੂਹੜਚੱਕ | ਜ਼ਿਲਾ ਅੰਮ੍ਰਿਤਸਰ |

50.ਰਾਸ ਬਿਹਾਰੀ ਬੋਸ ਜੋ ਲਾਹੌਰੋਂ ਖਿਸਕ ਕੇ ਜਾਪਾਨ ਪਹੁੰਚ ਗਏ ਤੇ ਸੰਨ 1944 ਵਿੱਚ

ਸੁਭਾਸ਼ ਚੰਦਰ ਬੋਸ ਨਾਲ ਮਿਲ ਕੇ 'ਆਜ਼ਾਦ ਹਿੰਦ ਫ਼ੌਜ' ਬਣਾਈ ਤੇ ਸੰਨ 1945 ਵਿਚ ਪ੍ਰਲੋਕ ਸਿਧਾਰ ਗਏ।

## ਦੂਜਾ ਲਾਹੌਰ ਸਾਜ਼ਿਸ਼ ਕੇਸ

ਲਾਹੌਰ ਸੈਂਟਰਲ ਜੇਲ੍ਹ ਵਿਚ ਇਹ ਮੁਕੱਦਮਾ 29 ਅਕਤੂਬਰ 1915 ਨੂੰ ਸ਼ੁਰੂ ਹੋਇਆ ਤੇ ਇਸ ਦਾ ਫ਼ੈਸਲਾ 30 ਮਾਰਚ, 1916 ਨੂੰ ਇਸ ਦਾ ਫੈਸਲਾ ਸੁਣਾਇਆ ਗਿਆ। ਇਸ ਵਿਚ ਸਜ਼ਾ ਹੋਏ ਸੱਜਣਾਂ ਦੇ ਨਾਮ ਤੇ ਥਾਂ ਇਸ ਤਰ੍ਹਾਂ ਹਨ :

**ਜਿਨ੍ਹਾਂ ਨੂੰ 18 ਜੂਨ, 1916 ਨੂੰ ਫਾਂਸੀ ਲੱਗੀ।**

| | | |
|---|---|---|
| 1. ਭਾ. ਉਤਮ ਸਿੰਘ ਸਪੁੱਤਰ ਜੀਤਾ ਸਿੰਘ | ਪਿੰਡ ਹਾਂਸ | ਜ਼ਿਲਾ ਲੁਧਿਆਣਾ |
| 2. ਭਾ. ਈਸ਼ਰ ਸਿੰਘ ਸਪੁੱਤਰ ਸੱਜਣ ਸਿੰਘ | ਪਿੰਡ ਢੁੱਡੀਕੇ | ਜ਼ਿਲਾ ਫ਼ਿਰੋਜ਼ਪੁਰ |
| 3. ਭਾ. ਬੀਰ ਸਿੰਘ ਸਪੁੱਤਰ ਬੂਟਾ ਸਿੰਘ | ਪਿੰਡ ਬਾਹੋਵਾਲ | ਜ਼ਿਲਾ ਹੁਸ਼ਿਆਰਪੁਰ |
| 4. ਭਾ. ਰੰਗਾ ਸਿੰਘ ਸਪੁੱਤਰ ਗੁਰਦਿੱਤ ਸਿੰਘ | ਪਿੰਡ ਖੁਰਦਪੁਰ | ਜ਼ਿਲਾ ਜਲੰਧਰ |
| 5. ਭਾ. ਰੂੜ ਸਿੰਘ ਉਰਾ ਸਪੁੱਤਰ ਸਮੁੰਦ ਸਿੰਘ | ਪਿੰਡ ਤਲਵੰਡੀ ਦੁਸਾਂਝ | ਜ਼ਿਲਾ ਫ਼ਿਰੋਜ਼ਪੁਰ |

**ਉਮਰ ਕੈਦ, ਕਾਲੇਪਾਣੀ ਤੇ ਜਾਇਦਾਦ ਜ਼ਬਤ ਸਜ਼ਾ**

1. ਭਾ. ਹੀਰਾ ਸਿੰਘ ਚਰੜ – ਜ਼ਿਲਾ ਲਾਹੌਰ, ਫ਼ਾਂਸੀ ਦੀ ਸਜ਼ਾ ਉਮਰ ਕੈਦ ਵਿਚ ਬਦਲ ਗਈ ਸੀ ਜੋ ਬਾਅਦ ਵਿਚ ਬਲਰਾਮ ਜੇਲ੍ਹ ਵਿਚ ਚਲਾਣਾ ਕਰ ਗਏ।

| | | |
|---|---|---|
| 2. ਭਾ. ਸਾਹਿਬ ਰਣਧੀਰ ਸਿੰਘ ਸਪੁੱਤਰ ਨੱਥਾ ਸਿੰਘ | ਪਿੰਡ ਨਾਰੰਗਵਾਲ | ਜ਼ਿਲਾ ਲੁਧਿਆਣਾ |
| 3. ਭਾ. ਲਾਲ ਸਿੰਘ ਸਪੁੱਤਰ ਉਧੋ ਸਿੰਘ | ਪਿੰਡ ਨਾਰੰਗਵਾਲ | ਜ਼ਿਲਾ ਲੁਧਿਆਣਾ |
| 4. ਭਾ. ਮਸਤਾਨ ਸਿੰਘ ਸਪੁੱਤਰ ਮਹਿਤਾਬ ਸਿੰਘ | ਪਿੰਡ ਨਾਰੰਗਵਾਲ | ਜ਼ਿਲਾ ਲੁਧਿਆਣਾ |
| 5. ਭਾ. ਜਗਤ ਸਿੰਘ ਸਪੁੱਤਰ ਦੇਵਾ ਸਿੰਘ | ਪਿੰਡ ਗੁਜਰਵਾਲ | ਜ਼ਿਲਾ ਲੁਧਿਆਣਾ |
| 6. ਭਾ. ਸੁਰਜਣ ਸਿੰਘ ਸਪੁੱਤਰ ਮਹਾਂ ਸਿੰਘ | ਪਿੰਡ ਗੁਜਰਵਾਲ | ਜ਼ਿਲਾ ਲੁਧਿਆਣਾ |
| 7. ਗਿ: ਨਾਹਰ ਸਿੰਘ ਸਪੁੱਤਰ ਠਾਕਰ ਸਿੰਘ | ਪਿੰਡ ਗੁਜਰਵਾਲ | ਜ਼ਿਲਾ ਲੁਧਿਆਣਾ |
| 8. ਗਿ: ਹਰਭਜਨ ਸਿੰਘ ਚਮਿੰਡਾ ਸਪੁੱਤਰ ਫ਼ਤਿਹ ਸਿੰਘ | ਪਿੰਡ ਚਮਿੰਡਾ | ਜ਼ਿਲਾ ਲੁਧਿਆਣਾ |
| 9. ਗਿ: ਦਲੀਪ ਸਿੰਘ ਸਪੁੱਤਰ ਹਮੀਰ ਸਿੰਘ | ਪਿੰਡ ਫੂਲਾਂਵਾਲ | ਜ਼ਿਲਾ ਲੁਧਿਆਣਾ |
| 10. ਭਾ. ਹਰਨਾਮ ਸਿੰਘ ਸਪੁੱਤਰ ਨਰੈਣ ਸਿੰਘ | ਪਿੰਡ ਗੁਜਰਵਾਲ | ਜ਼ਿਲਾ ਲੁਧਿਆਣਾ |
| 11. ਭਾ. ਅਰਜਨ ਸਿੰਘ ਸਪੁੱਤਰ ਲਾਲ ਸਿੰਘ | ਪਿੰਡ ਜਗਰਾਓਂ | ਜ਼ਿਲਾ ਲੁਧਿਆਣਾ |
| 12. ਭਾ. ਕਰਮ ਸਿੰਘ ਕੋਟਲਾ ਅਜਨੇਰ ਸਪੁੱਤਰ ਸੁੰਦਰ ਸਿੰਘ | ਪਿੰਡ ਅਜਨੇਰ | ਜ਼ਿਲਾ ਲੁਧਿਆਣਾ |
| 13. ਭਾ. ਅਤਰ ਸਿੰਘ ਸਪੁੱਤਰ ਹੀਰਾ ਨੰਦ | ਪਿੰਡ ਚੱਕਵਾਲ | ਜ਼ਿਲਾ ਜੇਹਲਮ |
| 14. ਭਾ. ਸੱਜਣ ਸਿੰਘ ਸਪੁੱਤਰ ਮੋਹਨ ਸਿੰਘ | ਪਿੰਡ ਨਾਰੰਗਵਾਲ | ਜ਼ਿਲਾ ਲੁਧਿਆਣਾ |

| | | |
|---|---|---|
| 15.ਭਾਈ ਰਾਮ ਸਿੰਘ ਸਪੁੱਤਰ ਸਾਹਿਬ ਸਿੰਘ | ਪਿੰਡ ਫਲੇਵਾਲ | ਜ਼ਿਲਾ ਲੁਧਿਆਣਾ |
| 16.ਭਾ. ਸੰਤਾ ਸਿੰਘ ਸਪੁੱਤਰ ਚੂਹੜ ਸਿੰਘ | ਨੰਦਪੁਰ ਕਲੌੜ | ਰਿਆਸਤ ਪਟਿਆਲਾ |
| 17.ਭਾ. ਧਰਮ ਸਿੰਘ | ਨੰਦਪੁਰ | " " |
| 18.ਭਾ. ਕਰਤਾਰ ਸਿੰਘ | ਲਲਤੋਂ | ਜ਼ਿਲਾ ਲੁਧਿਆਣਾ |
| 19.ਭਾ. ਮਹਿੰਦਰ ਸਿੰਘ | ਮਾਜਰੀ | " " |
| 20.ਭਾ. ਖੜਕ ਸਿੰਘ | ਬੋਪਾਰਾਏ | " " |
| 21.ਭਾ. ਪੂਰਨ ਸਿੰਘ | ਈਸੇਵਾਲ | " " |

ਉਪਰੋਕਤ 2 ਤੋਂ ਲੈ ਕੇ 21 ਤੱਕ ਸਾਰੇ ਗ਼ਦਰੀ ਭਾਈ ਸਾਹਿਬ ਰਣਧੀਰ ਸਿੰਘ ਜੀ ਦੇ ਜੱਥੇ ਦੇ ਹੀ ਸਿਰਕਰਦਾ ਮੈਂਬਰ ਹਨ।

| | | |
|---|---|---|
| 22.ਭਾ. ਇੰਦਰ ਸਿੰਘ ਸਪੁੱਤਰ ਡੁੰਮਣ ਸਿੰਘ | ਪਿੰਡ ਸ਼ੇਖ ਦੌਲਤ | ਜ਼ਿਲਾ ਲੁਧਿਆਣਾ |
| 23.ਭਾ. ਪਾਖਰ ਸਿੰਘ ਸਪੁੱਤਰ ਭਾਨ ਸਿੰਘ | ਪਿੰਡ ਢੁੱਡੀਕੇ | ਜ਼ਿਲਾ ਫ਼ਿਰੋਜ਼ਪੁਰ |
| 24.ਭਾ. ਮਹਿੰਦਰ ਸਿੰਘ | ਪਿੰਡ ਢੁੱਡੀਕੇ | ਜ਼ਿਲਾ ਫ਼ਿਰੋਜ਼ਪੁਰ |
| 25.ਭਾ. ਗੰਡਾ ਸਿੰਘ ਸਪੁੱਤਰ ਜਵਾਲਾ ਸਿੰਘ | ਪਿੰਡ ਸੁਰ ਸਿੰਘ | ਜ਼ਿਲਾ ਲਾਹੌਰ |
| 26.ਭਾ. ਗੰਡਾ ਸਿੰਘ 2 | ਪਿੰਡ ਸੁਰ ਸਿੰਘ | ਜ਼ਿਲਾ ਲਾਹੌਰ |
| 27.ਭਾ. ਜਾਮੂ | ਪਿੰਡ ਵਲਟੋਹਾ | ਜ਼ਿਲਾ ਲਾਹੌਰ |
| 28.ਭਾ. ਕੇਸਰ ਸਿੰਘ ਸਪੁੱਤਰ ਮੰਗਲ ਸਿੰਘ | ਪਿੰਡ ਸੁਰ ਸਿੰਘ | ਜ਼ਿਲਾ ਲਾਹੌਰ |
| 29.ਭਾ. ਲਾਭ ਸਿੰਘ ਸਪੁੱਤਰ ਰਾਮ ਸਿੰਘ | ਚੱਕਵਾਲੀਆ ਦਾਖਲੀ | ਜ਼ਿਲਾ ਲਾਹੌਰ |
| 30.ਭਾ. ਮਹਾਰਾਜ ਸਿੰਘ ਸਪੁੱਤਰ ਨਿਹਾਲ ਸਿੰਘ | ਰਸਾਲਾ ਨੰ:23 ਛਾਉਣੀ | ਜ਼ਿਲਾ ਲਾਹੌਰ |
| 31.ਭਾ. ਨੱਥਾ ਸਿੰਘ ਸਪੁੱਤਰ ਮੰਗਲ ਸਿੰਘ | ਪਿੰਡ ਧੁੰਨ | ਜ਼ਿਲਾ ਲਾਹੌਰ |
| 32.ਭਾ. ਸੁਲਤਾਨ ਸ਼ਾਹ ਸਪੁੱਤਰ ਮਾਘੀ ਸ਼ਾਹ | ਪਿੰਡ ਭਿੱਖੀਵਿੰਡ | ਜ਼ਿਲਾ ਲਾਹੌਰ |
| 33.ਭਾ. ਸੂਜਾ ਸਿੰਘ ਸਪੁੱਤਰ ਖੁਸ਼ਾਲ ਸਿੰਘ | ਪਿੰਡ ਵਲਟੋਹਾ | ਲਾਹੌਰ |
| 34.ਭਾ. ਤੇਜਾ ਸਿੰਘ ਸਪੁੱਤਰ ਦਿਆਲ ਸਿੰਘ | ਪਿੰਡ ਭਿੱਖੀਵਿੰਡ | ਜ਼ਿਲਾ ਲਾਹੌਰ |
| 35.ਭਾ. ਬੁੱਢਾ ਸਿੰਘ ਸਪੁੱਤਰ ਈਸ਼ਰ ਸਿੰਘ (ਆਪ ਜੇਲ੍ਹ ਵਿਚ ਹੀ ਚਲਾਣਾ ਕਰ ਗਏ) | ਪਿੰਡ ਸੁਰ ਸਿੰਘ | ਜ਼ਿਲਾ ਲਾਹੌਰ |
| 36.ਭਾ. ਪਾਲਾ ਸਿੰਘ ਸਪੁੱਤਰ ਬੱਗਾ ਸਿੰਘ | ਪਿੰਡ ਢੁੱਡੀਕੇ | ਜ਼ਿਲਾ ਫ਼ਿਰੋਜ਼ਪੁਰ |
| 37.ਭਾ. ਦਾਨ ਸਿੰਘ ਸਪੁੱਤਰ | ਪਿੰਡ ਧਲੇਕੇ | ਜ਼ਿਲਾ ਫ਼ਿਰੋਜ਼ਪੁਰ |
| 38.ਭਾ. ਮਹਿੰਦਰ ਸਿੰਘ ਸਪੁੱਤਰ ਨਰੈਣ ਸਿੰਘ | ਪਿੰਡ ਮਾਜਰੀ, | ਜ਼ਿਲਾ ਲੁਧਿਆਣਾ |
| 39.ਭਾ. ਕਾਹਨ ਸਿੰਘ ਸਪੁੱਤਰ | ਪਿੰਡ ਹਸਨਪੁਰ | ਜ਼ਿਲਾ ਲੁਧਿਆਣਾ |
| 40.ਭਾ. ਨਰਾਇਣ ਸਿੰਘ ਸਪੁੱਤਰ | ਪਿੰਡ | ਪਟਿਆਲਾ |
| 41.ਭਾ. ਫੇਰਾ ਸਿੰਘ ਸਪੁੱਤਰ | ਕੋਟ ਝੰਡਾ ਸਿੰਘ | ਜ਼ਿਲਾ ਸਿਆਲਕੋਟ |

ਆਪ ਸਜਾ ਦੌਰਾਨ ਕਾਲੇ ਪਾਣੀ ਵਿਖੇ ਹੀ ਚਲਾਣਾ ਕਰ ਗਏ ਸਨ।

42. ਭਾ. ਬੋਘ ਸਿੰਘ ਮਹੰਤ ਸਪੁੱਤਰ ਨੱਥਾ ਸਿੰਘ ਪਿੰਡ ਝਾੜ ਸਾਹਿਬ ਜ਼ਿਲਾ ਅੰਮ੍ਰਿਤਸਰ

43. ਭਾ. ਬਿਸ਼ਨ ਸਿੰਘ ਸਪੁੱਤਰ ਵਸਾਖਾ ਸਿੰਘ ਪਿੰਡ ਵਰਪਾਲ ਜ਼ਿਲਾ ਅੰਮ੍ਰਿਤਸਰ

44. ਭਾ. ਗੁਜਰ ਸਿੰਘ ਸਪੁੱਤਰ ਸ਼ਾਮ ਸਿੰਘ ਪਿੰਡ ਭਕਨਾ ਜ਼ਿਲਾ ਅੰਮ੍ਰਿਤਸਰ

45. ਭਾ. ਹਰੀ ਸਿੰਘ ਸਪੁੱਤਰ ਅਮਰ ਸਿੰਘ ਪਿੰਡ ਕੱਕੜ ਜ਼ਿਲਾ ਅੰਮ੍ਰਿਤਸਰ

46. ਭਾ. ਹਰਨਾਮ ਸਿੰਘ ਸਪੁੱਤਰ ਭੂਪ ਸਿੰਘ ਪਿੰਡ ਰਸੂਲਪੁਰ ਜ਼ਿਲਾ ਅੰਮ੍ਰਿਤਸਰ

47. ਭਾ. ਜੱਸਾ ਸਿੰਘ ਸਪੁੱਤਰ ਪਿੰਡ ਝਾੜ ਸਾਹਿਬ ਜ਼ਿਲਾ ਅੰਮ੍ਰਿਤਸਰ

48. ਭਾ. ਰਜਿੰਦਰ ਸਿੰਘ ਸਪੁੱਤਰ ਮੰਗਲ ਸਿੰਘ ਪਿੰਡ ਚੌਧਰੀ ਵਾਲਾ ਜ਼ਿਲਾ ਅੰਮ੍ਰਿਤਸਰ

ਆਪ ਸਜ਼ਾ ਦੌਰਾਨ ਕਾਲੇ ਪਾਣੀ ਵਿਖੇ ਹੀ ਚਲਾਣਾ ਕਰ ਗਏ ਸਨ।

49. ਭਾ. ਸੁੱਚਾ ਸਿੰਘ ਸਪੁੱਤਰ ਗੁਰਦਿੱਤ ਸਿੰਘ ਪਿੰਡ ਚੋਹਲਾ ਕਲਾਂ ਜ਼ਿਲਾ ਅੰਮ੍ਰਿਤਸਰ

50. ਭਾ. ਸੁੰਦਰ ਸਿੰਘ ਸਪੁੱਤਰ ਸੂੰਦਰ ਸਿੰਘ ਪਿੰਡ ਦੋਲੂ ਨੰਗਲ ਜ਼ਿਲਾ ਅੰਮ੍ਰਿਤਸਰ

51. ਭਾ. ਠਾਕਰ ਸਿੰਘ ਸਪੁੱਤਰ ਸੂਬਾ ਸਿੰਘ ਪਿੰਡ ਠੱਠੀਆਂ ਜ਼ਿਲਾ ਅੰਮ੍ਰਿਤਸਰ

52. ਭਾ. ਵਸਾਖਾ ਸਿੰਘ ਸਪੁੱਤਰ ਈਸ਼ਰ ਸਿੰਘ ਪਿੰਡ ਦਦੇਹਰ ਜ਼ਿਲਾ ਅੰਮ੍ਰਿਤਸਰ

53. ਭਾ. ਗੰਡਾ ਸਿੰਘ ਸਪੁੱਤਰ ਪਿੰਡ ਖਾਪੜਖੇੜੀ

54. ਭਾ. ਹਰਨਾਮ ਸਿੰਘ ਸਪੁੱਤਰ ਸੁੰਦਰ ਸਿੰਘ ਪਿੰਡ ਕਾਲਾ ਸੰਘਾ ਰਿਆਸਤ ਕਪੂਰਥਲਾ

55. ਭਾ. ਕਿਰਪਾ ਸਿੰਘ ਸਪੁੱਤਰ ਜਵਾਹਰ ਸਿੰਘ ਪਿੰਡ ਲੌਂਗ ਮਜਾਰੀ ਜ਼ਿਲਾ ਹੁਸ਼ਿਆਰਪੁਰ

56. ਭਾ. ਸ਼ੇਰ ਸਿੰਘ ਸਪੁੱਤਰ ਪਿੰਡ ਠੀਕਰੀਵਾਲਾ ਜ਼ਿਲਾ ਗੁਰਦਾਸਪੁਰ

57. ਭਾ. ਉਧਮ ਸਿੰਘ ਸਪੁੱਤਰ ਜੀਵਨ ਸਿੰਘ ਪਿੰਡ ਲਾਧੂਪੁਰ ਜ਼ਿਲਾ ਗੁਰਦਾਸਪੁਰ

## ਤੀਜਾ ਲਾਹੌਰ ਸਾਜ਼ਿਸ਼ ਕੇਸ

ਇਹ ਮੁਕੱਦਮਾ ਗਾਲਬਨ ਅਕਤੂਬਰ 1916 ਵਿਚ ਲਾਹੌਰ ਸੈਂਟਰਲ ਜੇਲ੍ਹ ਵਿਚ ਸ਼ੁਰੂ ਹੋਇਆ ਤੇ ਇਸ ਦਾ ਫ਼ੈਸਲਾ 5 ਫ਼ਰਵਰੀ, 1917 ਨੂੰ ਸੁਣਾਇਆ ਗਿਆ। ਇਹ ਮੁਕੱਦਮਾ 17 ਸੱਜਣਾਂ ਉਤੇ ਚਲਿਆ। ਜਿਨ੍ਹਾਂ ਵਿਚੋਂ 5 ਬਰੀ ਹੋ ਗਏ ਤੇ 12 ਨੂੰ ਸਜ਼ਾਵਾਂ ਹੋਈਆਂ। ਇਨ੍ਹਾਂ 12 ਵਿਚੋਂ 5 ਸੱਜਣ ਫਾਂਸੀ ਲੱਗੇ, ਵੇਰਵਾ ਇਸ ਤਰ੍ਹਾਂ ਹੈ :

**ਜਿਨ੍ਹਾਂ ਨੂੰ 29 ਮਾਰਚ 1917 ਨੂੰ ਫਾਂਸੀ ਲੱਗੀ**

1. ਭਾ. ਬਲਵੰਤ ਸਿੰਘ ਸਪੁੱਤਰ ਬੁੱਧ ਸਿੰਘ ਪਿੰਡ ਖੁਰਦਪੁਰ ਜ਼ਿਲਾ ਜਲੰਧਰ

ਇਹ ਉਤਰੀ ਅਮਰੀਕਾ ਦੇ ਵੈਨਕੂਵਰ (ਕੈਨੇਡਾ) ਦੇ ਪਹਿਲੇ ਗੁਰਦੁਆਰੇ ਦੇ ਗ੍ਰੰਥੀ ਸਨ।

2. ਮੌਲਵੀ ਅਬਦੁੱਲਾ ਸਪੁੱਤਰ ਨਿਜ਼ਾਮਦੀਨ ਪਿੰਡ ਜਗਰਾਓਂ ਜ਼ਿਲਾ ਲੁਧਿਆਣਾ

3. ਭਾ. ਅਰੂੜ ਸਿੰਘ ਸਪੁੱਤਰ ਅਰਜਨ ਸਿੰਘ ਪਿੰਡ ਸੰਗਵਾਲ ਜ਼ਿਲਾ ਜਲੰਧਰ

4. ਭਾ. ਨਾਮਾ ਸਪੁੱਤਰ ਗੋਪਾਲ ਪਿੰਡ ਫ਼ਤਿਹਗੜ੍ਹ ਜ਼ਿਲਾ ਹੁਸ਼ਿਆਰਪੁਰ

5. ਭਾ. ਬਾਬੂ ਰਾਮ ਸਪੁੱਤਰ ਸ੍ਰੀ ਗਾਂਧੀ ਪਿੰਡ ਫ਼ਤਿਹਗੜ੍ਹ ਜ਼ਿਲਾ ਹੁਸ਼ਿਆਰਪੁਰ

**ਉਮਰ ਕੈਦ, ਕਾਲੇਪਾਣੀ ਤੇ ਜਾਇਦਾਦ ਜ਼ਬਤ ਸਜ਼ਾ**

1. ਭਾ. ਕਰਤਾਰ ਸਿੰਘ ਸਪੁੱਤਰ ਭਾ. ਸੁੰਦਰ ਸਿੰਘ ਨਵਾਂ ਚੰਦ ਜ਼ਿਲਾ ਫ਼ਿਰੋਜ਼ਪੁਰ (ਆਪ ਨੂੰ ਪਹਿਲਾਂ ਫਾਂਸੀ ਦੀ ਸਜ਼ਾ ਹੋਈ ਜੋ ਪਿਛੋਂ ਉਮਰ ਕੈਦ ਵਿਚ ਬਦਲ ਦਿੱਤੀ ਗਈ) ਆਪ 4 ਅਪ੍ਰੈਲ 1944 ਵਿਚ ਚਲਾਣਾ ਕਰ ਗਏ। ਆਪ ਪੂਰੇ 20 ਸਾਲ ਕੈਦ ਕੱਟ ਕੇ 1936 ਵਿਚ ਰਿਹਾਅ ਹੋਏ ਸਨ।
2. ਭਾ. ਮੁਨਸ਼ਾ ਸਿੰਘ ਦੁਖੀ ਸਪੁੱਤਰ ਨਿਹਾਲ ਸਿੰਘ ਪਿੰਡ ਜੰਡਿਆਲਾ ਜ਼ਿਲਾ ਜਲੰਧਰ
3. ਭਾ. ਬਤਨ ਸਿੰਘ ਸਪੁੱਤਰ ਮਿਹਰ ਸਿੰਘ ਪਿੰਡ ਕਾਹਰੀ-ਸਾਹਰੀ ਹੁਸ਼ਿਆਰਪੁਰ
4. ਭਾ. ਕੇਹਰ ਸਿੰਘ ਸਪੁੱਤਰ ਬਘੇਲ ਸਿੰਘ ਪਿੰਡ ਸਾਹਨੇਵਾਲ ਜ਼ਿਲਾ ਲੁਧਿਆਣਾ ਆਪ ਸੰਨ 1919 ਵਿਚ ਹਜ਼ਾਰੀ ਬਾਗ਼ ਜੇਲ੍ਹ ਵਿਚ ਚਲਾਣਾ ਕਰ ਗਏ।
5. ਭਾ. ਹਰੀ ਸਿੰਘ ਕੈਨੇਡੀਅਨ ਸਪੁੱਤਰ ਧੋਬਾ ਸਿੰਘ ਪਿੰਡ ਚੋਟੀਆਂ, ਜ਼ਿਲਾ ਫ਼ਿਰੋਜਪੁਰ
6. ਭਾ. ਅਮਰ ਸਿੰਘ ਸਪੁੱਤਰ ਪਿੰਡ ਕੋਟਲਾ ਜ਼ਿਲਾ ਹੁਸ਼ਿਆਰਪੁਰ
7. ਫ਼ਜ਼ਲਦੀਨ ਸਪੁੱਤਰ ਨੂਰਾ ਪਿੰਡ ਫ਼ਤਿਹਗੜ੍ਹ ਜ਼ਿਲਾ ਹੁਸ਼ਿਆਰਪੁਰ

*ਗੁੱਜਰਵਾਲ (ਭਾਰਤ, ਪੰਜਾਬ)।



# ਲਾਹੌਰ ਜੇਲ੍ਹ ਦਾ ਫਾਂਸੀ ਦਾ ਤਖ਼ਤਾ



## ਉਹ ਸੂਰਬੀਰ ਯੋਧੇ ਜਿਨ੍ਹਾਂ ਹੱਸਦੇ ਹੋਏ
## ਫਾਂਸੀ ਦੇ ਰੱਸੇ ਆਪਣੇ ਗਲ ਪਾਏ

ਸ਼ਹੀਦ ਭਾਈ ਜੀਵਨ ਸਿੰਘ- ਦੋਲੇ ਸਿੰਘਵਾਲ, ਪਟਿਆਲਾ



ਜਿਨ੍ਹਾਂ ਨੂੰ ਫੇਰੂ ਸ਼ਹਿਰ ਸਾਕੇ ਵਿਚ 27-03-1915
ਨੂੰ ਲਾਹੌਰ ਜੇਲ੍ਹ ਵਿਚ ਫਾਂਸੀ ਹੋਈ

ਸ਼ਹੀਦ ਰਹਿਮਤ ਅਲੀ-ਵਜੀਦ ਕੇ, ਸੰਗਰੂਰ



ਫਿਰੋਜ਼ਸ਼ਾਹ ਵਿਖੇ ਪੁਲਸ ਮੁਕਾਬਲੇ ਵਿਚ
ਥਾਣੇਦਾਰ ਨੂੰ ਮਾਰਨ ਦੇ ਦੋਸ਼ ਵਿਚ 27-03-1915
ਨੂੰ ਮਿੰਟਗੁਮਰੀ ਜੇਲ੍ਹ ਵਿਚ ਫਾਂਸੀ

ਸ਼ਹੀਦ ਹਰਨਾਮ ਸਿੰਘ ਠੱਠੀਖਾਰਾ, ਅੰਮ੍ਰਿਤਸਰ



ਵੱਲਾ ਪੁਲ ਸਾਕੇ ਵਿਚ ਸ਼ਾਮਲ 09-08-1915
ਨੂੰ ਲਾਹੌਰ ਸੈਂਟਰਲ ਜੇਲ੍ਹ ਵਿਚ ਫਾਂਸੀ

ਸ਼ਹੀਦ ਬੰਤਾ ਸਿੰਘ ਸੰਘਵਾਲ



ਲਾਹੌਰ ਸੈਂਟਰਲ ਜੇਲ੍ਹ ਵਿਚ 12-08-1915 ਨੂੰ ਫਾਂਸੀ

ਸ਼ਹੀਦ ਦਫਾਦਾਰ ਲਛਮਣ ਸਿੰਘ-ਚੂਮਲੇਵੜ, ਅੰਮ੍ਰਿਤਸਰ



ਗ਼ਦਰ ਲਹਿਰ ਸਮੇਂ 23 ਨੰ. ਰਸਾਲੇ ਦੇ ਬਾਗੀਆਂ
ਦਾ ਆਗੂ,ਕੋਰਟ ਮਾਰਸ਼ਲ, 03-09-1915 ਨੂੰ
ਅੰਬਾਲਾ ਜੇਲ੍ਹ ਵਿਚ 11 ਸਾਥੀਆਂ ਸਮੇਤ ਫਾਂਸੀ

ਸ਼ਹੀਦ ਜਗਤ ਸਿੰਘ- ਸੁਰ ਸਿੰਘ, ਅੰਮ੍ਰਿਤਸਰ



ਗ਼ਦਰੀ ਆਗੂ, ਪਹਿਲੇ ਲਾਹੌਰ ਸਾਜਿਸ਼ ਕੇਸ
ਵਿਚ ਲਾਹੌਰ ਸੈਂਟਰਲ ਜੇਲ੍ਹ ਵਿਚ 16-11-1915 ਨੂੰ ਫਾਂਸੀ

ਸ਼ਹੀਦ ਬਖਸ਼ੀਸ਼ ਸਿੰਘ- ਗਿੱਲਵਾਲੀ, ਅੰਮ੍ਰਿਤਸਰ



ਪਹਿਲੇ ਲਾਹੌਰ ਸਾਜ਼ਿਸ਼ ਕੇਸ ਵਿਚ ਲਾਹੌਰ
ਜੇਲ੍ਹ ਵਿਚ 16-11-1915 ਨੂੰ ਫਾਂਸੀ

ਸ਼ਹੀਦ ਹਰਨਾਮ ਸਿੰਘ ਸਿਆਲਕੋਟੀ



ਪਹਿਲੇ ਲਾਹੌਰ ਸਾਜ਼ਿਸ਼ ਕੇਸ ਵਿੱਚ ਸੈਂਟਰਲ ਜੇਲ੍ਹ
ਲਾਹੌਰ ਵਿਚ 16-11-1915 ਨੂੰ ਫਾਂਸੀ

ਸ਼ਹੀਦ ਬਾਬੂ ਹਰਨਾਮ ਸਿੰਘ (ਕਾਹਰੀ ਸਾਹਰੀ) ਅੰਮ੍ਰਿਤਸਰ



ਮਾਂਡਲੇ ਸਾਜਿਸ਼ ਕੇਸ ਵਿਚ ਸ਼ਾਮਲ, 10-02-1916
ਨੂੰ ਮਾਂਡਲੇ ਜੇਲ੍ਹ ਵਿਚ ਫਾਂਸੀ

ਸ਼ਹੀਦ ਇੰਦਰ ਸਿੰਘ ਪੱਧਰੀ-ਅੰਮ੍ਰਿਤਸਰ



ਪੱਧਰੀ ਕਤਲ ਕੇਸ ਵਿਚ ਸੈਂਟਰਲ ਜੇਲ੍ਹ ਲਾਹੌਰ
ਵਿਚ 16-05-1916 ਨੂੰ ਫਾਂਸੀ

ਸ਼ਹੀਦ ਭਾਈ ਜਵੰਦ ਸਿੰਘ ਨੰਗਲਕਲਾ (ਹੁਸ਼ਿਆਰਪੁਰ)



ਸੈਂਟਰਲ ਜੇਲ੍ਹ ਲਾਹੌਰ ਵਿਚ 10-06-1917 ਨੂੰ ਫਾਂਸੀ

ਸ਼ਹੀਦ ਅਰੂੜ ਸਿੰਘ ਸੰਘਵਾਲ- ਜਲੰਧਰ



29 ਮਾਰਚ 1917 ਨੂੰ ਲਾਹੌਰ ਸੈਂਟਰਲ ਜੇਲ੍ਹ ਵਿਚ ਫਾਂਸੀ

ਸ਼ਹੀਦ ਡਾ. ਮਥਰਾ ਸਿੰਘ – ਪਿੰਡ ਢੁਡਿਆਲ ਜ਼ਿਲ੍ਹਾ ਜਿਹਲਮ



ਤੀਜੇ ਲਾਹੌਰ ਸਪਲੀਮੈਂਟਰੀ ਕੇਸ ਵਿਚ ਫਾਂਸੀ

## 11

# ਗ਼ਦਰ ਲਹਿਰ ਦੇ ਇਤਿਹਾਸ ਵਿਚ ਸੁਰ ਸਿੰਘ

- *ਡਾ: ਅਜਮੇਰ ਸਿੰਘ

ਹਿੰਦੁਸਤਾਨ, ਬਰਤਾਨਵੀਂ ਹਕੂਮਤ ਦੀ ਬਸਤੀ ਬਣ ਜਾਣ ਕਾਰਨ ਲਗਾਤਾਰ ਗਰੀਬੀ ਅਤੇ ਭੁੱਖ ਮਰੀ ਦਾ ਸ਼ਿਕਾਰ ਹੋ ਗਿਆ। ਇਸ ਦਾ ਪ੍ਰਭਾਵ ਖੇਤੀ ਪ੍ਰਧਾਨ ਸੂਬੇ ਪੰਜਾਬ ਤੇ ਵੀ ਬਹੁਤ ਗਹਿਰਾ ਪਿਆ। ਵੀਹਵੀਂ ਸਦੀ ਦੇ ਆਰੰਭ ਵਿਚ ਬਹੁਤ ਸਾਰੇ ਲੋਕ ਰੋਜ਼ੀ ਰੋਟੀ ਦੇ ਮਸਲੇ ਨੂੰ ਹੱਲ ਕਰਨ ਲਈ ਵਿਦੇਸ਼ਾਂ ਨੂੰ ਹੋ ਤੁਰੇ। ਵਿਦੇਸ਼ਾਂ ਵਿਚ ਨਸਲੀ ਵਿਤਕਰਾ, ਘੱਟ ਮਜ਼ਦੂਰੀ, ਹੜਤਾਲੀ ਮਜ਼ਦੂਰਾਂ ਵਲੋਂ ਜ਼ੁਲਮ ਆਦਿ ਕਾਰਨਾਂ ਨੇ ਉਨ੍ਹਾਂ ਵਿਚ ਸਿਆਸੀ ਸੂਝ ਨੂੰ ਜਨਮ ਦਿੱਤਾ। 1912 ਦੇ ਅੰਤ ਵਿਚ ਆਸਟੋਰੀਆ ਮੀਟਿੰਗ ਕਰ ਕੇ ਇਕ ਜਥੇਬੰਦੀ ਬਣਾਈ ਗਈ ਜਿਸ ਦਾ ਨਾਂ 'ਹਿੰਦੁਸਤਾਨ ਐਸੋਸੀਏਸ਼ਨ' ਰੱਖਿਆ ਗਿਆ ਅਤੇ ਪਹਿਲੀ ਨਵੰਬਰ 1913 ਨੂੰ ਹਫ਼ਤਾਵਾਰੀ 'ਗ਼ਦਰ' ਅਖ਼ਬਾਰ ਦਾ ਪਹਿਲਾ ਅੰਕ ਜਾਰੀ ਕੀਤੀ ਗਿਆ। ਅਖ਼ਬਾਰ ਦਾ ਮੁੱਖ ਦਫ਼ਤਰ ਸਾਨਫਰਾਂਸਿਸਕੋ (ਕੈਲੇਫੋਰਨੀਆ) ਦੀ ਹਿੱਲ ਸਟਰੀਟ ਵਿਚ ਮਕਾਨ ਨੰ:436 ਕਿਰਾਏ ਉਤੇ ਲੈ ਕੇ ਸਥਾਪਿਤ ਕੀਤਾ ਗਿਆ, ਜਿਸ ਦਾ ਨਾਂ 'ਯੁਗਾਂਤਰ ਆਸ਼ਰਮ' ਰੱਖਿਆ ਗਿਆ ਹੁਣ ਗ਼ਦਰ ਲਹਿਰ ਦੀਆਂ ਸ਼ਖਾਵਾਂ ਲਗਾਤਾਰ ਵੱਧ ਰਹੀਆਂ ਸਨ ਜਿਨ੍ਹਾਂ ਵਿਚ ਦੇਸ਼ ਨੂੰ ਆਜ਼ਾਦ ਕਰਵਾਉਣ ਦੇ ਬਾਰੇ ਸਰਗਰਮ ਵਿਚਾਰਾਂ ਹੁੰਦੀਆਂ ਸਨ। ਅਮਰੀਕਾ ਵਿਚ ਗ਼ਦਰ ਸਰਗਰਮੀਆਂ ਦੇ ਤਿੰਨ ਪ੍ਰਮੁੱਖ ਕੇਂਦਰ ਸਥਾਪਿਤ ਹੋ ਚੁੱਕੇ ਸਨ, ਇਕ ਸੀ ਬਾਬਾ ਜਵਾਲਾ ਸਿੰਘ ਦਾ ਹੋਲਟ ਵਿਲ ਫਾਰਮ, ਦੂਜਾ ਸਟਾਕਟਨ ਦਾ ਗੁਰਦੁਆਰਾ ਜਿਥੇ ਧਾਰਮਿਕ ਵਿਚਾਰਾਂ ਦੇ ਨਾਲ ਦੇਸ਼ ਦੀ ਗੁਲਾਮੀ ਬਾਰੇ ਚਰਚਾ ਹੁੰਦੀ ਅਤੇ ਤੀਜਾ ਸੀ ਬਰਕਲੇ ਹੋਸਟਲ ਜਿਥੇ ਲਾਲਾ ਹਰਦਿਆਲ ਵਿਦਿਆਰਥੀਆਂ ਨੂੰ ਸਿਆਸੀ ਸੂਝ ਦੇਣ ਦੀ ਜ਼ਿੰਮੇਵਾਰੀ ਨਿਭਾਅ ਰਹੇ ਸਨ।

ਅਗਸਤ 1914 ਦੇ ਪਹਿਲੇ ਹਫ਼ਤੇ ਸੰਸਾਰ ਜੰਗ ਸ਼ੁਰੂ ਹੋਣ ਪਿੱਛੋਂ ਹਿੰਦੁਸਤਾਨ ਵਿਚ ਗ਼ਦਰ ਕਰਨ ਲਈ ਦੇਸ਼ ਭਗਤਾਂ ਨੇ ਬੜੇ ਜੋਸ਼-ਖਰੋਸ਼ ਨਾਲ ਦੇਸ਼ ਵਾਪਿਸ ਮੁੜਨਾ ਸ਼ੁਰੂ ਕਰ ਦਿੱਤਾ। ਇਸ ਸਮੇਂ ਪੰਜਾਬ ਦੇ ਜ਼ਿਲ੍ਹਾ ਲਾਹੌਰ ਹੁਣ ਜ਼ਿਲ੍ਹਾ ਤਰਨ ਤਾਰਨ ਦੇ ਪ੍ਰਸਿੱਧ ਪਿੰਡ ਸੁਰ ਸਿੰਘ ਦੇ ਯੋਧੇ ਵੀ ਜਿਹੜੇ ਰੋਜ਼ਗਾਰ ਲਈ ਵਿਦੇਸ਼ਾਂ ਨੂੰ ਗਏ ਸੀ, ਵੱਖ-ਵੱਖ ਜਹਾਜ਼ਾਂ ਰਾਹੀਂ ਦੇਸ਼ ਨੂੰ ਪਰਤੇ।

## ਵੱਖ-ਵੱਖ ਜਹਾਜ਼ ਜਿਨ੍ਹਾਂ ਰਾਹੀਂ ਸੁਰ ਸਿੰਘ ਦੇ ਵਾਸੀ ਪਰਤੇ

1. **ਐਸ. ਐਸ. ਸੁਈਸੰਗ** : 11 ਸਤੰਬਰ, 1914 ਨੂੰ ਹਾਂਗਕਾਂਗ ਤੋਂ ਚਲਿਆ ਜਿਸ ਵਿਚ ਬੁੱਢਾ ਸਿੰਘ ਹੰਕਾਂਉ ਤੋਂ ਅਤੇ ਅਲੀ ਬਖ਼ਸ਼ ਸੰਘਾਈ ਤੋਂ ਵਾਪਿਸ ਵਰਤੇ ਜੋ ਉਥੇ ਚੌਕੀਦਾਰ ਦੇ ਤੌਰ ਤੇ ਕੰਮ ਕਰਦੇ ਸਨ।

2. **ਐਸ. ਐਸ. ਕਾਮਾਗਾਟਾਮਾਰੂ** : 26 ਨਵੰਬਰ, 1914 ਨੂੰ ਚਲਿਆ ਜਿਸ ਵਿਚ,

ੳ) ਨੰਦ ਸਿੰਘ ਪੁੱਤਰ ਜਵੰਦ ਸਿੰਘ ਜੋ ਸ਼ੰਘਾਈ 1 ਸਾਲ ਰਹਿਣ ਪਿੱਛੋਂ ਵਾਪਸ

ਪਰਤਿਆ ਨੂੰ 4 ਫਰਵਰੀ, 1915 ਦੇ ਹੁਕਮ ਨਾਲ ਜੂਹ-ਬੰਦ ਕੀਤਾ ਗਿਆ।

ਅ) ਨਰੈਣ ਸਿੰਘ ਪੁੱਤਰ ਬਲਾਕਾ ਸਿੰਘ 2 ਸਾਲ ਸ਼ੰਘਾਈ ਰਿਹਾ, ਉਸ ਨੂੰ 29 ਫਰਵਰੀ 1915 ਦੇ ਹੁਕਮ ਨਾਲ ਜੂਹ-ਬੰਦ ਕੀਤਾ ਗਿਆ।

3. **ਐਸ.ਐਸ. ਨਾਮਸੰਗ** : 13 ਅਕਤੂਬਰ, 1914 ਨੂੰ ਹਿੰਦ ਪੁੱਜਣ ਵਾਲੇ ਇਸ ਜਹਾਜ਼ ਵਿਚ ਬੁੱਢਾ ਸਿੰਘ ਪੁੱਤਰ ਈਸ਼ਰ ਸਿੰਘ, ਗੁਰਦਿੱਤ ਸਿੰਘ ਪੁੱਤਰ ਲਹਿਣਾ ਸਿੰਘ ਅਤੇ ਟਹਿਲ ਸਿੰਘ ਪੁੱਤਰ ਭਗਵਾਨ ਸਿੰਘ ਸਵਾਰ ਸਨ।

4. **ਐਸ.ਐਸ. ਫੂਸੰਗ (ਪਹਿਲੀ ਯਾਤਰਾ)** : 15 ਅਕਤੂਬਰ 1914 ਨੂੰ ਹਿੰਦ ਵਾਪਿਸ ਪਰਤਣ ਵਾਲੇ ਇਸ ਜਹਾਜ਼ ਵਿਚ ਇੰਦਰ ਸਿੰਘ ਪੁੱਤਰ ਫੂਲਾ ਸਿੰਘ 8 ਸਾਲ ਕੈਨੇਡਾ ਰਹਿਣ ਪਿਛੋਂ ਵਾਪਿਸ ਆਇਆ।

5. **ਐਸ.ਐਸ. ਕਵਾਚੀਮਾਰੂ** : 16 ਅਕਤੂਬਰ 1914 ਨੂੰ ਵਾਪਿਸ ਆਉਣ ਵਾਲੇ ਇਸ ਜਹਾਜ਼ ਵਿਚ ਆਸਾ ਸਿੰਘ ਪੁੱਤਰ ਭਗਵਾਨ ਸਿੰਘ ਅਤੇ ਭਗਵਾਨ ਸਿੰਘ ਪੁੱਤਰ ਗੰਡਾ ਸਿੰਘ ਰੰਗੂਨ ਤੋਂ ਆਏ ਜਿਨ੍ਹਾਂ ਨੂੰ ਜੂਹ-ਬੰਦ ਨਹੀਂ ਕੀਤਾ ਗਿਆ।

6. **ਐਸ.ਐਸ. ਕਵਾਂਗਸੰਗ** : 19 ਅਕਤੂਬਰ 1914 ਨੂੰ ਇਸ ਜਹਾਜ਼ ਰਾਹੀਂ ਹੰਸ ਰਾਜ ਪੁੱਤਰ ਭੋਲਾ ਸਿੰਘ ਵਾਪਿਸ ਆਇਆ। ਇਸ ਨੂੰ ਜੂਹ-ਬੰਦ ਨਹੀਂ ਕੀਤਾ ਗਿਆ।

7. **ਐਸ.ਐਸ. ਤੋਸ਼ਾਮਾਰੂ (ਪਹਿਲੀ ਯਾਤਰਾ)** : 29 ਅਕਤੂਬਰ 1914 ਨੂੰ ਇਸ ਜਹਾਜ਼ ਰਾਹੀਂ ਮਹਿਲ ਸਿੰਘ ਪੁੱਤਰ ਜਵਾਹਰ ਸਿੰਘ, ਸਾਨਫਰਾਂਸਿਸਕੋ ਤੋਂ ਵਾਪਿਸ ਆਇਆ। ਇਸ ਨੂੰ ਜੂਹ-ਬੰਦ ਨਹੀਂ ਕੀਤਾ ਗਿਆ।

8. **ਐਸ.ਐਸ. ਕੁਟਸੰਗ (ਪਹਿਲੀ ਯਾਤਰਾ)** : 7 ਨਵੰਬਰ 1914 ਨੂੰ ਬੂਟਾ ਸਿੰਘ ਪੁੱਤਰ ਭੋਲਾ ਸਿੰਘ, ਪੀਨਾਂਗ ਤੋਂ ਇਸ ਰਾਹੀਂ ਪਰਤਆ। ਜਿਸ ਨੂੰ ਜੂਹ-ਬੰਦ ਨਹੀਂ ਕੀਤਾ ਗਿਆ।

9. **ਐਸ.ਐਸ. ਕੁਮਸੰਗ** : 11 ਨਵੰਬਰ 1914 ਨੂੰ ਬੰਤਾ ਸਿੰਘ ਪੁੱਤਰ ਨਰੈਣ ਸਿੰਘ, ਹਾਂਗਕਾਂਗ ਤੋਂ ਅਤੇ ਗੰਡਾ ਸਿੰਘ ਪੁੱਤਰ ਜਵਾਲਾ ਸਿੰਘ, ਵੈਨਕੂਵਰ ਤੋਂ ਵਾਪਿਸ ਪਰਤੇ। ਇਨ੍ਹਾਂ ਦੋਹਾਂ ਨੂੰ ਜੂਹ-ਬੰਦ ਨਹੀਂ ਕੀਤਾ ਗਿਆ।

10. **ਐਸ.ਐਸ. ਯਸਾਕੀਮਾਰੂ** : 20 ਨਵੰਬਰ 1914 ਨੂੰ ਚੈਂਚਲ ਸਿੰਘ ਪੁੱਤਰ ਹੀਰਾ ਸਿੰਘ, ਹੰਕਾਓ ਤੋਂ ਅਤੇ ਸੋਹਣ ਸਿੰਘ ਪੁੱਤਰ ਲਹਿਣਾ ਸਿੰਘ ਸ਼ੰਘਾਈ ਤੋਂ ਆਏ ਜਿਨ੍ਹਾਂ ਨੂੰ 17 ਫਰਵਰੀ 1915 ਦੇ ਹੁਕਮ ਨਾਲ ਜੂਹ ਬੰਦ ਕੀਤਾ ਗਿਆ।

11. **ਐਸ.ਐਸ. ਸਲੇਮੀਆ ਮਾਰੂ** : 20 ਨਵੰਬਰ 1914 ਨੂੰ ਗੁਰਦਿੱਤ ਸਿੰਘ ਪੁੱਤਰ ਗੁਰਮੁੱਖ ਸਿੰਘ, ਆਕਲੈਂਡ ਕੈਲੇਫੋਰਨੀਆ 4 ਸਾਲ ਰਹਿਣ ਉਪਰੰਤ ਆਇਆ।

12. **ਐਸ.ਐਸ. ਆਸਟਰੇਲੀਅਨ** : ਇਸ ਜਹਾਜ਼ ਰਾਹੀਂ ਆਉਣ ਵਾਲੇ ਯਾਤਰੀ 17, 20 ਅਤੇ 21 ਦਸੰਬਰ, 1914 ਨੂੰ ਲੁਧਿਆਣੇ ਪੁੱਜੇ। ਜਿਨ੍ਹਾਂ ਵਿਚ ਆਤਮਾ ਸਿੰਘ ਪੁੱਤਰ ਦਾਰਾ ਸਿੰਘ 6 ਸਾਲ ਕੈਨੇਡਾ, ਚੰਦਾ ਸਿੰਘ ਪੁੱਤਰ ਨਿਹਾਲ ਸਿੰਘ 1 ਸਾਲ ਕੈਨੇਡਾ, ਮਿੱਤ ਸਿੰਘ ਪੁੱਤਰ ਜੀਵਨ ਸਿੰਘ 6 ਸਾਲ ਸ਼ੰਘਾਈ, ਨਰੈਣ ਸਿੰਘ ਪੁੱਤਰ ਬਿਸ਼ਨ ਸਿੰਘ 6 ਸਾਲ ਕੈਨੇਡਾ ਰਹਿਣ ਉਪਰੰਤ ਹਿੰਦ ਪਰਤੇ। ਜਿਨ੍ਹਾਂ ਨੂੰ 11 ਫਰਵਰੀ 1915 ਦੇ ਹੁਕਮ ਅਨੁਸਾਰ ਜੂਹ ਬੰਦ ਕੀਤਾ ਗਿਆ।

13. **ਐਸ.ਐਸ. ਕੁਮਸੰਗ** : 8 ਜਨਵਰੀ, 1915 ਨੂੰ ਉਮਰਾ ਪੁੱਤਰ ਮਿਸ਼ਰੀ ਸ਼ਾਹ ਇਸ

ਜਹਾਜ਼ ਰਾਹੀਂ ਹਿੰਦ ਵਾਪਿਸ ਆਇਆ। ਜੂਹ-ਬੰਦ ਨਹੀਂ ਕੀਤਾ ਗਿਆ।

14. **ਲੋਪੇਜ ਅਤੇ ਕਿਸਟਾਨਾਮਾਰੂ** : 8 ਜਨਵਰੀ, 1915 ਨੂੰ ਇਸ ਜਹਾਜ਼ ਰਾਹੀਂ ਮੰਗਲ ਸਿੰਘ ਪੁੱਤਰ ਸ਼ੀਹਾਂ ਸਿੰਘ ਮਨੀਲਾ ਤੋਂ ਵਾਪਿਸ ਪਰਤਿਆ। ਜਿਸ ਨੂੰ 14 ਜਨਵਰੀ 1915 ਦੇ ਹੁਕਮ ਨਾਲ ਪਿੰਡ ਵਿਚ ਜੂਹ-ਬੰਦ ਕੀਤਾ ਗਿਆ।

15. **ਐਸ.ਐਸ. ਤੋਸ਼ਾਮਾਰੂ (ਦੂਜੀ ਯਾਤਰਾ)** : 17 ਜਨਵਰੀ 1915 ਨੂੰ ਇਸ ਜਹਾਜ਼ ਰਾਹੀਂ ਜਵਾਲਾ ਸਿੰਘ ਪੁੱਤਰ ਨੱਥਾ ਸਿੰਘ, ਤਾਰਾ ਸਿੰਘ ਪੁੱਤਰ ਨਿਹਾਲ ਸਿੰਘ ਦੋਵੇਂ 1-1 ਸਾਲ ਸ਼ੰਘਾਈ ਅਤੇ ਕਿਰਪਾ ਸਿੰਘ ਪੁੱਤਰ ਪਾਲ ਸਿੰਘ 2 ਸਾਲ ਸ਼ੰਘਾਈ ਰਹਿਣ ਪਿੱਛੋਂ ਵਾਪਿਸ ਆਏ ਜਿਨ੍ਹਾਂ ਨੂੰ 20 ਜਨਵਰੀ 1915 ਦੇ ਹੁਕਮ ਅਨੁਸਾਰ ਪਿੰਡਾਂ ਵਿਚ ਜੂਹ-ਬੰਦ ਕਰ ਦਿੱਤਾ ਗਿਆ।

16. **ਐਸ.ਐਸ. ਨਾਮਸੰਗ (ਦੂਜੀ ਯਾਤਰਾ)** : 23 ਜਨਵਰੀ 1915 ਨੂੰ ਹਿੰਦ ਪੁੱਜਣ ਵਾਲੇ ਇਸ ਜਹਾਜ਼ ਵਿਚ

ੳ) ਚੇਂਚਲ ਸਿੰਘ ਪੁੱਤਰ ਬੂੜ ਸਿੰਘ - ਸ਼ੰਘਾਈ 2 ਸਾਲ, ਕੈਲੇਫੋਰਨੀਆ ਡੇਢ ਸਾਲ, ਕੈਨੇਡਾ 3 ਸਾਲ ਰਹਿਣ ਪਿਛੋਂ ਪਰਤਿਆ। ਜਿਸ ਨੂੰ 23 ਜਨਵਰੀ, 1915 ਦੇ ਹੁਕਮ ਨਾਲ ਜੂਹ-ਬੰਦ ਕੀਤਾ ਗਿਆ।

ਅ) ਅੱਲਾ ਦਿੱਤਾ ਪੁੱਤਰ ਠੂਠਾ - ਹਾਂਗਕਾਂਗ/ਸ਼ੰਘਾਈ ਡੇਢ ਸਾਲ।

ੲ) ਉਜਾਗਰ ਸਿੰਘ ਪੁੱਤਰ ਜਵੰਦ ਸਿੰਘ - ਸ਼ੰਘਾਈ 10 ਸਾਲ।

ਸ) ਬਦਰ ਦੀਨ ਪੁੱਤਰ ਗੁਲਾਮ ਮੁਹੰਮਦ - ਸ਼ੰਘਾਈ 5 ਸਾਲ।

ਹ) ਭਗਤ ਸਿੰਘ ਪੁੱਤਰ ਹੇਮ ਸਿੰਘ - ਹਾਂਗਕਾਂਗ 10 ਮਹੀਨੇ, ਬ੍ਰਿਟਿਸ਼ ਕੋਲੰਬੀਆ ਸਾਢੇ 6 ਸਾਲ।

ਕ) ਜਵੰਦ ਸਿੰਘ ਪੁੱਤਰ ਉਤਮ ਸਿੰਘ - ਹਾਂਗਕਾਂਗ 10 ਮਹੀਨੇ, ਬ੍ਰਿਟਿਸ਼ ਕੋਲੰਬੀਆ ਸਾਢੇ 6 ਸਾਲ।

ਖ) ਕਾਲਾ ਸਿੰਘ ਪੁੱਤਰ ਘਸੀਟਾ ਸਿੰਘ - ਹਾਂਗਕਾਂਗ 4 ਸਾਲ, ਮਨੀਲਾ ਢਾਈ ਸਾਲ, ਅਮਰੀਕਾ ਡੇਢ ਸਾਲ, ਕੈਨੇਡਾ ਸਾਢੇ 4 ਸਾਲ।

ਗ) ਮੂਲਾ ਸਿੰਘ ਪੁੱਤਰ ਕਿਸ਼ਨ ਸਿੰਘ - ਸ਼ੰਘਾਈ 2 ਸਾਲ, ਨਾਨਕਿਨ ਡੇਢ ਸਾਲ

ਘ) ਸ਼ਹਾਬੁਦੀਨ ਪੁੱਤਰ ਫੌਜਦਾਰ ਖਾਨ - ਸ਼ੰਘਾਈ 11 ਸਾਲ, ਪਰਤੇ। ਜਿਨ੍ਹਾਂ ਨੂੰ 28 ਜਨਵਰੀ 1915 ਦੇ ਹੁਕਮ ਅਨੁਸਾਰ ਪਿੰਡਾਂ ਵਿਚ ਜੂਹ-ਬੰਦ ਕਰ ਦਿੱਤਾ ਗਿਆ।

ਙ) ਬੂੜ ਸਿੰਘ ਪੁੱਤਰ ਮਿੱਤ ਸਿੰਘ - ਪੀਨਾਂਗ ਤੋਂ ਵਾਪਿਸ ਪਰਤਿਆ, ਜੂਹ-ਬੰਦ ਨਹੀਂ ਕੀਤਾ ਗਿਆ।

17. **ਐਸ.ਐਸ. ਕੁਟਸੰਗ (ਦੂਜੀ ਯਾਤਰਾ)** : 28 ਜਨਵਰੀ 1915 ਨੂੰ ਹਿੰਦ ਪਰਤਿਆ। ਇਸ ਵਿਚ

ੳ) ਅਤਰ ਸਿੰਘ ਪੁੱਤਰ ਦੇਵਾ ਸਿੰਘ - ਸ਼ੰਘਾਈ ਤੋਂ 5 ਫਰਵਰੀ, 1915 ਦੇ ਹੁਕਮ ਨਾਲ ਜੂਹ-ਬੰਦ ਕੀਤਾ ਗਿਆ।

ਅ) ਕੇਹਰ ਸਿੰਘ ਪੁੱਤਰ ਨਿਹਾਲ ਸਿੰਘ - ਸ਼ੰਘਾਈ ਤੋਂ, ਜੂਹ ਬੰਦ ਨਹੀਂ ਕੀਤਾ ਗਿਆ।

ੲ) ਸਦਰਦੀਨ ਪੁੱਤਰ ਗੁਲਾਬ – ਸ਼ੰਘਾਈ ਤੋਂ, ਜੂਹ ਬੰਦ ਨਹੀਂ ਕੀਤਾ ਗਿਆ।

18. **ਐਸ.ਐਸ. ਸਨੁਕੀਮਾਰੂ (ਦੂਜੀ ਯਾਤਰਾ)** : 30 ਜਨਵਰੀ 1915 ਨੂੰ ਹਿੰਦ ਪੁੱਜਾ। ਇਸ ਵਿਚ ਈਸ਼ਰ ਪੁੱਤਰ ਅਰੂੜਾ ਪੀਨਾਂਗ ਤੋਂ ਆਇਆ। ਇਸ ਉਪਰ ਸਖ਼ਤ ਨਜ਼ਰ ਰੱਖਣ ਉਪਰੰਤ 16 ਫਰਵਰੀ 1915 ਨੂੰ ਜੂਹ ਬੰਦ ਕਰਨ ਦਾ ਹੁਕਮ ਹੋਇਆ।

**ਲਾਹੌਰ ਸਾਜ਼ਿਸ ਮੁਕੱਦਮੇ ਵਿਚ ਸ਼ਾਮਿਲ ਗ਼ਦਰੀ :-**

1. **ਗੁਰਦਿੱਤ ਸਿੰਘ ਪੁੱਤਰ ਗੁਰਮੁਖ ਸਿੰਘ (ਲੜੀ ਨੰ:18)** : 20 ਨਵੰਬਰ 1914 ਨੂੰ ਵਿਸ਼ਣੂੰ ਗਣੇਸ਼ ਪਿੰਗਲੇ, ਬਲਵੰਤ ਸਿੰਘ ਸਠਿਆਲਾ ਅਤੇ ਵਸਾਵਾ ਸਿੰਘ ਨਾਲ ਸਲੇਮੀਆਂ ਤੇ ਹਿੰਦ ਪੁੱਜਾ। ਇਸ ਨੂੰ ਪਿੰਡ ਵਿਚ ਜੂਹ ਬੰਦ ਕਰ ਦਿੱਤਾ ਗਿਆ ਅਤੇ 19 ਫਰਵਰੀ 1915 ਨੂੰ ਪੁਲਿਸ ਛਾਪੇ ਦੌਰਾਨ ਲਾਹੌਰ, ਘਰ ਨੰ:1 ਵਿਚੋਂ ਗ੍ਰਿਫ਼ਤਾਰ ਕਰਕੇ ਲਾਹੌਰ ਸਾਜਿਸ਼ ਮੁੱਕਦਮੇ ਵਿਚ ਸ਼ਾਮਿਲ ਕਰ ਦਿੱਤਾ ਗਿਆ।

13 ਸਤੰਬਰ 1915 ਦੇ ਫੈਸਲੇ ਅਨੁਸਾਰ ਤਾਜੀਰਾਤੇ ਹਿੰਦ ਦੀ ਧਾਰਾ 121, 121 ਦੇ ਤਹਿਤ ਜਾਇਦਾਦ ਜ਼ਬਤ ਅਤੇ ਉਮਰ ਕੈਦ ਦੀ ਸਜਾ ਸੁਣਾਈ ਗਈ ਜੋ ਮੁੜ ਵਿਚਾਰਨ ਤੇ 10 ਸਾਲ ਦੀ ਕੈਦ ਤੱਕ ਸੀਮਤ ਕਰ ਦਿੱਤੀ ਗਈ।

2. **ਇੰਦਰ ਸਿੰਘ ਪੁੱਤਰ ਮੂਲਾ ਸਿੰਘ (ਲੜੀ ਨੰ:30)** : 10-12 ਸਾਲ ਕੈਨੇਡਾ ਰਹਿਣ ਉਪਰੰਤ 'ਕੋਰੀਆ' ਜਹਾਜ਼ ਰਾਹੀਂ ਨਾਗਾਸਾਕੀ ਪੁੱਜਾ। ਨਾਗਾਸਾਕੀ ਤੋਂ ਸ਼ੰਘਾਈ ਅਤੇ ਸ਼ੰਘਾਈ ਤੋਂ ਕਲੱਕਤੇ ਪਹੁੰਚਣ ਲਈ ਵਰਤੇ ਜਹਾਜ਼ ਬਾਰੇ ਕੋਈ ਜਾਣਕਾਰੀ ਨਹੀਂ ਰੱਖਦਾ। ਵਾਅਦਾ ਮੁਆਫ਼ ਗਵਾਹ ਅਨੁਸਾਰ 11 ਜਨਵਰੀ 1915 ਨੂੰ ਨਾਨਕ ਸਿੰਘ ਦੇ ਚੁਬਾਰੇ ਵਿਚ ਹੋਈ ਮੀਟਿੰਗ ਵਿਚ ਸ਼ਾਮਿਲ ਹੋਣ ਤੋਂ ਇਲਾਵਾ ਤਰਨ ਤਾਰਨ ਅਮਾਵਸ ਮੇਲੇ ਅਤੇ ਨਨਕਾਣਾ ਸਾਹਿਬ ਦੇ ਮੇਲੇ ਤੇ ਹਾਜ਼ਰ ਸੀ ਜੋ ਗ਼ਦਰ ਸਰਗਰਮੀਆਂ ਲਈ ਇੱਕਠੇ ਹੋਣ ਦੇ ਸਥਾਨ ਨਿਸ਼ਚਿਤ ਕੀਤੇ ਗਏ ਸਨ। ਫੈਸਲੇ ਅਨੁਸਾਰ ਤਾਜੀਰਾਤੇ ਹਿੰਦ ਦੀ ਧਾਰਾ 121, 121 ਏ ਤਹਿਤ ਉਮਰ ਕੈਦ ਅਤੇ ਜਾਇਦਾਦ ਜ਼ਬਤ ਦੀ ਸਜ਼ਾ ਸੁਣਾਈ ਗਈ ਜੋ ਮੁੜ ਵਿਚਾਰਨ ਤੇ 10 ਸਾਲ ਦੀ ਕੈਦ ਤੇ ਸੀਮਤ ਕਰ ਦਿੱਤੀ ਗਈ।

3. **ਜਗਤ ਸਿੰਘ ਪੁੱਤਰ ਅਰੂੜ ਸਿੰਘ (ਲੜੀ ਨੰ:32)** : ਭਾਈ ਜਗਤ ਸਿੰਘ, ਸ. ਅਰੂੜ ਸਿੰਘ ਅਤੇ ਮਾਤਾ ਗੁਲਾਬ ਕੌਰ ਦੀ ਸੰਤਾਨ ਸਨ। 20 ਸਾਲ ਦੀ ਉਮਰ ਤੱਕ ਪਿਤਾ ਪੁਰਖੀ ਖੇਤੀ ਦਾ ਧੰਦਾ ਕਰਨ ਉਪਰੰਤ ਰਸਾਲਾ ਨੰ: 30 ਵਿਚ ਭਰਤੀ ਹੋ ਗਏ। 2 ਸਾਲ ਪਿਛੋਂ ਨੌਕਰੀ ਤੋਂ ਨਾਂ ਕਟਵਾ ਲਿਆ। ਸਭ ਤੋਂ ਪਹਿਲਾਂ ਚੀਨ ਜਾ ਕੇ ਪਹਿਰੇਦਾਰੀ ਕੀਤੀ ਅਤੇ ਫਿਰ ਕੈਨੇਡਾ ਚਲੇ ਗਏ। ਕੈਨੇਡਾ ਦੀ ਧਰਤੀ ਤੇ ਬਹੁਤ ਸਾਰੇ ਕਿਰਤੀ, ਕਿਰਤ ਦੇ ਨਾਲ ਆਜ਼ਾਦੀ ਦੀ ਸਿੱਖਿਆ ਗ੍ਰਹਿਣ ਕਰ ਰਹੇ ਸਨ। ਆਪ ਨੇ ਵੀ ਇਹ ਸਿੱਖਿਆ ਪ੍ਰਾਪਤ ਕੀਤੀ। ਟਰੇਂਜਰ ਮਿੱਲ ਦੇ ਕਾਰਖਾਨੇ ਵਿਚ 7 ਸਾਲ ਨੌਕਰੀ ਕਰਦੇ ਰਹੇ, 300 ਹਿੰਦੀਆਂ ਨੇ ਮਿਲ ਕੇ ਸ਼ਹਿਰ ਵਿਚ ਗੁਰਦੁਆਰਾ ਬਣਾਇਆ ਜਿਸ ਦੀ 7 ਮੈਂਬਰੀ ਪ੍ਰਬੰਧਕ ਕਮੇਟੀ ਵਿਚ ਆਪ ਵੀ ਸ਼ਾਮਿਲ ਸਨ। 1914-15 ਦੇ ਯੁੱਗ ਸਮੇਂ ਆਜ਼ਾਦੀ ਪਸੰਦ 125 ਸੱਜਣਾਂ ਦੇ ਪਹਿਲੇ ਜਥੇ ਨਾਲ ਹਿੰਦ ਪਰਤੇ। ਕਿਰਪਾਲ ਸਿੰਘ ਦੀ ਗ਼ਦਾਰੀ ਕਾਰਨ ਹੋਈ ਫੜੋ-ਫੜੀ ਵਿਚੋਂ ਆਪ ਬਚ ਨਿਕਲੇ। ਜਿਸ ਵਕਤ ਆਪ ਸਰਗੋਧੇ ਗਏ ਤਾਂ ਉਥੇ ਪਕੜੇ ਗਏ। ਰਿਸਾਲਦਾਰ ਗੰਡਾ ਸਿੰਘ ਦੇ ਬਿਆਨ ਅਨੁਸਾਰ ਰਾਜਿੰਦਰ ਸਿੰਘ ਨੇ 21 ਫਰਵਰੀ 1915 ਨੂੰ ਜਗਤ ਸਿੰਘ, ਹਰਨਾਮ ਸਿੰਘ ਅਤੇ ਕਰਤਾਰ ਸਿੰਘ ਸਰਾਭਾ ਦੇ ਆਉਣ ਬਾਰੇ ਦੱਸਿਆ ਤਾਂ ਉਸ ਨੇ ਕਮਾਂਡਿੰਗ ਅਫਸਰ ਨੂੰ ਉਸੇ

ਦਿਨ ਸੂਚਿਤ ਕੀਤਾ ਅਤੇ ਪੁਲਿਸ ਕਪਤਾਨ ਸਰਗੋਧਾ ਨੂੰ 28 ਫਰਵਰੀ ਨੂੰ ਜਾਣਕਾਰੀ ਦਿੱਤੀ ਗਈ। ਇਨ੍ਹਾਂ ਤਿੰਨਾਂ ਨੂੰ 2 ਮਾਰਚ ਨੂੰ ਚੱਕ ਨੰ:5 ਸਰਗੋਧੇ ਤੋਂ ਗ੍ਰਿਫ਼ਤਾਰ ਕਰ ਕੇ ਲਾਹੌਰ ਸਾਜਿਸ਼ ਮੁਕੱਦਮੇ ਵਿਚ ਸ਼ਾਮਿਲ ਕੀਤਾ ਗਿਆ। ਫੈਸਲੇ ਅਨੁਸਾਰ ਤਾਜੀਰਾਤੇ ਹਿੰਦ ਦੀ ਧਾਰਾ 121, 121ਏ, 122, 131, 132, 124ਏ, 395, 396, 397, 398, 109 ਅਧੀਨ ਮੌਤ ਅਤੇ ਜਾਇਦਾਦ ਜ਼ਬਤ ਦੀ ਸਜ਼ਾ ਸੁਣਾਈ ਗਈ।

4. **ਜਵੰਦ ਸਿੰਘ ਪੁੱਤਰ ਉਤਮ ਸਿੰਘ (ਲੜੀ ਨੰ:34)** : 23 ਜਨਵਰੀ 1915 'ਨਾਮਸੰਗ' ਜਹਾਜ਼ ਰਾਹੀਂ 23 ਜਨਵਰੀ 1915 ਨੂੰ ਹਿੰਦ ਪੁੱਜਾ ਅਤੇ 28 ਜਨਵਰੀ 1915 ਨੂੰ ਜੂਹ-ਬੰਦ ਕਰ ਦਿੱਤਾ ਗਿਆ। 19 ਫਰਵਰੀ 1915 ਨੂੰ ਲਾਹੌਰ ਦੇ ਘਰ ਨੰ:1 ਤੋਂ ਗ੍ਰਿਫ਼ਤਾਰ ਕਰਕੇ ਲਾਹੌਰ ਸਾਜਿਸ਼ ਮੁਕੱਦਮੇ ਵਿਚ ਸ਼ਾਮਿਲ ਕੀਤਾ ਗਿਆ। ਫੈਸਲੇ ਅਨੁਸਾਰ ਤਾਜੀਰਾਤੇ ਹਿੰਦ ਦੀ ਧਾਰਾ 121, 121 ਏ ਉਮਰ ਕੈਦ ਅਤੇ ਜਾਇਦਾਦ ਜ਼ਬਤ ਦੀ ਸਜ਼ਾ ਸੁਣਾਈ ਗਈ। ਜੋ ਮੁੜ ਵਿਚਾਰਨ ਤੇ 10 ਸਾਲ ਤੱਕ ਸੀਮਤ ਕਰ ਦਿੱਤੀ ਗਈ।

5. **ਕਾਲਾ ਸਿੰਘ ਪੁੱਤਰ ਘਸੀਟਾ ਸਿੰਘ (ਲੜੀ ਨੰ:37)** : 23 ਜਨਵਰੀ 1915 ਨੂੰ 'ਨਾਮਸੰਗ' ਜਹਾਜ਼ ਰਾਹੀਂ ਹਿੰਦ ਪੁੱਜਣ ਤੇ 28 ਜਨਵਰੀ 1915 ਨੂੰ ਉਸ ਨੂੰ ਜੂਹ-ਬੰਦ ਕਰ ਦਿੱਤਾ ਗਿਆ।

19 ਫਰਵਰੀ 1915 ਨੂੰ ਲਾਹੌਰ ਦੇ ਘਰ ਨੰ:1 ਵਿਚੋਂ ਪੁਲਿਸ ਛਾਪੇ ਦੌਰਾਨ ਪਕੜਿਆ ਗਿਆ। ਲਾਹੌਰ ਸਾਜਿਸ਼ ਮੁਕੱਦਮੇ ਦੇ ਫੈਸਲੇ ਅਨੁਸਾਰ ਤਾਜੀਰਾਤੇ ਹਿੰਦ ਦੀ ਧਾਰਾ 121, 121ਏ ਤਹਿਤ ਉਮਰ ਕੈਦ ਅਤੇ ਜਾਇਦਾਦ ਜ਼ਬਤੀ ਦੀ ਸਜ਼ਾ ਹੋਈ। ਜੋ ਮੁੜ ਵਿਚਾਰਨ ਤੇ 10 ਸਾਲ ਦੀ ਕੈਦ ਤੱਕ ਸੀਮਤ ਕਰ ਦਿੱਤੀ ਗਈ।

6. **ਪਰੇਮ ਸਿੰਘ ਪੁੱਤਰ ਜੀਵਨ ਸਿੰਘ (ਲੜੀ ਨੰ. 61)** : ਫਰਾਰ।

## ਸਪਲੀਮੈਂਟਰੀ ਲਾਹੌਰ ਸਾਜਿਸ਼ ਮੁਕੱਦਮਾ

1. **ਬੁੱਢਾ ਸਿੰਘ ਪੁੱਤਰ ਈਸ਼ਰ ਸਿੰਘ (ਲੜੀ ਨੰ:8)** : 13 ਅਕਤੂਬਰ 1914 ਨੂੰ 'ਨਾਮਸੰਗ' ਜਹਾਜ਼ ਰਾਹੀਂ ਕਲਕੱਤੇ ਪੁੱਜਾ। 22 ਸਤੰਬਰ 1915 ਨੂੰ ਗ੍ਰਿਫ਼ਤਾਰ ਕਰਕੇ ਸਪਲੀਮੈਂਟਰੀ ਲਾਹੌਰ ਸਾਜਿਸ਼ ਮੁਕੱਦਮੇ ਵਿਚ ਸ਼ਾਮਲ ਕਰ ਲਿਆ ਗਿਆ। ਵਾਅਦਾ ਮੁਆਫ਼ ਗਵਾਹ ਸੁੰਦਰ ਸਿੰਘ ਅਨੁਸਾਰ ਦੋਸ਼ੀ ਸ਼ੰਘਾਈ ਵਿਚ ਚੌਕੀਦਾਰ ਸੀ। ਮੈਂ ਉਸ ਨੂੰ ਹਾਂਗਕਾਂਗ ਗੁਰਦੁਆਰੇ ਵਿਚ ਮਿਲਿਆ ਜਿਥੇ ਉਹ ਗ਼ਦਰ ਪਾਰਟੀ ਵਿਚ ਸ਼ਾਮਿਲ ਹੋ ਗਿਆ। 17 ਅਕਤੂਬਰ 1914 ਨੂੰ ਨਾਨਕ ਸਿੰਘ ਦੇ ਚੁਬਾਰੇ ਅਤੇ 26 ਨਵੰਬਰ ਦੀ ਝਾੜ ਸਾਹਿਬ ਹੋਈ ਮੀਟਿੰਗ ਵਿਚ ਸ਼ਾਮਲ ਹੋਇਆ।

30 ਮਾਰਚ 1916 ਦੇ ਫੈਸਲੇ ਅਨੁਸਾਰ ਉਸ ਨੂੰ ਤਾਜੀਰਾਤੇ ਹਿੰਦ ਦੀ ਧਾਰਾ 121 ਅਧੀਨ ਜਾਇਦਾਦ ਜ਼ਬਤੀ ਦੀ ਸਜ਼ਾ ਸੁਣਾਈ ਗਈ ਜੋ ਮੁੜ ਵਿਚਾਰਨ ਤੇ ਉਮਰ ਕੈਦ ਤੱਕ ਸੀਮਤ ਕਰ ਦਿੱਤੀ ਗਈ।

2. **ਗੰਡਾ ਸਿੰਘ ਉਰਫ਼ ਸੰਗਤ ਸਿੰਘ ਪੁੱਤਰ ਜਵਾਲਾ ਸਿੰਘ (ਲੜੀ ਨੰ:15)** : 11 ਨਵੰਬਰ 1914 ਨੂੰ 'ਕੁਮਸੰਗ' ਜਹਾਜ਼ ਰਾਹੀਂ ਵੈਨਕੂਵਰ ਤੋਂ ਹਿੰਦ ਪੁੱਜਣ ਤੇ ਹਜ਼ੂਰ ਸਾਹਿਬ ਫਰਜੀ ਨਾਂ ਹੇਠ ਰਹਿੰਦਾ ਰਿਹਾ। ਮੁਕੱਦਮੇ ਵਿਚ ਗੰਡਾ ਸਿੰਘ ਨਿਹੰਗ ਦੇ ਤੌਰ ਤੇ ਜਾਣਿਆ ਜਾਂਦਾ ਹੈ। ਵਾਅਦਾ ਮੁਆਫ਼ ਗਵਾਹ ਮੂਲਾ ਸਿੰਘ ਉਸ ਦੇ ਵਰਪਾਲੀ ਧਰਮਸ਼ਾਲਾ ਵਿਚ ਰਹਿਣ ਬਾਰੇ ਜਾਣਕਾਰੀ ਦਿੰਦਾ ਹੈ, ਜਿਥੇ ਕਰਤਾਰ ਸਿੰਘ ਸਰਾਭਾ, ਨਿਧਾਨ ਸਿੰਘ ਚੁੱਘਾ

ਅਤੇ ਹੋਰ ਗ਼ਦਰੀਆਂ ਨੇ ਬੰਬ ਬਣਾਉਣ ਅਤੇ ਡਾਕੇ ਮਾਰਨ ਸਬੰਧੀ ਵਿਚਾਰ ਕੀਤੀ।

ਮੁਕੱਦਮੇ ਦੇ ਫੈਸਲੇ ਅਨੁਸਾਰ ਉਸ ਨੂੰ ਤਾਜੀਰਾਤੇ ਹਿੰਦ ਦੀ ਧਾਰਾ 121 ਅਧੀਨ ਉਮਰ ਕੈਦ ਅਤੇ ਜਾਇਦਾਦ ਜਬਤੀ ਦੀ ਸਜ਼ਾ ਸੁਣਾਈ ਗਈ ਜੋ ਬਾਅਦ ਵਿਚ ਉਮਰ ਕੈਦ ਤੱਕ ਸੀਮਤ ਕਰ ਦਿੱਤੀ ਗਈ।

3. **ਗੰਡਾ ਸਿੰਘ ਪੁੱਤਰ ਲਹਿਣਾ ਸਿੰਘ (ਲੜੀ ਨੰ:27)** : ਖੁਦ ਸ਼ੰਘਾਈ ਤੋਂ ਆਉਣ ਬਾਰੇ ਦੱਸਦਾ ਹੈ ਪਰੰਤੂ ਜਹਾਜ਼ ਦੇ ਨਾਂ ਤੋਂ ਅਣਜਾਣ ਹੈ। ਮਿਸਟਰ ਸਲੈਟਰੀ ਅਨੁਸਾਰ ਉਹ 'ਮਸ਼ੀਮਾਮਾਰੂ' ਜਹਾਜ਼ ਰਾਹੀਂ 25 ਅਕਤੂਬਰ 1914 ਨੂੰ ਕੋਲੰਬੋ ਪੁੱਜਾ। 24 ਨਵੰਬਰ 1914 ਨੂੰ ਗ੍ਰਿਫ਼ਤਾਰ ਕੀਤਾ ਗਿਆ ਅਤੇ 2 ਦਸੰਬਰ 1914 ਨੂੰ ਹਿੰਦ ਅੰਤਰ ਪ੍ਰਵੇਸ਼ ਐਕਟ 1914 ਅਧੀਨ ਕੈਂਬਲਪੁਰ ਜੇਲ੍ਹ ਵਿਚ ਨਜ਼ਰਬੰਦ ਕਰ ਦਿੱਤਾ ਗਿਆ।

4. **ਹਰਨਾਮ ਸਿੰਘ ਪੁੱਤਰ ਆਸਾ ਸਿੰਘ (ਲੜੀ ਨੰ:27)** : ਭਗੌੜਾ, ਗ੍ਰਿਫ਼ਤਾਰੀ ਉਪਰੰਤ ਮੁਕੱਦਮਾ ਵਾਪਸ ਲੈ ਲਿਆ ਗਿਆ।

5. **ਕੇਸਰ ਸਿੰਘ ਪੁੱਤਰ ਮੰਗਲ ਸਿੰਘ (ਲੜੀ ਨੰ:45)** : 25 ਅਕਤੂਬਰ 1914 ਨੂੰ ਸ਼ੰਘਾਈ ਤੋਂ 'ਮਸ਼ੀਮਾਮਾਰੂ' ਜਹਾਜ਼ ਰਾਹੀਂ ਕੋਲੰਬੋ ਪੁੱਜਾ। 14 ਸਤੰਬਰ 1915 ਨੂੰ ਗ੍ਰਿਫ਼ਤਾਰ ਕਰ ਕੇ ਸਪਲੀਮੈਂਟਰੀ ਲਾਹੌਰ ਸਾਜਿਸ਼ ਮੁਕੱਦਮੇ ਵਿਚ ਸ਼ਾਮਿਲ ਕਰ ਲਿਆ ਗਿਆ। ਉਸ ਉਪਰ 26 ਨਵੰਬਰ ਝਾੜ ਸਾਹਿਬ ਮੀਟਿੰਗ ਵਿਚ ਸ਼ਾਮਿਲ ਹੋਣ ਅਤੇ ਗ਼ਦਰ ਬਾਰੇ ਵਿਚਾਰ ਪੇਸ਼ ਕਰਨ ਦਾ ਦੋਸ਼ ਹੈ।

ਫੈਸਲੇ ਅਨੁਸਾਰ ਉਸ ਨੂੰ ਤਾਜੀਰਾਤੇ ਹਿੰਦ ਦੀ ਧਾਰਾ 121 ਅਧੀਨ, 7 ਸਾਲ ਕੈਦ ਦੀ ਸਜ਼ਾ ਸੁਣਾਈ ਗਈ।

6. **ਮੰਗਲ ਸਿੰਘ ਪੁੱਤਰ ਜਵੰਦ ਸਿੰਘ (ਲੜੀ ਨੰ:55)** : 12 ਸਤੰਬਰ 1915 ਨੂੰ ਗ੍ਰਿਫ਼ਤਾਰ ਕੀਤਾ ਗਿਆ। ਮੁਕੱਦਮੇ ਦੌਰਾਨ ਵਾਅਦਾ ਮੁਆਫ ਗਵਾਹ ਨੱਥਾ ਸਿੰਘ, ਉਸ ਦੇ 26 ਨਵੰਬਰ ਦੀ ਝਾੜ ਸਾਹਿਬ ਮੀਟਿੰਗ ਵਿਚ ਸ਼ਾਮਿਲ ਹੋਣ ਬਾਰੇ ਜਾਣਕਾਰੀ ਦਿੰਦਾ ਹੈ। ਗਵਾਹ ਕਾਲਾ ਸਿੰਘ ਅਨੁਸਾਰ ਝਾੜ ਸਾਹਿਬ ਮੀਟਿੰਗ ਵਿਚ ਦੋਸ਼ੀ ਨੇ ਗ਼ਦਰ ਗੂੰਜ ਪੜ੍ਹ ਕੇ ਸੁਣਾਈ।

ਮੁਕੱਦਮੇ ਦੇ ਫੈਸਲੇ ਅਨੁਸਾਰ ਸ਼ੱਕ ਦੇ ਆਧਾਰ ਤੇ ਬਰੀ ਕਰ ਦਿੱਤਾ ਗਿਆ।

7. **ਪ੍ਰੇਮ ਸਿੰਘ ਪੁੱਤਰ ਜੀਵਨ ਸਿੰਘ (ਲੜੀ ਨੰ:67)** : ਫਰਾਰ।

8. **ਸਾਧੂ ਸਿੰਘ ਪੁੱਤਰ ਸ਼ੇਰ ਸਿੰਘ (ਲੜੀ ਨੰ. 73)** : ਸਾਂਨਫਰਾਂਸਿਸਕੋ ਤੋਂ ਕੋਰੀਆ ਜਹਾਜ਼ ਰਾਹੀਂ ਹਿੰਦ ਵਾਪਿਸ ਪਰਤਣ ਸਮੇਂ ਰਸਤੇ ਵਿਚ ਨਿਧਾਨ ਸਿੰਘ ਚੁੱਘਾ ਨਾਲ ਸ਼ੰਘਾਈ ਉਤਰ ਗਿਆ ਅਤੇ ਉਥੋਂ ਫਿਰ ਜਾਰਡਨ ਕੰਪਨੀ ਦੀ ਕਿਸ਼ਤੀ ਰਾਹੀਂ ਹਿੰਦ ਪਹੁੰਚਿਆ। ਜਿਥੇ 12 ਸਤੰਬਰ 1915 ਨੂੰ ਗ੍ਰਿਫ਼ਤਾਰ ਕਰ ਕੇ ਸਪਲੀਮੈਂਟਰੀ ਲਾਹੌਰ ਸਾਜਿਸ਼ ਮੁਕੱਦਮੇ ਵਿਚ ਸ਼ਾਮਿਲ ਕਰ ਲਿਆ ਗਿਆ। ਸ਼ੱਕ ਦੇ ਆਧਾਰ ਤੇ ਬਰੀ ਕਰ ਦਿੱਤਾ ਗਿਆ।

## ਪੱਧਰੀ ਕਤਲ ਮੁਕੱਦਮਾ

ਇਸ ਕਤਲ ਮੁਕੱਦਮੇ ਵਿੱਚ ਮੁੱਖ ਭੂਮਿਕਾ ਪਰੇਮ ਸਿੰਘ ਸੁਰ ਸਿੰਘ ਦੀ ਸੀ। ਇਸ ਦਾ ਜਨਮ ਸਰਦਾਰ ਸੀਵਨ ਸਿੰਘ ਦੇ ਘਰ ਬੀਬੀ ਕਰਮ ਕੌਰ ਦੀ ਕੁਖੋਂ ਹੋਇਆ। 1903 ਵਿਚ ਆਪ ਮਲਾਇਆ ਚਲੇ ਗਏ ਅਤੇ ਉਥੋਂ ਫਿਰ ਹਾਂਗਕਾਂਗ ਜਾ ਕੇ ਕੰਮ ਕਰਨ ਲੱਗ ਪਏ। ਪਰੇਮ

ਸਿੰਘ ਦੀ ਇਨਕਲਾਬੀ ਲਗਨ ਆਪਣੇ ਆਪ ਵਿਚ ਇਕ ਮਿਸਾਲ ਸੀ। ਇਕ ਵਾਰ ਆਪ ਲੁਧਿਆਣੇ ਤੋਂ ਖੋਤੇ ਗ਼ਦਰੀ ਸਾਹਿਤ ਦੇ ਲੱਦ ਕੇ, ਸਾਹਿਤ ਵੰਡਦੇ-ਵੰਡਦੇ ਘੁਮਿਆਰ ਦੇ ਭੇਸ ਵਿੱਚ ਦਿੱਲੀ ਜਾ ਪਹੁੰਚੇ। 2 ਫਰਵਰੀ 1915 ਨੂੰ ਚੱਬੇ ਪਿੰਡ ਦੇ ਡਾਕੇ, 12 ਜੂਨ 1915 ਨੂੰ ਵੱਲੇ ਨਹਿਰ ਦੇ ਪੁੱਲ ਦੀ ਪੁਲਿਸ ਟੁਕੜੀ ਤੇ ਹਮਲਾ, 19 ਜੂਨ 1915 ਨੂੰ ਸੈਹਿਸਰੇ ਦੇ ਜੈਲਦਾਰ ਈਸ਼ਰ ਸਿੰਘ ਤੇ ਹਮਲਾ, ਕਪੂਰ ਸਿੰਘ ਪੱਧਰੀ ਦਾ ਕਤਲ ਅਤੇ 23ਵੇਂ ਰਸਾਲੇ ਦੇ **ਸੈਨਿਕਾਂ** ਨੂੰ ਗ਼ਦਰ **ਲਈ ਉਕਸਾਉਣ** ਵਿਚ ਆਪ ਨੇ ਸ਼ਲਾਘਾ ਯੋਗ ਕੰਮ ਕੀਤਾ। ਲਾਹੌਰ ਸਾਜਿਸ਼ ਮੁਕਦਮੇ ਅਤੇ ਸਪਲੀਮੈਂਟਰੀ ਲਾਹੌਰ ਸਾਜਿਸ਼ ਮੁਕੱਦਮੇ ਦਾ ਭਗੌੜਾ ਪੱਧਰੀ ਕਤਲ ਮੁਕੱਦਮੇ ਵਿਚ ਗ੍ਰਿਫ਼ਤਾਰ ਕਰ ਲਿਆ ਗਿਆ। ਤਾਜੀਰਾਤੇ ਹਿੰਦ ਦੀ ਧਾਰਾ 302, 398 ਅਧੀਨ ਸਜ਼ਾ-ਏ-ਮੌਤ ਸੁਣਾਈ ਗਈ। ਉਸ ਦੇ ਪਿਤਾ ਵਲੋਂ ਕੀਤੀ ਗਈ ਰਹਿਮ ਦੀ ਅਪੀਲ ਟ੍ਰਿਬਿਊਨਲ ਨੇ ਇਹ ਕਹਿੰਦਿਆਂ ਰੱਦ ਕਰ ਦਿੱਤੀ ਕਿ ਉਹ ਮਾਝਾ ਖੇਤਰ ਦਾ ਖ਼ਤਰਨਾਕ ਵਿਅਕਤੀ ਹੋਣ ਕਰਕੇ ਰਹਿਮ ਦਾ ਪਾਤਰ ਨਹੀਂ ਹੈ।

## ਪਹਿਲਾ ਬਰਮਾ ਸਾਜਿਸ਼ ਮੁਕੱਦਮਾ

ਇਹ ਮੁਕੱਦਮਾ 17 ਦੋਸ਼ੀਆਂ ਤੇ ਚਲਾਇਆ ਗਿਆ। ਜਿਸ ਵਿਚ 7 ਜੁਲਾਈ, 1916 ਨੂੰ ਫੈਸਲਾ ਸੁਣਾਉਂਦਿਆਂ ਅਦਾਲਤ ਨੇ 6 ਵਿਅਕਤੀਆਂ ਨੂੰ ਮੌਤ ਦੀ ਸਜ਼ਾ, 5 ਨੂੰ ਉਮਰ ਕੈਦ, 2 ਨੂੰ ਉਮਰ ਕੈਦ ਤੋਂ ਘੱਟ ਸਜਾਵਾਂ ਅਤੇ 4 ਦਾ ਮੁੱਕਦਮਾ ਖਾਰਜ ਕਰ ਦਿੱਤਾ ਗਿਆ। ਜਿਨ੍ਹਾਂ ਦਾ ਮੁਕੱਦਮਾ ਖਾਰਜ ਕੀਤਾ ਗਿਆ ਉਨ੍ਹਾਂ ਵਿਚ ਫਜਲ ਦੀਨ ਪੁੱਤਰ ਬੰਨੂ ਪਿੰਡ ਸੁਰ ਸਿੰਘ ਵੀ ਸ਼ਾਮਿਲ ਸੀ।

## ਸੁਰ ਸਿੰਘ ਦੇ ਹੋਰ ਗ਼ਦਰੀ

1. **ਹਰੀ ਸਿੰਘ ਪੁੱਤਰ ਚੂਹੜ ਸਿੰਘ** : 1917-18 ਵਿਚ ਚੀਨ ਚਲੇ ਗਏ, ਸ਼ੰਘਾਈ ਚੌਂਕੀਦਾਰ ਦੇ ਤੌਰ ਤੇ ਕੰਮ ਕਰਦੇ ਰਹੇ। ਸ਼ੰਘਾਈ ਦੀ ਗ਼ਦਰ ਪਾਰਟੀ ਵਿਚ ਆਗੂ ਰੋਲ ਅਦਾ ਕੀਤਾ। 9 ਅਪ੍ਰੈਲ 1927 ਨੂੰ ਦੁਸੰਧਾ ਸਿੰਘ ਮਾਨ ਦੇ ਘਰ ਹੋਈ ਗ਼ਦਰ ਮੀਟਿੰਗ ਵਿਚ ਭਾਗ ਲਿਆ। ਬੁੱਧ ਸਿੰਘ ਇੰਸਪੈਕਟਰ ਦੇ ਕਤਲ ਵਿਚ ਗ੍ਰਿਫ਼ਤਾਰ ਕਰ ਲਿਆ ਗਿਆ ਪਰੰਤੂ ਤੱਥਾਂ ਦੀ ਘਾਟ ਕਾਰਨ ਮੁਕੱਦਮਾ ਰੱਦ ਹੋ ਗਿਆ। 1927 ਦੇ ਅੰਤ ਵਿਚ 'ਸ਼ਮਸ਼ੇਰ-ਏ-ਹਿੰਦ' ਨਾਂ ਦੇ ਰਸਾਲੇ ਦੀ ਸ਼ੁਰੂਆਤ ਲਈ ਕੀਤੀ ਗਈ ਮੀਟਿੰਗ ਵਿਚ ਆਪ ਨੇ ਹਿੱਸਾ ਲਿਆ।

2. **ਹਰਨਾਮ ਸਿੰਘ ਪੁੱਤਰ ਊਧਮ ਸਿੰਘ** : 1916-17 ਵਿਚ ਚੀਨ ਚਲੇ ਗਏ ਅਤੇ ਉਥੇ ਚੌਂਕੀਦਾਰ ਦੇ ਤੌਰ ਤੇ ਨੌਕਰੀ ਕਰ ਲਈ। 1927-29 ਦੇ ਦਰਮਿਆਨ ਕੱਪੜਾ ਮਿੱਲ ਸ਼ੰਘਾਈ ਨੌਕਰੀ ਕਰਦੇ ਸਮੇਂ ਕਈ ਬਾਗੀਆਨਾਂ ਮੀਟਿੰਗਾਂ ਵਿਚ ਭਾਗ ਲਿਆ।

3. **ਇੰਦਰ ਸਿੰਘ ਪੁੱਤਰ ਪ੍ਰਤਾਪ ਸਿੰਘ** : ਸ਼ੰਘਾਈ ਵਿਚ ਗ਼ਦਰ ਪਾਰਟੀ ਦਾ ਮੈਂਬਰ ਸੀ। 1922 ਵਿਚ ਅਕਾਲੀ ਲਹਿਰ ਅਤੇ 1930 'ਚ ਕਾਂਗਰਸ ਦੀਆਂ ਸਰਗਰਮੀਆਂ ਵਿਚ ਵੀ ਭਾਗ ਲੈਂਦੇ ਰਹੇ।

4. **ਰੋਡਾ ਸਿੰਘ ਪੁੱਤਰ ਹਰਦਿੱਤ ਸਿੰਘ** : 1904 ਵਿਚ ਸ਼ੰਘਾਈ ਗਏ ਅਤੇ 5 ਸਾਲ ਚੌਂਕੀਦਾਰ ਦੇ ਤੌਰ ਤੇ ਕੰਮ ਕੀਤਾ। 1909-10 ਵਿਚ ਉਥੋਂ ਨਾਨਕਿੰਗ ਚਲੇ ਗਏ। ਅਪ੍ਰੈਲ 1927 ਵਿਚ ਐਮ.ਐਨ. ਰਾਓ ਦੇ ਸਵਾਗਤ ਲਈ ਬਣਾਈ ਕਮੇਟੀ ਵਿਚ ਆਪ ਨੂੰ ਸ਼ਾਮਲ ਕੀਤਾ ਗਿਆ।

5. **ਸ਼ਮਸ਼ੇਰ ਸਿੰਘ ਪੁੱਤਰ ਭਾਈ ਬਖਸ਼ੀਸ਼ ਸਿੰਘ** ਦਾ ਜਨਮ ਕੈਲੇਫੋਰਨੀਆ ਵਿਚ

ਹੋਇਆ। ਉਹ ਰਾਜਾ ਮਹਿੰਦਰ ਪ੍ਰਤਾਪ ਦੇ ਉਨ੍ਹਾਂ ਸੱਤ ਸਾਥੀਆਂ ਵਿਚੋਂ ਇਕ ਸਨ, ਜਿਨ੍ਹਾਂ ਦਾ ਮਕਸਦ ਸਾਨਫਰਾਂਸਿਸਕੋ ਤੋਂ ਦੂਰ ਪੂਰਬ ਤੱਕ 1925 ਵਿਚ ਬਰਤਾਨਵੀਂ ਹਕੂਮਤ ਵਿਰੁੱਧ ਪ੍ਰਚਾਰ ਕਰਨਾ ਸੀ। ਅਕਤੂਬਰ 1926 ਵਿਚ ਜਾਪਾਨ 'ਚ ਉਨ੍ਹਾਂ ਰਾਸ ਬਿਹਾਰੀ ਬੋਸ ਨਾਲ ਮੁਲਾਕਾਤ ਕੀਤੀ। 1927 ਵਿਚ ਉਹ ਵੋਲਕਫ ਦੇ ਨਾਂ ਹੇਠ ਈਸਟਰਨ ਯੂਨੀਵਰਸਿਟੀ ਮਾਸਕੋ ਤੋਂ ਸਿਖਿਆ ਪ੍ਰਾਪਤ ਕਰਨ ਲਈ ਗਏ, ਪਰੰਤੂ ਕੁਮਿਟਰਨ ਉਨ੍ਹਾਂ ਦੀ ਵਿਦਿਅਕ ਯੋਗਤਾ ਤੋਂ ਸੰਤੁਸ਼ਟ ਨਾ ਹੋ ਸਕੀ। ਜਿਸ ਕਰਕੇ ਉਨ੍ਹਾਂ ਨੂੰ ਫਰਵਰੀ 1929 ਵਿਚ ਵਾਪਿਸ ਕੈਲੇਫੋਰਨੀਆ ਭੇਜ ਦਿੱਤਾ ਗਿਆ।

ਇਸ ਤਰ੍ਹਾਂ ਹਿੰਦੁਸਤਾਨ ਨੂੰ ਬਰਤਾਨਵੀਂ ਹਕੂਮਤ ਤੋਂ ਮੁਕਤ ਕਰਵਾਉਣ ਲਈ ਪਿੰਡ ਸੁਰ ਸਿੰਘ ਦੇ ਬਹਾਦਰ ਯੋਧਿਆਂ ਨੇ ਫਾਂਸੀ ਅਤੇ ਸਖ਼ਤ ਸਜ਼ਾਵਾਂ ਝੱਲ ਕੇ ਇਤਿਹਾਸ ਦੇ ਸੁਨਹਿਰੀ ਪੰਨਿਆਂ ਤੇ ਪਿੰਡ ਦਾ ਨਾਂ ਲਿਖ ਦਿੱਤਾ। ਉਨ੍ਹਾਂ ਦੇ ਸੁਪਨਿਆਂ ਨੂੰ ਸਾਕਾਰ ਕਰਨ ਲਈ ਲਗਾਤਾਰ ਸੰਘਰਸ਼ ਹੀ ਸੱਚੀ ਤੇ ਸੁੱਚੀ ਸ਼ਰਧਾਂਜਲੀ ਹੋਵੇਗੀ।

## ਹਵਾਲਾ ਅਤੇ ਪੁਸਤਕ ਸੂਚੀ


1. ਗੁਰਚਰਨ ਸਿੰਘ ਸੈਹਿਸਰਾ (ਖੋਜੀ ਤੇ ਲਿਖਾਰੀ), ਗ਼ਦਰ ਪਾਰਟੀ ਦਾ ਇਤਿਹਾਸ ਪਹਿਲਾ ਹਿੱਸਾ 1912-1917, ਇਤਿਹਾਸ ਸੱਬ ਕਮੇਟੀ, ਦੇਸ਼ ਭਗਤ ਯਾਦਗਾਰ ਕਮੇਟੀ, ਜਲੰਧਰ ਤੀਜੀ ਐਡੀਸ਼ਨ ਨਵੰਬਰ 2006।
2. ਭਗਤ ਸਿੰਘ ਬਿਲਗਾ, 'ਗ਼ਦਰ ਲਹਿਰ ਦੇ ਅਣਫੋਲੇ ਵਰਕੇ' ਭਗਤ ਸਿੰਘ ਬਿਲਗਾ, ਦੇਸ਼ ਯਾਦਗਾਰ ਹਾਲ, ਜਲੰਧਰ, ਦੂਜੀ ਵਾਰ ਨਵੰਬਰ 1998.
3. ਸੋਹਣ ਸਿੰਘ ਜੋਸ਼, 'ਹਿੰਦੁਸਤਾਨ ਗ਼ਦਰ ਪਾਰਟੀ ਦਾ ਸੰਖੇਪ ਇਤਿਹਾਸ', ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ ਲੁਧਿਆਣਾ, ਪਹਿਲੀ ਵਾਰ ਮਈ 2007।
4. Govt. of India Dept. of Home Political A, June 1915, File No. 345-369.
5. ...................................., October 1915, File No.91.
6. ...................................., May 1916, File No.219-21.
7. Complied by The Director Intelligence Bureau, Home Deptt. Govt. of India, The Ghadr Directory, Publication Bureau, Punjabi University, Patiala. Reprint 1997.
8. Malwinderjit Singh, Harinder Singh (Editors), "War Against King Emperor Ghadr of 1914-15", Bhai Sahib Randhir Singh Trust, 23-G, Sarabha Nagar, Ludhiana, Punjab, India November, 2001.


* ਤਰਨਤਾਰਨ (ਪੰਜਾਬ, ਭਾਰਤ)।



ਜਲ੍ਹਿਆਂਵਾਲੇ ਬਾਗ ਦਾ ਖੂਨੀ ਸਾਕਾ



ਜਲ੍ਹਿਆਂਵਾਲੇ ਬਾਗ ਦੇ ਸਾਕੇ ਦਾ ਸਮਾਰਕ



ਸ਼ਹੀਦ ਊਧਮ ਸਿੰਘ, ਜਿਸ ਨੇ ਜਲ੍ਹਿਆਂਵਾਲੇ ਬਾਗ ਦੇ
ਖ਼ੂਨੀ ਸਾਕੇ ਦਾ ਬਦਲਾ ਲਿਆ

12

# ਜਲ੍ਹਿਆਂ ਵਾਲੇ ਬਾਗ ਦਾ ਖ਼ੂਨੀ ਸਾਕਾ

- * ਡਾ. ਜਸਵਿੰਦਰ ਕੌਰ ਮਾਹਲ

ਅੰਮ੍ਰਿਤਸਰ ਬਹੁਤ ਸਦੀਆਂ ਪਹਿਲਾਂ ਜੰਗਲ ਸੀ, ਛੱਪੜ, ਛੱਪੜੀਆਂ, ਢਾਹਬਾਂ, ਤਲਾਬਾਂ (ਬਾਅਦ ਵਿਚ ਰਾਮ ਤਲਾਈ) ਜਿਵੇਂ ਢਾਹਬ ਖਟੀਕਾਂ, ਸੁਆਮੀ ਰਾਮ ਤੀਰਥ। ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਭਾਈ ਮਰਦਾਨੇ ਨਾਲ ਇਸ ਧਰਤੀ ਉਤੇ ਪਵਿੱਤਰ ਚਰਨ ਕਮਲਾਂ ਨਾਲ ਉਦਾਸੀਆਂ ਕਰਨ ਪਧਾਰੇ। ਦਸ ਗੁਰੂ ਜੋਤਾਂ ਦੇ ਨਿਰੰਤਰ ਸਿਮਰਨ ਅਭਿਆਸ ਅਤੇ ਨਿਸ਼ਕਾਮ ਸੇਵਾ ਦ੍ਰਿਸ਼ਟੀ ਬਾਅਦ ਛੱਪੜ, ਛੱਪੜੀ ਤੋਂ ਅੱਜ ਸ਼੍ਰੀ ਗੁਰੂ ਰਾਮਦਾਸ ਸਰੋਵਰ ਹੈ ਜਿੱਥੇ ਚੁੱਭੀ ਲਾ ਕੇ ਕਾਂ ਹੰਸ ਬਣਦੇ ਹਨ। ਪੱਟੀ ਦੇ ਦੁਨੀਚੰਦ ਸੇਠ ਦੀ ਸ਼ਰਧਾਲੂ ਤੇ ਧੀਰਜਵਾਨ ਪੁੱਤਰੀ ਬੀਬੀ ਰਜਨੀ ਦੇ ਧਰਮ ਪਤੀ ਦਾ ਕੁਸ਼ਟ ਰੋਗ ਵੀ ਇਸੇ ਸਰੋਵਰ ਵਿਚ ਇਸ਼ਨਾਨ ਕਰਕੇ ਠੀਕ ਹੋਇਆ ਸੀ। ਇਸ ਹਰਿਮੰਦਰ ਸਾਹਿਬ ਨਾਲ ਹੋਰ ਵੀ ਅਨੂਠੀਆਂ, ਵਚਿੱਤਰ, ਅਸਚਰਜ, ਅਲੋਕਾਰੀ ਤੇ ਰਹੱਸਾਤਮਕ ਸਾਖੀਆਂ ਜੁੜੀਆਂ ਹਨ।

ਅੰਮ੍ਰਿਤਸਰ 'ਚ ਇਤਿਹਾਸਕ ਬਾਗਾਂ ਦੀ ਵੀ ਕਾਫੀ ਗਿਣਤੀ ਹੈ। ਕਈ ਸਮੇਂ ਨਾਲ ਖਤਮ ਹੋ ਗਏ ਤੇ ਕਈ ਕਟਵਾ ਕੇ ਮਕਾਨ ਮੁਹੱਲਿਆਂ ਦਾ ਨਿਰਮਾਣ ਕਰ ਦਿੱਤਾ ਗਿਆ। ਬਾਗ, ਜਿਵੇਂ ਸਕੱਤਰੀ ਬਾਗ, ਰਾਮਨੰਦ ਬਾਗ, ਰਾਮਬਾਗ, ਸ੍ਰ: ਖੁਸ਼ਹਾਲ ਸਿੰਘ ਦਾ ਬਾਗ ਅੰਦਰਵਾਰ ਗੇਟ ਹਕੀਮਾਂ ਅਤੇ ਜਲਿਆ ਵਾਲਾ ਬਾਗ ਜਿਸਦਾ ਪਹਿਲਾਂ ਨਾਂ ਇਕ ਅੱਲ ਤੋਂ ਸੀ, ਡੱਲਿਆਂ ਵਾਲਾ ਬਾਗ ਜੋ ਬਾਅਦ ਚ ਇਤਿਹਾਸਕ ਤੌਰ ਤੇ ਜਲਿਆ ਵਾਲਾ ਬਾਗ ਕਰਕੇ ਅੰਤਰ-ਰਾਸ਼ਟਰੀ ਪ੍ਰਸਿੱਧੀ ਦਾ ਅਨਿੱਖੜਵਾਂ ਅੰਗ ਬਣ ਗਿਆ। ਸ਼ਹਾਦਤ ਦਾ ਜਾਮ ਪੀਣ ਵਾਲਿਆਂ ਦੀ ਧਰਤੀ ਕਰਕੇ ਵੀ ਹਰਮਨ ਪਿਆਰਾ ਤੇ ਜਗਤ ਪ੍ਰਸਿੱਧ ਹੈ। ਕਈ ਇਸ ਬਾਗ ਨੂੰ ਜੱਲੇ ਦੀ ਸਮਾਧ ਨਾਲ ਜੋੜਦੇ ਹਨ ਜੋ ਹਾਲੇ ਵੀ ਇਸ ਬਾਗ ਵਿਚ ਮੌਜੂਦ ਹੈ।

ਜਲ੍ਹਿਆ ਵਾਲਾ ਬਾਗ ਚਾਰ-ਪੰਜ ਏਕੜ ਵਿਚ ਹੈ। ਜਿਸ ਵਿਚ ਇਕ ਖੂਹ ਬਿਨਾ ਬੰਨਿਆਂ, ਸੁਰੱਖਿਆ, ਆਕਾਰ ਵਿਚ ਚੌੜਾ ਅਤੇ ਡੂੰਘਾਈ ਵਿਚ ਗਹਿਰਾ ਸੀ, ਨੂੰ ਹੁਣ ਪੱਕਾ ਕੀਤਾ ਗਿਆ ਹੈ। ਤਿੰਨ ਕਮਰੇ, ਨਿੱਕੀ ਇੱਟ ਦੇ ਬਿਨਾਂ ਛੱਤਾਂ ਜੋ ਇਤਿਹਾਸਕ ਯਾਦਗਾਰ ਦੇ ਤੌਰ ਤੇ ਅੱਜ ਵੀ ਹਨ। ਜੱਲੇ ਦੀ ਸਮਾਧ ਹਾਲੇ ਵੀ ਹੈ, ਜਿਸ ਤੇ ਗੋਲੀਆਂ ਦੇ ਨਿਸ਼ਾਨਾਂ ਨੂੰ ਸਖਤ ਲੋਹੇ ਦੇ ਚੱਕਰਾਂ ਵਿਚ ਦਰਸ਼ਕਾਂ ਦੀ ਜਾਣਕਾਰੀ ਲਈ ਸੁਰੱਖਿਅਤ ਰੱਖਿਆ ਗਿਆ ਹੈ।

ਭਾਰਤ ਗਰੀਬੀ ਤੇ ਵਿਦੇਸ਼ੀ ਗੁਲਾਮੀ ਦਾ ਸਦਾ ਹੀ ਸ਼ਿਕਾਰ ਹੀ ਰਿਹਾ ਹੈ ਜਦੋਂਕਿ ਭਾਰਤ ਨੂੰ ਸੋਨੇ ਦੀ ਚਿੜੀ ਜਿਹਾ ਜਾਂਦਾ ਸੀ ਜੋ ਕਿ ਬਾਹਰ ਦੇ ਹਮਲਾਵਰ ਲੁੱਟ ਕੇ ਲੈ ਗਏ। ਪੰਜਾਬ ਸਰਹੱਦੀ ਨੇੜਲਿਆਂ ਇਲਾਕਿਆਂ ਕਾਰਨ ਵੀ ਮੁਗਲ ਰਾਜਿਆਂ ਅਤੇ ਪਹਾੜੀਆਂ ਦਾ ਸ਼ਿਕਾਰ ਰਿਹਾ ਹੈ। ਕਦੀ ਅਬਦਾਲੀ ਦਾ ਹਮਲਾ, ਕਦੇ ਗ਼ਜ਼ਨਵੀ ਦਾ ਹਮਲਾ, ਸਰਹੱਦੀ

ਇਲਾਕੇ ਸਦਾ ਸਹਿਮ ਵਿਚ ਹੀ ਰਹਿੰਦੇ ਹਨ। ਅਜਿਹਾ ਸੰਨ 1947 ਦੇ ਦੰਗਿਆਂ ਚ ਵੀ ਵਾਪਰਿਆ ਤੇ ਸੰਨ 1984 ਦੇ ਫਸਾਦਾਂ ਵਿਚ ਵੀ ਵਾਪਰਿਆ।

1857 ਦਾ ਗ਼ਦਰ, ਇਤਿਹਾਸ ਚ ਬਹੁਤ ਮਹੱਤਵ ਰੱਖਦਾ ਹੈ। ਪੰਜਾਬੀ ਤੰਗੀਆਂ, ਕਠਿਨਾਈਆਂ ਚ ਵਿਦੇਸ਼ ਪਹੁੰਚੇ ਤੇ ਉਹਨਾਂ ਪੇਟ ਦੇ ਉਦਰ ਲਈ ਆਤਮਾ ਤੋਂ ਹੀਣੇ ਕੰਮ ਵੀ ਕਰਨੇ ਪਏ ਅਤੇ ਉਹ ਅੰਗ੍ਰੇਜ਼ ਸਰਕਾਰ ਦੇ ਸ਼ਾਹੀ ਹਾਕਮਾਂ ਦੇ ਪ੍ਰਤੀ ਗੁਲਾਮ ਵੀ ਬਣੇ। ਜਿਉਂ ਜਿਉਂ ਪੰਜਾਬੀ ਇਕੱਠੇ ਹੁੰਦੇ ਗਏ, ਉਨ੍ਹਾ 'ਚ ਪੰਜਾਬੀ ਭਾਵਨਾ ਜਾਗ੍ਰਿਤ ਹੁੰਦੀ ਗਈ। ਆਪਸੀ ਏਕਤਾ ਨਾਲ ਗੁਪਤ ਮੀਟਿੰਗਾਂ ਰਾਹੀਂ ਨਿਰੰਤਰ ਸੰਘਰਸ਼ ਕੀਤਾ। ਜੇਲਾਂ ਕੱਟੀਆਂ, ਕੋੜੇ ਖਾਧੇ, ਹੱਥ-ਕੜੀਆਂ ਅਤੇ ਪੈਰੀਂ ਜੰਜੀਰਾਂ ਪੁਆਈਆਂ, ਭੁੱਖ, ਤ੍ਰੇਹ, ਸਿਤਮ, ਉਨੀਂਦਰਾ ਕੱਟਿਆ ਪਰ ਅਣਖ ਨਹੀਂ ਛੱਡੀ। ਕਈ ਛੋਟੀ ਉਮਰੇ ਦੇਸ਼ ਭਗਤੀ ਦੀ ਭਾਵਨਾ ਨਾਲ ਫਾਂਸੀ ਵੀ ਚੜ ਗਏ। ਇਸ ਗਦਰ ਵਿਚ ਪੰਜਾਬੀ ਹਾਰ ਗਏ।

ਸ੍ਰ: ਗੁਰਦਿੱਤ ਸਿੰਘ ਕਾਮਾਗਾਟਾਮਾਰੂ ਪਿੰਡ ਸਰਹਾਲੀ ਕਲਾਂ ਜ਼ਿਲਾ ਤਰਨਤਾਰਨ ਇਸ ਗਦਰ ਦੇ ਮੋਢੀਆਂ ਵਿਚੋਂ ਸਨ। ਜਿਨ੍ਹਾਂ ਦਾ ਪਰਿਵਾਰ ਸਰਹਾਲੀ ਕਲਾਂ ਵਿਚ ਰਹਿੰਦਾ ਹੈ।

ਬ੍ਰਿਟਿਸ਼ ਸਰਕਾਰ ਨੇ ਸੰਨ 1916-18 ਵਿਚ ਇਕ ਰੌਲਟ ਐਕਟ ਪਾਸ ਕੀਤਾ ਜਿਸ ਵਿਚ ਮਾਈਕਲ ਓਡਵਾਇਰ ਤੋਂ ਇਲਾਵਾ ਉਸ ਦੇ ਕਾਨੂੰਨੀ ਸਲਾਹਕਾਰ, ਉਚ ਅਧਿਕਾਰੀ, ਉਚ ਅਤੇ ਸ਼ਾਹੀ ਘਰਾਣਿਆਂ ਦੇ ਆਗੂ, ਰਾਜਕੁਮਾਰ, ਸ਼ਹਿਜਾਦੀਆਂ ਅਤੇ ਪਤਵੰਤੇ ਪਰਿਵਾਰਾਂ ਤੇ ਉਚ ਕੁਸ਼ਲ ਨੁਮਾਂਇਦੇ ਹਾਜ਼ਰ ਸਨ। ਸਾਂਝੇ ਮਤੇ ਤੇ ਵਚਨਬੱਧ, ਸਗੰਠਨ ਨੂੰ ਖੁੱਲੇਆਮ ਸੰਬੋਧਿਤ ਕੀਤਾ ਗਿਆ ਕਿ ਪੰਜਾਬ ਅਤੇ ਭਾਰਤ ਦੇ ਵਿਭਿੰਨ ਹਿੱਸਿਆਂ ਚੋਂ ਆਏ ਦੇਸ਼ਭਗਤਾਂ, ਆਗੂ, ਰੋਜ਼ਗਾਰ ਤੇ ਪੜਨ ਹਿਤ ਆਏ ਜੋਸ਼ੀਲੇ ਅਤੇ ਮਰਜੀਵੜਿਆਂ, ਬਹਾਦਰਾਂ ਨੇ ਬ੍ਰਿਟਿਸ਼ ਸਰਕਾਰ ਦੀਆਂ ਜੜ੍ਹਾਂ ਹਿਲਾ ਦੇਣ ਹਿਤ ਜਿੰਨਾ ਉਚ ਅਧਿਕਾਰੀ ਅਫਸਰਾਂ, ਸ਼ਾਹੀ ਘਰਾਣਿਆਂ ਦੇ ਰਾਜਿਆਂ, ਰਾਣੀਆਂ, ਆਮ ਜਨਤਾ, ਲੁਪਤ ਰਾਜਨੀਤੀ ਅਤੇ ਜਾਸੂਸੀ ਢੰਗ ਨਾਲ ਕਤਲ ਕੀਤਾ ਹੈ, ਸਰਕਾਰੀ ਸਥਾਪਤ ਸਮਾਜਿਕ ਇਮਾਰਤਾਂ, ਇਤਿਹਾਸਕ ਇਮਾਰਤਾਂ ਨੂੰ ਗੁਟ-ਬੰਦੀ ਅਤੇ ਯੋਜਨਾ ਬੱਧ ਨਾਸ਼ ਕੀਤਾ ਹੈ, ਅੱਗਾਂ ਲਾਈਆਂ ਹਨ, ਸਰਕਾਰੀ ਅਦਾਰਿਆਂ ਦੇ ਅੱਤ ਕੀਮਤੀ ਰਿਕਾਰਡ ਦਸਤਾਵੇਜਾਂ ਨੂੰ ਅੱਗ ਦੀ ਭੇਂਟ ਚੜਾਇਆ ਹੈ, ਕਈ ਅੰਗ੍ਰੇਜ ਔਰਤਾਂ, ਅੰਗ੍ਰੇਜ ਜਨਤਾ, ਬੇਦੋਸ਼ਾਂ ਦਾ ਕਤਲ ਕੀਤਾ ਹੈ। ਇਨ੍ਹਾਂ ਗੁਲਾਮ ਦੇਸ਼ ਦੇ ਵਾਸੀ ਹੋਣ ਦੇ ਬਾਵਜੂਦ ਵੀ ਬਿਟ੍ਰਿਸ਼ ਸਰਕਾਰ ਦਾ ਅਮਨ ਚੈਨ ਵੀ ਭੰਗ ਕੀਤਾ ਹੈ। ਇਹਨਾਂ ਸਾਰਿਆਂ ਨੂੰ ਕੁੱਤੇ ਦੀ ਮੌਤ ਮਾਰਿਆ ਜਾਵੇ। ਪਾਣੀ ਨਾ ਮੰਗਣ, ਜ਼ਖ਼ਮੀ ਲਈ ਕੋਈ ਇਲਾਜ ਨਾ ਹੋਵੇ। ਜੇਕਰ ਇਲਾਜ ਹੋਵੇ ਤਾਂ ਡਾਕਟਰ ਜਾਂ ਸਰਕਾਰੀ ਡਾਕਟਰ ਸਰਟੀਫਿਕੇਟ ਨਾ ਜਾਰੀ ਕਰਨ। ਜੇ ਅਜਿਹਾ ਨਾ ਹੋਇਆ ਤਾਂ ਕਿਸੇ ਨੂੰ ਬਖਸ਼ਿਆਂ ਨਹੀਂ ਜਾਵੇਗਾ। ਪ੍ਰੈਸ ਨੋਟ ਤਤਪਰ ਜਾਰੀ ਕਰ ਦਿੱਤੇ ਗਏ। ਡਾਇਰ ਦੀ ਅੱਖਾਂ ਵਿਚ ਖ਼ੂਨ ਅਤੇ ਬਦਲੇ ਦੀ ਭਾਵਨਾ ਸੀ। ਬ੍ਰਿਗੇਡੀਅਰ ਤੇ ਫੌਜੀਆਂ ਨੂੰ ਹਥਿਆਰ ਬੰਦ ਹੋਣ ਲਈ ਚੌਕਸ ਕਰ ਦਿੱਤਾ ਗਿਆ। ਜਾਸੂਸੀ, ਮੁਖਬਰ ਗੰਢ ਲਏ ਗਏ। ਲੋੜਵੰਦਾਂ ਨੂੰ ਇਨਾਮ ਤੇ ਸਹੂਲਤਾਂ ਦੇ ਕੇ ਸੌਂਹ ਚੁਕਾਈ ਗਈ। ਭਾਰਤ ਅਤੇ ਖਾਸਕਰ ਪੰਜਾਬ ਵਿਚ ਜਲਸਾ, ਜਲੂਸ, ਇਕੱਠ, ਨਾਅਰੇ ਨਹੀਂ ਮਾਰੇ ਜਾਣਗੇ। ਕਿਤੇ ਚਾਰ ਬੰਦੇ ਇਕੱਠੇ ਨਹੀਂ ਦੇ ਸਕਦੇ। ਅਜਿਹਾ ਹੋਣ ਤੇ ਸਿੱਧੀ ਗੋਲੀ ਮਾਰ ਦਿੱਤੀ ਜਾਵੇਗੀ। ਮਾਰਸ਼ਲ

ਲਾਅ ਜਾਰੀ ਕਰ ਦਿੱਤਾ ਜਾਵੇਗਾ। ਨਾ ਅਪੀਲ, ਨਾ ਦਲੀਲ, ਨਾ ਵਕੀਲ।

ਇਧਰ ਭਾਰਤੀ ਅਤੇ ਪੰਜਾਬੀ ਪੜ੍ਹੇ ਲਿਖੇ ਲੋਕ ਅਤੇ ਰਾਜਨੀਤਕ ਆਗੂ ਪੂਰੀ ਤਰ੍ਹਾਂ ਚੌਕਸ ਹੋ ਗਏ ਅਤੇ ਰਾਸ਼ਟਰ ਪਿਤਾ ਮਹਾਤਮਾ ਗਾਂਧੀ ਦੀ ਬ੍ਰਿਟਿਸ਼ ਸਰਕਾਰ ਨਾਲ ਨਾ ਮਿਲਵਰਤਣ, ਬਰਤਾਨਵੀ ਨਾ ਖਰੀਦਣ ਅਤੇ ਵਿਦੇਸ਼ੀ ਕੱਪੜਾ ਨਾ ਪਾਉਣ ਅਤੇ ਬ੍ਰਿਟਿਸ਼ ਹਕੂਮਤ ਨਾਲ ਟੋਟਲ ਬਾਈਕਾਟ ਦੇ ਫੈਂਸਲਾ ਕਰਨ ਦੀ ਰਿਪੋਰਟ ਪ੍ਰੈਸ ਰਾਹੀਂ ਅਖਬਾਰਾਂ ਵਿਚ ਪ੍ਰਕਾਸ਼ਿਤ ਕਰ ਦਿੱਤੀ ਗਈ। ਕੇਵਲ ਹੱਥ ਦਾ ਕੱਤਿਆ ਖਾਦੀ ਦਾ ਕੱਪੜਾ ਹੀ ਪਹਿਨਿਆ ਜਾਵੇ। ਅਜਿਹਾ ਵੀ ਨਹੀਂ ਰਾਸ਼ਟਰ ਪਿਤਾ ਮਹਾਤਮਾ ਗਾਂਧੀ ਜੀ ਬ੍ਰਿਟਿਸ਼ ਸਰਕਾਰ ਪ੍ਰਤੀ ਹਮਦਰਦਰਾਨਾ ਅਤੇ ਇਨਸਾਫ ਪਸੰਦ ਵੀ ਕਰਦੇ ਸਨ ਅਤੇ ਪਹਿਲੀ ਸੰਸਾਰ ਜੰਗ ਵਿਚ 1945 ਵਿਚ ਬ੍ਰਿਟਿਸ਼ ਸਰਕਾਰ ਨੂੰ ਪੂਰੀ ਮਦਦ ਦਿੱਤੀ ਸੀ। ਇਸ ਤੋਂ ਇਲਾਵਾ ਕਿ ਬਾਲ-ਗੰਗਾਧਰ ਤਿਲਕ ਇਸ ਗੱਲ ਦੇ ਪੂਰਨ ਵਿਰੋਧੀ ਸਨ ਪਰ ਜਦੋਂ ਜਲ੍ਹਿਆਂ ਵਾਲੇ ਬਾਗ ਦੇ ਸੰਬਧ ਵਿਚ ਮਾਰਸ਼ਲ ਲਾਅ ਜਾਰੀ ਕਰਨ ਅਤੇ 1920 ਇੰਨ ਦੀ ਜਾਬ ਦੇ ਦੁਖਾਂਤਕ ਸਮੇਂ ਜਦੋਂ ਕਿ ਪੂਰੇ ਪੰਜਾਬ ਨੂੰ ਬਿਖੇਰਿਆ ਜਾਣ ਦੀ ਸੋਝੀ ਮਹਾਤਮਾ ਗਾਂਧੀ ਜੀ ਨੂੰ ਪਈ ਤਾਂ ਗਾਂਧੀ ਜੀ ਨੂੰ ਪੱਕੇ ਤੌਰ ਤੇ ਵਿਸ਼ਵਾਸ ਹੋ ਗਿਆ ਤਾਂ ਨਾ-ਮਿਲਵਰਤਣ ਲਹਿਰ ਹੋਂਦ ਵਿਚ ਆਈ। ਨਾ-ਮਿਲਵਰਤਣ ਲਹਿਰ ਨੇ ਲੋਕਾਂ ਦੇ ਖਿਆਲਾਂ ਤੇ ਵਿਸ਼ਵਾਸਾਂ ਨੂੰ ਜਿੱਤਿਆ।

ਇੱਥੋਂ ਤੱਕ ਕਿਹਾ ਗਿਆ ਕਿ ਅਣਖੀ ਅਤੇ ਭਾਰਤੀ ਕੌਮੀਅਤਾ ਦੀ ਅਪਾਰ ਅਤੇ ਅਗਾਧ ਭਾਵਨਾ ਰੱਖਣ ਵਾਲੇ ਅੰਗ੍ਰੇਜ ਸਰਕਾਰ ਦੇ ਉਚੇ ਟਾਈਟਲ ਤੇ ਅਧਿਕਾਰੀ ਨੌਕਰੀਆਂ ਤੋਂ ਅਸਤੀਫਾ ਦੇ ਦੇਣ ਤੇ ਉਹ ਭਾਰਤੀ-ਪੰਜਾਬੀ ਅੰਗ੍ਰੇਜੀ ਸਕੂਲਾਂ ਦਾ ਬਾਈਕਾਟ ਕਰਨ। ਇੱਥੋਂ ਤੱਕ ਕਿ ਮੈਸੋਪਟਾਮੀਆ ਦੀਆਂ ਆਰਮੀ ਦੀਆਂ ਨੌਕਰੀਆਂ ਵਿਚ ਨਾ ਭਰਤੀ ਹੋਣ ਤੇ ਨਾ ਹੀ ਉਹ ਲੈਜੀਸਲੇਟਿਵ ਤੇ ਇਲੈਕਸ਼ਨ ਵਿਚ ਵੋਟ ਦੇਣ ਦਾ ਵੀ ਪੱਕਾ ਬਾਈਕਾਟ ਕਰਨ।

ਹਿੰਦੂ ਅਤੇ ਮੁਸਲਮਾਨਾਂ ਨੇ ਨਾ-ਮਿਲਵਰਤਣ ਲਹਿਰ ਵਿਚ ਵਧ ਚੜ ਕੇ ਬਿਨਾਂ ਕਿਸੇ ਵਿਤਕਰੇ ਤੋਂ ਹਿੱਸਾ ਲਿਆ। ਇਸ ਨਾ-ਮਿਲਵਰਤਣ ਕਾਰਵਾਈ ਅਧੀਨ ਰਾਸ਼ਟਰੀ ਵਿਦਿਅਕ ਸੰਸਥਾਵਾਂ ਖੋਲੀਆਂ ਜਿਵੇਂ ਕਿ ਪੀਠ, ਬੰਗਾਲ ਨੈਸ਼ਨਲ ਯੁਨੀਵਰਸਿਟੀ, ਨੈਸ਼ਨਲ ਕਾਲਜ ਲਾਹੌਰ, ਨੈਸ਼ਨਲ ਮੁਸਲਿਮ ਯੂਨੀਵਰਸਿਟੀ ਅਲੀਗੜ ਆਦਿ।

ਸੇਠ ਜਾਮਾ ਲਾਲ ਬਜਾਜ ਨੇ ਐਲਾਨ ਕੀਤਾ ਕਿ ਉਹ ਵਕੀਲਾਂ ਲਈ ਉਹ ਹਰ ਸਾਲ ਇਕ ਲੱਖ ਰੁਪਈਆ ਦੇਵੇਗਾ। ਚਾਲੀ ਲੱਖ ਵਲੰਟੀਅਰਸ ਕਾਂਗਰਸ ਵਿਚ ਸ਼ਾਮਿਲ ਕੀਤੇ ਗਏ। ਵੀਹ ਹਜ਼ਾਰ ਚਰਖਾ ਤਿਆਰ ਕੀਤਾ ਗਿਆ।

ਜਲਿਆ ਵਾਲਾ ਬਾਗ ਵਿਚ ਇਸ ਵਿਦਰੋਹ ਅਧੀਨ ਜਲਸਾ ਲਾਲਾ ਕਨਈਆ ਜੋ ਇਕ 72 ਸਾਲ ਦਾ ਬਜ਼ੁਰਗ ਸ਼ਹਿਰੀ ਅਤੇ ਪਤਵੰਤਾ ਫਕੀਰ ਸੀ, ਵਲੋਂ ਕੀਤਾ ਗਿਆ।

ਉਹੀ ਲੋਕ ਅਮਰ ਹੁੰਦੇ ਹਨ ਜਿਹੜੇ ਖਤਰੇ ਮੁੱਲ ਲੈਂਦੇ ਹਨ। ਦੇਸ਼ਭਗਤੀ ਕਫਨ ਬੰਨਣ ਦੇ ਬਰਾਬਰ ਹੈ। ਕੁਝ ਆਗੂਆਂ ਨੇ ਢਾਹਬ ਖਟੀਕਾਂ ਵਿਚ ਜਲਸਾ ਕਰਕੇ ਸਰਕਾਰ ਦੇ ਹੁਕਮ ਦਾ ਡਟਵਾਂ ਵਿਰੋਧ ਕੀਤਾ। ਇਹਨਾਂ ਆਗੂਆਂ ਦੇ ਵਿਚੋਂ ਇਕ ਦਾ ਨਾਂ ਹਰਬੰਸ ਲਾਲ ਸੀ ਜੋ ਜਲਸੇ ਦੀ ਪ੍ਰਧਾਨਗੀ ਕਰ ਰਿਹਾ ਸੀ। ਉਸ ਨੂੰ ਗ੍ਰਿਫਤਾਰ ਕਰਕੇ ਅਸਹਿ ਤਸੀਹੇ ਦਿੱਤੇ ਗਏ ਤੇ ਪਰਿਵਾਰ ਨੂੰ ਖੂਨੀ ਡਾਇਰ ਨੇ ਬੇਹਦ ਤੰਗ ਕੀਤਾ।

13 ਅਪ੍ਰੈਲ 1919 ਦੇ ਦਿਨ ਇਸ ਜਲਸੇ ਦਾ ਲੀਡਰ ਆਗੂ ਡਾ. ਸੈਫੂਦੀਨ ਕਿਚਲੂ ਅਤੇ ਡਾ. ਸਤਪਾਲ ਸਨ। ਸੈਫੂਦੀਨ ਕਿਚਲੂ ਬ੍ਰਿਟਿਸ਼ ਤੋਂ ਬਾਰ ਐਟ ਲਾਅ ਪਾਸ ਕਰਕੇ ਆਇਆ ਸੀ।

ਸੀ.ਆਈ.ਡੀ ਦੇ ਬੰਦਿਆਂ ਰਾਹੀਂ ਡੀ.ਸੀ., ਐਸ.ਐਸ.ਪੀ. ਅਤੇ ਡਾਇਰ ਦੇ ਸਾਰੇ ਉਚ ਅਧਿਕਾਰੀਆਂ ਨੂੰ ਪਤਾ ਲੱਗ ਗਿਆ ਸੀ ਕਿ ਜਲਸਾ ਜਲਿਆ ਵਾਲੇ ਬਾਗ ਵਿਚ ਹੀ ਹੋਇਆ ਸੀ। ਸੰਚਾਰ ਸਾਧਨਾਂ ਰਾਹੀਂ ਇਸਦੇ ਵਿਰੋਧ ਵਿਚ ਸੁਨੇਹੇ ਤਾਰਾਂ ਭੇਜ ਕੇ ਜਲਸੇ ਦਾ ਵਿਰੋਧ ਕੀਤਾ।

ਬਦਲੇ ਦੀ ਭਾਵਨਾ, ਸਾਮਰਾਜੀ ਨਸ਼ੇ ਨਾਲ ਪਾਗਲ ਹੋਇਆ ਖੂਨੀ ਬਘਿਆੜ ਜਨਰਲ ਡਾਇਰ ਬੜੇ ਘੋਖਵੇਂ, ਗੁੱਸੇ ਤੇ ਅਭਿਮਾਨੀ ਲਹਿਜੇ ਵਿਚ ਮੱਥੇ ਤੇ ਵੱਟ ਪਾਕੇ ਦੰਦੀਆਂ ਕਰੀਚਦਾ ਜਲਿਆਂ ਵਾਲੇ ਬਾਗ ਵਿਚ ਦਾਖਿਲ ਹੋਇਆ। ਗਲੀ ਤੰਗ ਹੋਣ ਕਾਰਣ ਤੋਪਾਂ ਬਾਹਰ ਹੀ ਛੱਡ ਗਿਆ। ਇਹ ਤੰਗ ਗਲੀ ਛੇ ਫੁਟ ਚੌੜੀ ਸੀ।

ਡਾਇਰ ਦੇ ਕਾਫਲੇ ਵਿਚ 90 ਸੇਹਤਮੰਦ ਨੌਜਵਾਨ, ਹਾਬੜੇ ਹੋਏ ਸਿਪਾਹੀ ਹਥਿਆਰਾਂ ਨਾਲ ਲੈਸ ਸਨ। ਗੋਲੀ ਚਲਾਉਣ ਲਈ ਉਹ ਮਾਇਕਲ ਡਾਇਰ ਦਾ ਹੁਕਮ ਉਡੀਕ ਰਹੇ ਸਨ। ਭੋਲੀ ਜਨਤਾ ਬੇਖਬਰ ਸੀ। ਬੇਖਬਰ ਭੋਲੇ ਭਾਲੇ ਲੋਕਾਂ ਨੂੰ ਕੀ ਪਤਾ ਸੀ ਕਿ ਹੁਣੇ ਅਚਾਨਕ ਹੀ ਕੀ ਵਾਪਰਨ ਵਾਲਾ ਹੈ। ਕਰੀਬਨ ਸ਼ਾਮ ਦੇ 5:00 ਦੇ ਕਰੀਬ ਡਾਇਰ ਨੇ ਫੌਜਾਂ ਨੂੰ ਹੁਕਮ ਦਿੱਤਾ ਕਿ ਗੋਲੀਆਂ ਚਲਾਓ, ਕੋਈ ਵੀ ਬਚਿਆ ਨਾ ਰਹਿ ਜਾਵੇ। ਸਾਰੇ ਮਾਰ ਦਿਓ, ਪੂਰਾ ਸ਼ਹਿਰ ਉਡਾ ਦਿਓ। ਜਨਰਲ ਡਾਇਰ ਆਪਣੇ ਨਾਲ 1650 ਰਾਊਂਦ (ਕਾਰਤੂਸ) ਲੈ ਕੇ ਆਇਆ ਸੀ।

ਕੁਝ ਸਮੇਂ ਵਿਚ ਹੀ ਸੈਂਕੜੇ ਲੋਕ ਮੌਤ ਦੇ ਘਾਟ ਉਤਾਰ ਦਿੱਤੇ ਗਏ, ਬੱਚਿਆਂ ਦਾ ਬੁਰੀ ਤਰ੍ਹਾਂ ਕਤਲ ਕੀਤਾ ਗਿਆ। ਬੀਬੀਆਂ, ਨੌਜਵਾਨ ਮੁੰਡੇ-ਕੁੜੀਆਂ, ਕੁਆਰੀਆਂ ਪੰਜਾਬਣ ਮੁਟਿਆਰਾਂ, ਨਵ-ਵਿਆਹੀਆਂ ਮੁਟਿਆਰਾਂ ਮਿੰਟਾਂ-ਸਕਿੰਟਾਂ ਵਿਚ ਲਾਸ਼ ਦੀ ਢੇਰੀ ਹੋ ਗਈਆਂ। ਬਜ਼ੁਰਗ ਥਾਂ ਤੇ ਹੀ ਦਮ ਤੋੜ ਗਏ, ਕਈ ਖੂਹ ਵੱਲ ਬਚਾਅ ਲਈ ਭੱਜੇ ਪਰ ਖੂਹ ਦਾ ਨਾ ਕੋਈ ਬੰਨਾ ਸੀ ਤੇ ਨਾ ਕੋਈ ਹੋਰ ਸੁਰੱਖਿਆ। ਬੱਚੇ, ਬੁੱਢੇ, ਮੁੰਡੇ, ਬੀਬੀਆਂ ਅਤੇ ਬਜ਼ੁਰਗ ਖੂਹ ਵਿਚ ਡਿਗ ਕੇ ਮਰ ਗਏ। ਖੂਹ ਉਪਰ ਤੱਕ ਲਾਸ਼ਾਂ ਨਾਲ ਭਰ ਗਿਆ ਸੀ। ਭਰੇ ਖੂਹ ਵਿਚੋਂ 90 ਲਾਸ਼ਾਂ ਕੱਢੀਆਂ ਗਈਆਂ। ਕਈ ਲਾਸ਼ਾਂ ਫੁੱਲ ਗਈਆਂ ਸਨ, ਕਈ ਗਹਿਰੇ ਘਾਇਲ ਮਦਹੋਸ਼ੀ ਅਤੇ ਬੇਹੋਸ਼ੀ ਵਿਚ ਉਬੇ ਉਬੇ ਸਾਹ ਲੈ ਰਹੇ ਸਨ। ਲਾਸ਼ਾਂ ਨਾਲ ਭਰੇ ਖੂਹ ਨੂੰ ਤੱਕਣਾ ਕਮਜ਼ੋਰ ਦਿਲ ਅਤੇ ਬਿਮਾਰਾਂ ਲਈ ਕਠਿਨ ਹੀ ਨਹੀਂ ਅਸੰਭਵ ਵੀ ਸੀ। ਕਈ ਲਾਸ਼ਾਂ ਦੀ ਪਹਿਚਾਣ ਮਗਰੋਂ ਸਦਮੇ ਨਾਲ ਦਮ ਤੋੜ ਗਏ।

ਸ਼ਹੀਦੀ ਖੂਹ ਤੋਂ ਇਲਾਵਾ ਜਲਿਆ ਵਾਲੇ ਬਾਗ ਦੀ ਧਰਤੀ ਮਨੁੱਖੀ ਖੂਨ ਨਾਲ ਲਾਲ ਹੋ ਚੁੱਕੀ ਸੀ। ਚਹੁੰ ਤਰਫੀਂ ਲਾਸ਼ਾਂ ਹੀ ਲਾਂਸ਼ਾਂ ਸਨ। ਇਹ ਵਿਕਰਾਲ, ਭੈਅਭੀਤ ਦਰਿੰਦਗੀ ਦਾ ਦ੍ਰਿਸ਼ ਦੇਖਣਾ ਅਸਹਿ ਸੀ। ਤੜਫ ਰਹੇ ਲੋਕਾਂ ਦੀ ਹਾਇ ਹਾਇ ਸੁਣੀ ਨਹੀਂ ਸੀ ਜਾਂਦੀ, ਕਈ ਅਤਿ ਜਖਮੀ ਕੁਰਲਾ ਰਹੇ ਸਨ, ਕਈ ਵੈਣ ਪਾ ਰਹੇ ਸਨ, ਕਈ ਭਿਆਨਕ ਚੀਖਾਂ ਨਾਲ ਉਚੀ ਉਚੀ ਰੌਲਾ ਪਾ ਰਹੇ ਸਨ। ਕੰਧਾਂ ਚ ਗੋਲੀਆਂ ਦੇ ਨਿਸ਼ਾਨ ਸਨ। ਖੂਨ ਦੀ ਹੋਲੀ ਖੇਡੀ

ਗਈ। ਨੇੜਲੇ ਘਰਾਂ ਦਾ ਵੀ ਬਹੁਤ ਨੁਕਸਾਨ ਹੋਇਆ।

ਏਨੀਆਂ ਲਾਸ਼ਾਂ ਨੂੰ ਤੱਕਣਾ ਵੀ ਕਿਹੜਾ ਆਸਾਨ ਹੁੰਦਾ ਹੈ। ਬਹੁਤ ਮਜਬੂਤ ਦਿਲ ਵਾਲੇ ਭਰ ਨੌਜਵਾਨ ਵੀ ਅਜਿਹੇ ਦੋਜਖ ਭਰੇ ਦ੍ਰਿਸ਼ ਨੂੰ ਵੇਖ ਕੰਬ ਉਠਦੇ ਹਨ। ਕਈ ਲਾਸ਼ਾਂ ਗੋਲੀਆਂ ਦੀ ਤਿੱਖੀ ਬੁਛਾੜ ਨਾਲ ਛਾਨਣੀ-ਛਾਨਣੀ ਹੋ ਗਈਆਂ। ਅਨੇਕਾਂ ਚਿਹਰੇ ਬੇ-ਪਹਿਚਾਣ ਹੋ ਗਏ। ਹਰਿਆ ਭਰਿਆ ਜਲਿਆਂ ਵਾਲਾ ਬਾਗ ਸ਼ਮਸਾਨ ਭੂਮੀ ਤੋਂ ਵੀ ਡਰਾਉਣਾ ਲੱਗ ਰਿਹਾ ਸੀ। ਖੂਨੀ ਬਘਿਆੜ ਜਨਰਲ ਡਾਇਰ ਇੰਨੇ ਤਸ਼ੱਦਦ ਤੋਂ ਬਾਅਦ ਵੀ ਸ਼ਾਂਤ ਨਹੀਂ ਸੀ ਹੋਇਆ।

ਜਲਿਆ ਵਾਲੇ ਬਾਗ ਦੇ ਆਲੇ ਦੁਆਲੇ ਘਰਾਂ ਦੇ ਬੂਹੇ ਬਾਰੀਆਂ ਬੰਦ ਸੀ। ਰਤਾ ਵੀ ਖੜਾਕ, ਅਵਾਜ ਨਹੀਂ ਸੀ ਸੁਣ ਰਹੀ। ਨਾ ਕੋਈ ਦੀਵਾ ਬੱਤੀ ਹੀ ਜਗ ਰਿਹਾ ਸੀ। ਨਾ ਕੋਈ ਰੌਸ਼ਨੀ ਤੇ ਨਾ ਕਿਸੇ ਚੁੱਲੇ ਵਿਚ ਅੱਗ ਲਿਸ਼ਕ ਰਹੀ ਸੀ। ਲੋਕ ਘਰਾਂ ਵਿਚ ਅਕਹਿ ਅਤੇ ਅਸਹਿ ਡਰ ਨਾਲ ਸਹਿਕੇ ਦੁੜਕੀ ਵੱਟੀ ਚੁੱਪ ਬੈਠੇ ਸਨ। ਉਹਨਾਂ ਦੇ ਘਰਾਂ ਦੀਆਂ ਬੂਹੇ ਬਾਰੀਆਂ ਅਤੇ ਕੰਧਾਂ ਵਿਚ ਗੋਲੀਆਂ ਦੇ ਨਿਸ਼ਾਨ ਲੱਗੇ ਸਨ। ਕਈ ਸਿੱਧੀਆਂ ਤੇਜ ਗੋਲੀਆਂ ਦੇ ਨਾਲ ਮਰ ਗਏ। ਕੋਈ ਗੁਆਂਢੀ ਡਰਦਾ ਕਿਸੇ ਗੁਆਂਢੀ ਨੂੰ ਅਵਾਜ ਨਹੀਂ ਸੀ ਮਾਰਦਾ। ਕਈ ਪੀੜਤਾਂ ਅਤੇ ਮਾਨਸਿਕ ਰੋਗੀਆਂ ਦੀਆਂ ਮਨਹੂਸ ਪਰ ਕਰੁਣਾਤਮਕ ਅਵਾਜਾਂ ਆ ਰਹੀਆਂ ਸਨ ਉਹ ਵੀ ਟੁੱਟੀਆਂ ਭੱਜੀਆਂ ਅਤੇ ਅਸਪਸ਼ਟ ਭਾਵ ਸਮਝ ਤੋਂ ਬਾਹਰ। ਹਾਂ ਕੁਝ ਬਾਲਕ ਭੁੱਖ ਅਤੇ ਦੁੱਧ ਖੁਣੋਂ ਤੜਪ, ਰੋ ਅਤੇ ਚੀਖਾਂ ਮਾਰ ਰਹੇ ਸਨ। ਭਿਆਨਕ ਕੋਹਰਾਮ ਚਾਰੇ ਪਾਸੇ ਮਚਿਆ ਸੀ।

ਭੁੱਖੇ ਖੂਨੀ ਬਘਿਆੜਾਂ ਨੂੰ ਹਿੰਸਾ ਵੇਲੇ ਹਮਦਰਦੀ ਅਤੇ ਤਰਸ ਕਿੱਥੇ ਹੁੰਦਾ ਹੈ ? ਉਨ੍ਹਾਂ ਤਾਂ ਹਰ ਹੀਲੇ ਆਪਣੀ ਭੁੱਖ, ਪਿਆਸ ਤ੍ਰਿਪਤ ਕਰਨ ਲਈ ਹਰ ਹੱਥ-ਕੰਡਾ ਵਰਤਣਾ ਹੁੰਦਾ ਹੈ। 13 ਅਪ੍ਰੈਲ 1919 ਦਾ ਦਿਨ ਤਾਂ ਸੂਰਜ ਦੇ ਚਾਨਣ ਵਿਚ ਵੀ ਹਨੇਰ ਮਈ ਹੋ ਗਿਆ ਸੀ। ਇਸ ਤੋਂ ਵੱਡਾ ਮਨੁੱਖਤਾ ਦਾ ਹੋਰ ਕੀ ਘਾਣ ਹੋ ਸਕਦਾ ਸੀ। ਚੰਗੀਆਂ ਭਲੀਆਂ ਰੌਸ਼ਨ ਅੱਖਾਂ ਵਿਚ ਖਾਮੋਸ਼ੀ ਅਤੇ ਸਹਿਮ ਦੀ ਧੁੰਧ ਛਾ ਗਈ ਸੀ। ਸ਼ਾਂਤ ਚਿਹਰੇ ਗੋਲੀਆਂ ਦੀ ਆਵਾਜ਼ ਨਾਲ ਭੈਅਭੀਤ ਸਨ।

ਕੁਝ ਲਾਸ਼ਾਂ ਪਹਿਚਾਣ ਵਿਚ ਵੀ ਆ ਗਈਆਂ ਜਿਵੇਂ ਚਿਹਰੇ ਤੋਂ, ਕੱਪੜਿਆਂ ਦੇ ਰੰਗਾਂ ਤੋਂ, ਹੱਥ ਵਿਚ ਫੜੀ ਕਿਸੇ ਕਿਸੇ ਨਿਸ਼ਾਨੀ ਤੋਂ, ਜਿਸਮ ਦੇ ਕਿਸੇ ਦਾਗ ਤੋਂ। ਔਰਤਾਂ ਦੀ ਪਹਿਚਾਣ ਜੂੜੇ, ਗੁੱਤ, ਚੁੰਨੀ, ਕੋਕੇ ਅਤੇ ਗਹਿਣੇ ਤੋਂ ਹੋਈ। ਲਾਸ਼ਾਂ ਦੇ ਵਾਰਿਸਾਂ ਦੇ ਵੈਣ ਅਤੇ ਉਚੇ ਕੀਰਨੇ ਪੱਥਰ ਦਿਲਾਂ ਨੂੰ ਮੋਮ ਕਰ ਰਹੇ ਸਨ।

ਕੁਝ ਹਿੰਦੁਸਤਾਨੀਆਂ ਨੇ ਆਜਾਦੀ ਦਾ ਨਾਹਰਾ ਲਾਇਆ। ਉਹਨਾਂ ਨੇ ਆਜਾਦੀ ਘੋਲਦਾ ਮੁੱਢ ਬੰਨਿਆ ਤੇ ਉਹਨਾਂ ਨੂੰ ਦਬਾਉਣ ਵਾਸਤੇ, ਆਜਾਦੀ ਦੇ ਨਾਅਰੇ ਨੂੰ ਰੋਕਣ ਲਈ ਕਾਲਾ ਕਾਨੂੰਨ ਬਣਾਇਆ ਜਿਸਦਾ ਨਾਂ ਰੌਲਟ ਐਕਟ ਸੀ।

ਇਕ ਅੰਗ੍ਰੇਜ ਮੈਂਬਰ ਸੀ ਮਿਸਟਰ ਰੋਲਟ, ਉਸਨੇ ਇਹ ਕਾਨੂੰਨ ਤਿਆਰ ਕੀਤਾ ਸੀ। ਉਸਦੇ ਨਾਂ ਕਰਕੇ ਹੀ ਇਸ ਕਾਨੂੰਨ ਦਾ ਨਾਂ ਰੋਲਟ ਐਕਟ ਪੈ ਗਿਆ। ਜੋ ਅਸਲ ਵਿਚ ਮਹਾਂ

ਕਾਲਾ ਕਾਨੂੰਨ ਸੀ। ਜਿਸਦੇ ਸਾਹਮਣੇ ਕੋਈ ਭਾਰਤੀ ਨਹੀਂ ਬੋਲ ਸਕਦਾ ਸੀ। ਮਾਰਸ਼ਲ ਲਾਅ ਆਮ ਹੋ ਗਿਆ ਸੀ। ਵਸਦਾ ਸ਼ਹਿਰ ਸੁੰਨਾ ਲੱਗਦਾ ਸੀ, ਖ੍ਰੀਦੋ ਫਰੋਖਤ ਕਰਨ ਆਇਆਂ ਲਈ ਹੋਰ ਵੀ ਮੁਸੀਬਤ ਸੀ।

ਜਲਿਆ ਵਾਲੇ ਬਾਗ ਦੇ ਸ਼ਹੀਦ- ਸ਼ਹੀਦ ਬਾਲ ਮੁਕੰਦ ਜੀ, ਲਾਲਾ ਦੇਵੀ ਚੰਦ ਜੀ, ਗੁਰੂਬਖਸ਼ ਰਾਇ ਜੀ, ਸ੍ਰੀ ਹਜ਼ਾਰਾ ਲਾਲ ਜੀ, ਸ੍ਰੀ ਮਦਨ ਮੋਹਨ ਜੀ, ਮੇਵਾ ਲਾਲ ਅਤੇ ਸ਼ਹੀਦ ਲਾਲਾ ਲੱਛਮਣ ਦਾਸ ਜੀ ਆਦਿ।

ਜਲਿਆ ਵਾਲੇ ਬਾਗ ਦੇ ਖੂਨੀ ਸਾਕੇ ਦੇ ਜਖਮੀ ਬਹਾਦਰ ਪੰਜਾਬੀ- ਸ਼੍ਰੀ ਆਸਾ ਰਾਮ ਟੇਲਰ, ਸ੍ਰ: ਮੰਗਲ ਸਿੰਘ ਜੀ, ਸ਼੍ਰੀ ਹਰਨਾਮ ਦਾਸ ਜੀ, ਸ਼੍ਰੀ ਚੂਨੀ ਲਾਲ ਜੀ, ਸ਼੍ਰੀ ਚਰਨ ਦਾਸ ਜੀ ਆਦਿ।

ਹੱਥ ਕੜੀਆਂ ਵਿਚ ਜਕੜੇ ਗੁਜੱਰਾਂਵਾਲੇ ਦੇ ਨੇਤਾ ਜਿਨ੍ਹਾਂ ਨੂੰ ਤਸ਼ੱਦਦ ਸਹਿਤ ਸੜਕਾਂ ਤੇ ਘੁਮਾਇਆ ਜਾ ਰਿਹਾ ਸੀ- 1. ਦੀਵਾਨ ਮੰਗਲ ਸੈਨ 2. ਲ਼ਾਲਾ ਅਮਰ ਨਾਥ 3. ਲ਼ਾਲਾ ਹਾਕਮ ਰਾਇ 4. ਲ਼ਾਲਾ ਰਲਿਆ ਰਾਮ 5. ਪੰ: ਦੀਵਾਨ ਚੰਦ ਜੀ ਆਦਿ।

ਜਲਿਆ ਵਾਲੇ ਬਾਗ ਦੇ ਆਗੂ, ਅਗਵਾਈ ਕਰਤਾ ਅਤੇ ਸ਼ਹੀਦ- ਡਾ: ਸੈਫੂਦੀਨ ਕਿਚਲੂ ਜੀ, ਸੁਆਮੀ ਸ਼ਰਧਾ ਨੰਦ ਜੀ, ਮਦਨ ਲਾਲ ਢੀਂਗਰਾ ਜੀ, ਮਹਾਸ਼ਾਂ ਰਤਨ ਚੰਦ ਜੀ, ਸ਼੍ਰੀ ਬੱਗਾ ਲਾਲ ਜੀ, ਡਾ. ਸ਼ਤਪਾਲ ਜੀ, ਜਨਾਬ ਐਮ. ਏ. ਅਨਸਾਰੀ ਅਤੇ ਬੀਬੀ ਰਤਨਾ ਦੇਵੀ ਜਿਸ ਦਾ ਪਤੀ ਗੋਲੀਆਂ ਚੱਲਣ ਸਮੇਂ ਘਰ ਵਿਚ ਹੀ ਦਮ ਤੋੜ ਗਿਆ। ਉਸਦੀ ਦੁਖਾਂਤਕ ਵਿੱਥਿਆ ਮਿਊਜੀਅਮ ਵਿਚੋਂ ਪੜ੍ਹੀ ਜਾ ਸਕਦੀ ਹੈ। ਗੁਜਰਾਂਵਾਲੇ ਵਿਚ ਖੁੱਲੇਆਮ ਕੋੜੇ ਲਗਾਏ ਗਏ। ਗੁੱਜਰਾਂਵਾਲੇ ਵਿਚ ਹਵਾਈ ਜਹਾਜਾਂ ਰਾਹੀਂ ਬੰਬਾਰੀ ਦੀ ਰਿਪੋਰਟ ਅਖਬਾਰਾਂ ਵਿਚ ਛਪੀ।

ਕਸੂਰ ਦਾ ਇਕ 11 ਸਾਲ ਦਾ ਬੱਚਾ ਜਿਸਦੇ ਉਤੇ ਰਾਜਾ ਦੇ ਖਿਲਾਫ ਲੜਾਈ ਛੇੜਨ ਦਾ ਦੋਸ਼ ਸੀ ਉਤੇ ਭਾਰੀ ਤੱਸ਼ਦਦ ਕੀਤਾ ਗਿਆ।

10 ਅਪ੍ਰੈਲ 1919 ਵਿਚ ਅੰਮ੍ਰਿਤਸਰ ਹੋਏ ਦੰਗਿਆਂ ਤੇ ਪੰਜਾਬ ਸਰਕਾਰ ਦੁਆਰਾ ਪ੍ਰੈਸ ਦੀ ਰਿਪੋਰਟ ਅਖਬਾਰਾਂ ਵਿਚ ਛਪੀ ਜੋ ਜਲਿਆਂ ਵਾਲੇ ਬਾਗ ਵਿਚ ਦਰਸ਼ਕਾਂ ਦੀ ਜਾਣਕਾਰੀ ਲਈ ਸੁਰੱਖਿਅਤ ਹੈ। 10 ਅਪ੍ਰੈਲ 1919 ਵਿਚ ਇਕ 19 ਸਾਲ ਦੇ ਲਾਹੌਰ ਦੇ ਇਕ ਨੌਜਵਾਨ ਨੂੰ ਗੋਲੀ ਲੱਗੀ ਸੀ ਜੋ ਦੂਸਰੇ ਦਿਨ ਮਰ ਗਿਆ। ਇਹ ਨੌਜਵਾਨ ਸਕੂਲ ਦਾ ਵਿਦਿਆਰਥੀ ਸੀ।

10-11 ਅਪ੍ਰੈਲ 1919 ਨੂੰ ਡਾ.ਸੈਫੂਦੀਨ ਕਿਚਲੂ ਅਤੇ ਡਾ: ਸਤਪਾਲ ਜੀ ਨੂੰ ਧਰਮਸ਼ਾਲਾ ਜੇਲ ਵਿਚ ਲੈ ਗਏ ਅਤੇ ਤਸੀਹਿਆਂ ਸਹਿਤ ਲੰਮੇ ਅਰਸੇ ਲਈ ਨਜਰਬੰਦ ਕਰ ਦਿੱਤਾ। ਮਹਾਨ ਦੇਸ਼ ਭਗਤਾਂ ਨੂੰ ਪ੍ਰਣਾਮ ਕਰਨਾ ਬਣਦਾ ਹੈ। ਇਕ ਰਿਪੋਰਟ ਅਨੁਸਾਰ ਇਸ ਕਤਲੇਆਮ ਅਤੇ ਡਾਇਰ ਦੇ ਹਥਿਆਰਬੰਦ ਫੌਜੀਆਂ ਵਲੋਂ ਸਮਾਜਿਕ ਦਫਤਰੀ ਸਰਕਾਰੀ ਅਦਾਰਿਆਂ ਅਤੇ ਪ੍ਰਾਈਵੇਟ ਕਾਰਜਰਤ ਦਫਤਰਾਂ, ਬਾਜਾਰਾਂ ਅਤੇ ਹੋਰ ਸਥਾਪਿਤ ਇਮਾਰਤਾਂ ਨੂੰ ਤੋੜਨ, ਜਲਾਉਣ, ਗਿਰਾਉਣ ਅਤੇ ਨਕਦੀ ਲੁੱਟ ਬਾਅਦ ਜੋ ਨੁਕਸਾਨ ਹੋਇਆ ਅਤੇ ਜੋ ਸਰਕਾਰੀ ਅਤੇ ਪ੍ਰਾਈਵੇਟ ਦਸਤਾਵੇਜ ਸੜਕੇ ਸੁਆਹ ਕਰ ਦਿੱਤੇ ਗਏ, ਸਰਵੇਖਣ ਬਾਅਦ

ਇਹ ਕੁਲ ਨੁਕਸਾਨ 25,55,071 ਬਣਦਾ ਹੈ। ਸੰਨ 1919 ਤੋਂ ਅੱਜ ਤੱਕ ਜੇ ਇਸ ਦੀ ਦਰ ਕੱਢਣੀ ਹੋਵੇ ਤਾਂ ਇਹ ਆਰਥਿਕ ਨੁਕਸਾਨ ਕਰੋੜਾਂ ਦਾ ਬਣਦਾ ਹੈ। ਇਹ ਰਿਪੋਰਟ ਅੰਮ੍ਰਿਤਸਰ ਜਿਲੇ ਵਲੋਂ ਅਖਬਾਰਾਂ ਰਾਹੀਂ ਸਮੂਹਕ ਲੋਕਾਂ ਤੱਕ ਪ੍ਰਚਾਰੀ ਗਈ। ਇਹ ਬਾਰੀਕ ਵਿਸਥਾਰ ਜਲਿਆ ਵਾਲਾ ਬਾਗ ਵਿਚ ਸੁੱਰਖਿਅਤ ਹੈ।

ਕਿਤੇ ਚਾਰ ਬੰਦੇ ਇਕੱਤਰ ਨਹੀਂ ਹੋ ਸਕਦੇ ਸਨ। ਮਾਰਸ਼ਲ ਲਾਅ ਮਾਈਕਲ ਓਡਵਾਇਰ ਵਲੋਂ ਜਾਰੀ ਸੀ। ਸਿੱਧਾ ਗੋਲੀ ਦਾ ਹੁਕਮ ਸੀ। ਰਾਮ ਬਾਗ ਵਿਚ ਕੁਝ ਬੇਦੋਸ਼ੇ ਪੰਜਾਬੀਆਂ ਨੂੰ ਡਾਂਗਾਂ ਨਾਲ ਬੰਨ ਕੇ ਲਮਕਾ ਦਿੱਤਾ ਅਤੇ ਪਸ਼ੂਆਂ ਵਾਂਗ ਕੋੜੇ ਮਾਰੇ ਗਏ। ਸਰੀਰ ਵਿਚੋਂ ਲਹੂ ਚੋ ਰਿਹਾ ਸੀ। ਰਾਮ ਬਾਗ ਵਿਚ ਇਕ ਫੌਜੀ ਤੰਬੂ ਵਿਚ ਜਨਰਲ ਡਾਇਰ ਦਾ ਮੁਕਾਮ ਸੀ। ਹਥਿਆਰਬੰਦ ਫੌਜੀਆਂ ਨੂੰ ਡਾਇਰ ਦੇ ਤਹਿਤ ਕਾਰਜਰਤ ਡਾਇਰ ਪ੍ਰਤੀ ਸੁਹਿਰਦ, ਗੋਪਨੀਯ ਅਤੇ ਵਿਸ਼ਵਾਸਪਾਤਰ ਵਚਨਬੱਧ ਸਨ। ਡਾਇਰ ਮਹਾਂ ਹਿੰਸਕ ਸੀ। ਸ਼੍ਰੀ ਕਾਲੀ ਨਾਥ ਰਾਏ ਟ੍ਰਿਬਿਊਨ ਦੇ ਸੰਪਾਦਕ ਨੂੰ ਇਕ ਰਿਪੋਰਟ ਛਾਪਣ ਦੇ ਬਦਲੇ ਦੋ ਸਾਲਾਂ ਦੀ ਕਰੜੀ ਸਜਾ ਅਤੇ 2000 ਰੁ: ਜੁਰਮਾਨਾ ਕੀਤਾ ਗਿਆ। ਸਿਤਮ ਤੇ ਤਸ਼ੱਦਦ ਵੱਖਰਾ ਕੀਤਾ ਗਿਆ।

ਓਡਵਾਇਰ ਨੂੰ ਅਕਾਲ ਤਖਤ ਸਾਹਿਬ ਤੋਂ ਸਿਰੋਪਾ ਭੇਟ ਕੀਤਾ ਗਿਆ। ਇਸ ਸਨਮਾਨ ਦਾ ਕਾਰਨ ਫਿਲਹਾਲ ਗੁੱਝਾ ਹੈ। ਜਨਤਾ ਵਲੋਂ ਇਸ ਦਾ ਭਰਵਾਂ ਵਿਰੋਧ ਵੀ ਹੋਇਆ।

ਸ਼ਹੀਦੀ ਲਾਟ- ਅਮਰ ਸ਼ਹੀਦਾਂ ਦੀ ਯਾਦ ਵਿਚ ਲਾਲ ਰੰਗ ਦੇ ਪੱਥਰਾਂ ਵਿਚ ਇਹ ਲਾਟ (ਸ਼ਹੀਦੀ-ਸਮਾਰਕ) 13 ਅਪ੍ਰੈਲ ਸੰਨ 1961 ਵਿਚ ਪੰ: ਜਵਾਹਰ ਲਾਲ ਨਹਿਰੂ ਜੀ ਅਤੇ ਉਦੋਂ ਦੇ ਰਾਸ਼ਟਰਪਤੀ ਰਾਧਾ ਕ੍ਰਿਸ਼ਨਨ ਦੀ ਕੌਮੀ ਭਾਵਨਾ ਅਤੇ ਅਮਰ ਸ਼ਹੀਦਾਂ ਦੇ ਸਤਿਕਾਰ ਅਤੇ ਅਭੁੱਲ ਦੀ ਯਾਦ ਵਿਚ ਅਗਵਾਈ ਅਧੀਨ ਨਿਰਮਾਨ ਹੋਈ ਲਾਟ ਦੇ ਸੰਕੇਤ ਦਾ ਅਰਥ ਇਹ ਹੈ ਕਿ ਭਾਵ ਇਹ ਲਾਟ ਸੁਤੰਤਰ ਹੈ। ਚਿੰਨਾਤਮਕ ਤੌਰ ਤੇ ਹਰ 13 ਅਪ੍ਰੈਲ ਨੂੰ ਲਾਟ ਤੇ ਫੁੱਲ ਚੜਾ ਕੇ ਭਾਰਤ ਦਾ ਝੰਡਾ ਝੁਲਾ ਕੇ ਨੇਤਾ ਅਤੇ ਸ਼ਹਿਰੀ ਪਤਵੰਤੇ ਆਗੂ, ਸ਼ਹੀਦਾਂ ਨੂੰ ਸ਼ਰਧਾਂਜਲੀ ਅਰਪਤ ਕਰਕੇ ਸਿਰ ਝੁਕਾਉਂਦੇ ਹਨ। ਮਾਈਕਲ ਓਡਵਾਇਰ ਦੀ ਹਿੰਸਕ ਬਿਰਤੀ ਅਤੇ ਪਾਸ਼ਵਿਕ ਕਾਇਰਤਾ ਤੇ ਥੁੱਕਦੇ ਆਪਣੇ ਅਮਰ ਸ਼ਹੀਦਾਂ ਨੂੰ ਵਨਿਮਰ ਪਰਿਣਾਮ ਕਰਦੇ ਹਨ। ਇਤਿਹਾਸਕ ਜਲਿਆਂ ਵਾਲਾ ਬਾਗ ਦਰਸ਼ਕਾਂ, ਸੈਲਾਨੀਆਂ ਅਤੇ ਆਮ ਸ਼ਹਿਰੀਆਂ ਲਈ ਮਨੋਰੰਜਨ ਦਾ ਵੀ ਉਚਿਤ ਅਤੇ ਵਧੀਆ ਰੁੱਖਾਂ, ਫੁੱਲਾਂ ਨਾਲ ਸਜਿਆ ਬਾਗ ਹੈ। ਕਿਸੇ ਦਰਸ਼ਕ ਲਈ ਕੋਈ ਟਿਕਟ ਨਹੀਂ ਹੈ।

ਜਲਿਆਂ ਵਾਲਾ ਬਾਗ ਦਾ ਮੁੱਖ ਦੁਆਰ ਅਤੇ ਇਮਾਰਤ ਨਿੱਕੀਆਂ ਨਾਨਕ ਸ਼ਾਹੀ ਇੱਟਾਂ ਨਾਲ ਤਿਆਰ ਕੀਤੀ ਗਈ ਹੈ। ਨਿਸ਼ਾਨੀ ਵਜੋਂ ਕੁਝ ਮੌਲਿਕ ਇਮਾਰਤਾਂ ਨੂੰ ਹੂ-ਬਹੂ ਉਸੇ ਸ਼ਿਦੱਤ ਅਤੇ ਸਤਿਕਾਰ ਨਾਲ ਸਾਂਭਿਆ ਹੋਇਆ ਹੈ। ਵਿਰਾਸਤ ਨੂੰ ਸਾਂਭਣਾ ਕੌਮੀ ਅਤੇ ਰਾਸ਼ਟਰੀ ਭਾਵਨਾ ਹੈ। ਦਰਸ਼ਕ, ਦੇਸ਼ ਭਗਤਾਂ, ਵਿਦੇਸ਼ੀਆਂ ਨਾਲ ਇਹ ਬਾਗ ਸਦਾ ਸੰਘਣੀ ਭੀੜ ਵਿਚ ਰਹਿੰਦਾ ਹੈ।

ਭਾਰਤ ਦਾ ਮਹਾਨ ਸਪੂਤ ਅਤੇ ਲਾਸਾਨੀ ਦੇਸ਼ ਭਗਤ ਸਰਦਾਰ ਊਧਮ ਸਿੰਘ ਸੁਨਾਮ ਦੇ ਕੰਬੋਜ ਸ੍ਰ: ਟਹਿਲ ਸਿੰਘ ਪਿਤਾ ਅਤੇ ਭਾਗਾਂ ਭਰੀ ਸੁੱਲਖਣੀ, ਪਵਿੱਤਰ ਸੰਸਕਾਰਾਂ ਵਾਲੀ ਮਾਂ ਸਰਦਾਰਨੀ ਨਰੈਣ ਕੌਰ ਦਾ ਮਾਂ ਸੂਰਮਾ ਸਪੁੱਤਰ ਸੀ। ਸ਼ਹੀਦ ਊਧਮ ਸਿੰਘ ਬਾਰੇ ਕਈ ਭਾਸ਼ਾਵਾਂ ਵਿਚ ਪੁਸਤਕਾਂ ਲਿਖੀਆਂ ਜਾ ਚੁੱਕੀਆ ਹਨ ਪਰ ਪੱਕੀ ਤੇ ਠੋਸ ਜਾਣਕਾਰੀ ਕਿਸੇ

ਵਿਚ ਨਹੀਂ ਹੈ। ਉਸਦੇ ਜਨਮ ਬਾਰੇ, ਉਸਦੇ ਬਚਪਨ ਬਾਰੇ, ਉਸਦੀ ਪਾਲਣਾਂ-ਪੋਸ਼ਣ ਬਾਰੇ ਉਸਦੀ ਰਿਸ਼ਤੇਦਾਰੀ ਦਾ ਕੋਈ ਥਹੁ ਪਤਾ ਨਹੀਂ।

ਸ੍ਰ: ਊਧਮ ਸਿੰਘ ਬਚਪਨ ਵਿਚ ਹੀ ਮਾਂ-ਮਹਿੱਟਰ ਹੋ ਗਿਆ ਸੀ। ਕੁਝ ਚਿਰ ਬਾਅਦ ਉਸਦਾ ਬਾਪ ਵੀ ਚਲਾਣਾ ਕਰ ਗਿਆ। ਬਾਲਕ ਊਧਮ ਸਿੰਘ ਅਨਾਥ ਹੋ ਗਿਆ ਸੀ। ਊਧਮ ਸਿੰਘ ਅੰਮ੍ਰਿਤਸਰ ਦੇ ਕੇਂਦਰੀ ਖਾਲਸਾ ਯਤੀਮਖਾਨੇ ਵਿਚ ਭਰਤੀ ਹੋ ਗਿਆ। ਜਿੱਥੇ ਉਸਨੇ 1907-1919 ਤੱਕ ਰਹਿ ਕੇ ਵਿਦਿੱਆ ਪ੍ਰਾਪਤ ਕੀਤੀ ਅਤੇ ਫਿਰ ਕਲਕੱਤੇ ਚਲਾ ਗਿਆ।

ਕਿੱਥੇ ਸੁਨਾਮ, ਕਿੱਥੇ ਅੰਮ੍ਰਿਤਸਰ ਤੇ ਉਥੋਂ ਦਾ ਯਤੀਮਖਾਨਾ ਅਤੇ ਜਲਿਆਂ ਵਾਲਾ ਬਾਗ, ਕਿੱਥੇ ਕਲੱਕਤਾ, ਅਫਗਾਨਿਸਤਾਨ, ਅਫਰੀਕਾ, ਰੂਸ, ਇੰਗਲਿਸ਼ਸਤਾਨ ਤੇ ਉਥੋਂ ਦਾ ਵਾਤਾਵਰਨ, ਸਮਾਜਿਕ ਜੀਵਨ ਅਤੇ ਇਹਨਾਂ ਵਿਚੋਂ ਦੀ ਲੰਘਦਾ ਇਕੋ ਇਕ ਮਿਸ਼ਨ ਨਾਲ ਪ੍ਰੇਰਿਤ ਸਾਡਾ ਗੌਰਵਸ਼ਾਲੀ, ਨਿਰਭੈਅ, ਸਿਰਲੱਥ ਸੂਰਮਾ ਸਰਦਾਰ ਊਧਮ ਸਿੰਘ ਸੁਨਾਮ ਸੁਦ੍ਰਿੜ, ਆਤਮ ਵਿਸ਼ਵਾਸੀ, ਸੰਕਲਪੀ ਅਤੇ ਪ੍ਰਤਿੱਗਿਆ ਪਾਲਕ ਵਿਦੇਸ਼ਾਂ ਚੋਂ ਕਈ ਗੁਲਾਮੀ ਵਾਲੇ ਕੰਮਾਂ ਤੋਂ ਬਾਅਦ ਉਸਨੇ ਕੇਸ ਵੀ ਕਟਵਾ ਦਿੱਤੇ। ਟੋਪੀ ਪਹਿਣ ਲਈ, ਪੱਗੜੀ ਵੀ ਪਹਿਨਦਾ ਰਿਹਾ। ਗੁਰੂ ਘਰ ਪ੍ਰਤੀ ਉਸਦੀ ਸ਼ਰਧਾ ਅਤੇ ਸਤਿਕਾਰ ਪੂਰਾ-ਪੁਰਾ ਸੀ। ਸ਼ਹੀਦ ਊਧਮ ਸਿੰਘ ਸੁਨਾਮ ਸਭ ਤੋਂ ਪਹਿਲਾਂ ਅਕਤੂਬਰ 1921 ਦੇ ਅਖੀਰ ਨੈਰੋਬੀ ਅਫਰੀਕਾ ਵਿਚ ਗਏ, ਉਥੇ ਸ੍ਰ: ਸੁੱਧ ਸਿੰਘ ਜੀ ਹੋਰਾਂ ਊਧਮ ਸਿੰਘ ਨੂੰ ਰੇਲਵੇ ਵਰਕਸ਼ਾਪ ਵਿਚ ਭਰਤੀ ਕਰਵਾ ਦਿੱਤਾ।

ਸ੍ਰ: ਊਧਮ ਸਿੰਘ ਦਾ ਸੁਭਾਓ ਠੰਡਾ ਅਤੇ ਮਿਲਾਪੜਾ ਸੀ। ਊਧਮ ਸਿੰਘ ਦੀਆਂ ਗੱਲਾਂ ਬਾਤਾਂ ਤੋਂ ਪਤਾ ਲੱਗਦਾ ਸੀ ਕਿ ਬੰਦਾ ਬੜਾ ਕਾਬਲ ਸੀ। ਕਰੜੇ ਸਰੀਰ ਵਾਲਾ, ਸ੍ਰ: ਊਧਮ ਸਿੰਘ ਗਹਿਰੀਆਂ ਸੋਚਾਂ ਵਿਚ ਡੁੱਬਿਆ ਰਹਿੰਦਾ ਅਤੇ ਦਿਲ ਦੇ ਭੇਤ ਕਿਸੇ ਨੂੰ ਨਾ ਕਹਿੰਦਾ। ਦੇਸ਼ ਭਗਤਾਂ, ਇਨਕਲਾਬੀਆਂ ਤੋਂ ਬਿਨਾਂ ਆਮ ਬੰਦਿਆਂ ਨਾਲ ਮੇਲ ਮਿਲਾਪ ਨਹੀਂ ਰੱਖਦਾ ਸੀ। ਰੇਲਵੇ ਵਿਚ ਸ੍ਰ: ਊਧਮ ਸਿੰਘ ਨੇ ਮਿਸਤਰੀ ਚਿਰਾਗਦੀਨ ਕੋਲ ਤਿੰਨ ਮਹੀਨੇ ਨੌਕਰੀ ਕੀਤੀ, ਮਨ ਵਿਚ ਤਾਂ ਕੋਈ ਹੋਰ ਹੀ ਜ਼ਜ਼ਬਾ ਸੀ। ਨੌਕਰੀ ਤੋਂ ਅਸਤੀਫਾ ਦੇ ਦਿੱਤਾ। ਸੰਨ 1922 ਵਿਚ ਸ੍ਰ: ਊਧਮ ਸਿੰਘ ਬਾਹਰ ਚਲੇ ਗਏ।

ਇਹ ਵੀ ਸੱਚਾਈ ਹੈ ਕਿ ਸੰਨ 1919 ਸਮੇਂ ਉਹ ਅੰਮ੍ਰਿਤਸਰ ਯਤੀਮਖਾਨੇ ਸਨ, ਜੱਲਿਆਂ ਵਾਲੇ ਬਾਗ ਦਾ ਖ਼ੂਨੀ ਹੱਤਿਆ ਕਾਂਡ ਉਹਨਾਂ ਅੱਖੀਂ ਵੇਖਿਆ ਸੀ। ਖਬਰਾਂ ਤੇ ਪੁਸਤਕਾਂ ਤੋਂ ਜਾਣਕਾਰੀ ਮਿਲਦੀ ਹੈ ਕਿ ਹੱਠੀ, ਨਿਰਭੈਅ, ਵਚਨਬੱਧ, ਪ੍ਰਤੀਬੱਧ ਅਤੇ ਸ਼ਬਦ, ਸੰਕਲਪ ਦੇ ਪੂਰੇ ਸਿੱਖ ਨੇ ਦਰਬਾਰ ਸਾਹਿਬ ਵੱਲ ਮੂੰਹ ਕਰਕੇ ਸ਼੍ਰੀ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ ਸੀ ਅਤੇ ਅਕਾਲ ਤਖਤ ਸਾਹਿਬ ਵੱਲ ਮੂੰਹ ਕਰਕੇ ਅਟਲ ਯਕੀਨ ਨਾਲ ਸੌਂਹ ਖਾਧੀ ਸੀ ਕਿ ਸਾਹਿਬ ਸ਼੍ਰੀ ਗੁਰੂ ਹਰਗੋਬਿੰਦ ਜੀ, ਮੀਰੀ ਪੀਰੀ ਦੇ ਮਾਲਿਕ ਜਦ ਤੱਕ ਨਿਹੱਥੇ, ਬੇਦੋਸ਼ੇ, ਮਾਸੂਮ, ਬੱਚਿਆਂ, ਬੀਬੀਆਂ ਅਤੇ ਗੋਦੀਆਂ ਚ ਗੋਲੀਆਂ ਨਾਲ ਵਿੰਨੇ ਬੱਚਿਆਂ ਅਤੇ ਬਜੁਰਗਾਂ ਦਾ ਬਦਲਾ ਨਹੀਂ ਲੈ ਲੈਂਦਾ ਤਦ ਤੱਕ ਮੈਨੂੰ ਚੈਨ ਨਹੀਂ, ਮੈਨੂੰ ਸ਼ਕਤੀ ਦਾ ਆਸ਼ੀਰਵਾਦ ਦਿਓ।

"ਬਿਰਥੀ ਕਦੇ ਨਾ ਹੋਵਈ ਜਨ ਕੀ ਅਰਦਾਸਿ॥"

ਸ੍ਰ: ਊਧਮ ਸਿੰਘ ਨੇ ਬਦੇਸ਼ਾਂ ਵਿਚ ਇੰਜੀਨੀਅਰਿੰਗ ਵੀ ਕੀਤੀ। ਕਈ ਭੇਸ ਬਦਲੇ ਤੇ

ਆਪਣਾ ਨਾਮ ਰਾਮ ਮੁਹੰਮਦ ਸਿੰਘ ਆਜਾਦ ਰੱਖ ਲਿਆ। ਕਈ ਤੰਗੀਆਂ ਕੱਟੀਆਂ, ਭੁੱਖੇ, ਪਿਆਸੇ, ਧੁੱਪ, ਠੰਡ ਅਤੇ ਬਿਮਾਰ ਹੋ ਜਾਣ ਤੇ ਵੀ ਆਪਣੇ ਆਸ਼ੇ ਤੋਂ ਅਡੋਲ ਨਾ ਹੋਏ। ਸਦੈਵ ਚੁਸਤ ਫੁਰਤ ਰਹਿੰਦੇ ਸਨ।

ਸ: ਊਧਮ ਸਿੰਘ ਨੇ ਇਕ ਅਮਰੀਕਨ ਔਰਤ ਨਾਲ ਵਿਆਹ ਵੀ ਕੀਤਾ ਅਤੇ ਸੰਤਾਨ ਵੀ ਸੀ। ਉਹਨਾਂ ਨੂੰ ਪੁਸਤਕਾਂ ਪੜਨ ਵਿਚ ਬਹੁਤ ਦਿਲਚਸਪੀ ਸੀ। ਉਹਨਾਂ ਦੀਆਂ ਕੁਝ ਚਿੱਠੀਆਂ ਅੰਗ੍ਰੇਜੀ ਵਿਚ ਵੀ ਮਿਲਦੀਆਂ ਹਨ ਜੋ ਵਿਆਕਰਨ ਪੱਖੋਂ ਅਧੂਰੀਆਂ ਹਨ। ਕਦੇ ਸ: ਊਧਮ ਸਿੰਘ ਕਲੀਨ ਸ਼ੇਵਡ ਸੀ ਪਰ ਇਹ ਵੀ ਸੱਚ ਹੈ ਕਿ ਉਸਨੇ ਲੰਡਨ ਦੇ ਵਿਚ ਅੰਮ੍ਰਿਤ ਵੀ ਛਕਿਆ ਹੋਇਆ ਸੀ। ਇਹ ਜਾਣਕਾਰੀ ਸ: ਰਤਨ ਸਿੰਘ ਆਜਾਦ ਦੇ ਇਕ ਅੰਗ੍ਰੇਜੀ ਵਿਚ ਲਿਖੀ ਇਕ ਡੇਢ ਸਫੇ ਦੀ ਰਚਨਾ ਤੋਂ ਮਿਲਦੀ ਹੈ। ਜਿਨ੍ਹਾਂ ਤੋਂ ਊਧਮ ਸਿੰਘ ਨੇ ਕਕਾਰਾਂ ਦੀ ਮੰਗ ਕੀਤੀ ਸੀ।

13 ਅਪ੍ਰੈਲ 1919 ਅਤੇ 13 ਅਪ੍ਰੈਲ 1940 ਜਦੋਂਕਿ ਹਿੰਦੁਸਤਾਨ ਅੰਗ੍ਰੇਜਾਂ ਦੀ ਗੁਲਾਮੀ ਵਿਚ ਹੀ ਸੀ। ਇਨਾਂ ਸਮਾਂ ਸ: ਊਧਮ ਸਿੰਘ ਦੀ ਗੈਰਤ, ਅਣਖ, ਜਿੰਦਾਦਿਲੀ ਅਤੇ ਲਾੜੀ ਮੌਤ ਨਾਲ ਘਾਲਣਾ ਅਤੇ ਨਿਰੰਤਰ ਸਿਰਲੱਥ ਸੰਘਰਸ਼ ਜਾਰੀ ਰਿਹਾ।

ਲੰਡਨ ਜਾਣ ਤੋਂ ਪਹਿਲਾਂ ਉਚ ਵਿਚਾਰਾਂ ਅਤੇ ਸ਼ੇਰ ਮਨ ਦਾ ਦੁੱਲਾ ਸ: ਊਧਮ ਸਿੰਘ ਇਕ ਪਿਸਤੌਲ ਪੁਸਤਕ ਵਿਚ ਛੁਪਾ ਕੇ ਨਿਡਰਤਾ ਅਤੇ ਸਵੈਮਾਨ ਨਾਲ ਲੰਡਨ ਮੌਤ ਦੀ ਪ੍ਰਵਾਹ ਕੀਤੇ ਬਿਨਾਂ ਅਣਖੀ ਸੂਰਮੇ ਦੀ ਤਰ ਾਂ ਘੁੰਮਦਾ ਰਿਹਾ।

31 ਜੁਲਾਈ ਸੰਨ 1940 ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਸ ਸੂਰਮੇ ਸਪੂਤ ਨੇ ਕੈਕਸਟਨ ਹਾਲ ਲੰਡਨ ਵਿਖੇ ਜਿੱਥੇ ਮਾਈਕਲ ਓਡਵਾਇਰ ਲੰਡਨ ਵਾਸੀਆਂ ਦੇ ਭਰਪੂਰ ਇਕੱਠ ਵਿਚ ਜੱਲਿਆਂ ਵਾਲੇ ਬਾਗ ਦੇ ਕੀਤੇ ਅੱਤਿਆਚਾਰ ਦੀ ਗੱਲ ਬੜੇ ਜੋਸ਼ ਖਰੋਸ਼ ਨਾਲ ਕਰ ਰਿਹਾ ਸੀ, ਮੌਕਾ ਤਾਣ ਕੇ ਊਧਮ ਸਿੰਘ ਨੇ ਡਾਇਰ ਦੇ ਕਤਲ ਦਾ ਪ੍ਰਣ ਪੂਰਾ ਕਰਨ ਲਈ ਪਿਸਤੌਲ ਕੱਢਿਆ ਤੇ ਪੰਜ ਗੋਲੀਆਂ ਮਾਰ ਕੇ ਥਾਂ ਤੇ ਹੀ ਮਾਰ ਦਿੱਤਾ। ਨਿਰਭੈਅ ਯੋਧੇ ਸ: ਊਧਮ ਸਿੰਘ ਨੇ ਲਲਕਾਰਾ ਮਾਰਿਆ ਅਤੇ ਵਾਹਿਗੁਰੂ ਦਾ ਸ਼ੁਕਰਾਨਾ ਕੀਤਾ ਕਿ ਅੱਜ ਗੁਰੂਦੁਆਰਾ (ਹਰਿਮੰਦਰ ਸਾਹਿਬ) ਅਕਾਲ ਤਖਤ ਸਾਹਿਬ ਵਲੋਂ ਬਖਸ਼ਿਸ਼ ਹਿੱਤ ਇਹ ਸਾਲਾਂ ਬੱਧੀ ਬਦਲੇ ਦਾ ਪ੍ਰਣ ਪੂਰਾ ਹੋਇਆ ਹੈ।

ਮਾਈਕਲ ਜਨਰਲ ਓਡਵਾਇਰ ਦੀ ਸ਼ਰੇਆਮ ਫਿਰਾਖ਼ਦਿਲੀ ਨਾਲ ਹੱਤਿਆ ਕਰਨ ਦੇ ਬਾਅਦ ਲੰਡਨ ਦੇ ਹਾਲ ਵਿਚ ਸੁੰਨ ਛਾ ਗਈ। ਜਨਰਲ ਡਾਇਰ ਦੇ ਨਿਕਟ ਵਰਤੀ ਉਚ ਅਧਿਕਾਰੀਆਂ ਨੇ ਸ: ਊਧਮ ਸਿੰਘ ਨੂੰ ਕੈਕਸਟਨ ਹਾਲ ਦੇ ਨਿਪੁੰਨ ਅਤੇ ਹੰਢੇ ਤਜਰਬੇਕਾਰ ਜਸੂਸਾਂ ਰਾਹੀਂ ਤਿੰਨ ਮਹੀਨੇ ਹੱਥ ਕੜੀਆ ਲਾ ਕੇ ਜੇਲ ਵਿਚ ਰੱਖਿਆ ਅਤੇ ਬਾਅਦ ਲੰਡਨ ਵਿਚ ਫਾਂਸੀ ਦੇ ਕੇ ਸ਼ਹੀਦ ਕਰ ਦਿੱਤਾ। ਸੱਤ ਸਮੁੰਦਰਾਂ ਤੋਂ ਪਾਰ 31 ਜੁਲਾਈ 1940 ਦੇ ਇਤਿਹਾਸਕ ਦਿਨ ਸਾਡਾ ਅਣਖ ਅਵਤਾਰ, ਸਰਦਾਰ ਊਧਮ ਸਿੰਘ ਕੰਬੋਜ ਅੰਤ ਗੁਰੂ ਅਤੇ ਦੇਸ਼ ਨੂੰ ਪਿਆਰਾ ਹੋ ਗਿਆ। ਉਹ ਆਜਾਦੀ ਦਾ ਮੂੰਹ ਤੱਕ ਨਾ ਵੇਖ ਸਕਿਆ ਪਰ ਦਰਬਾਰ ਸਾਹਿਬ ਵਿਖੇ ਕੀਤਾ ਪ੍ਰਣ ਪੂਰਾ ਕਰ ਗਿਆ।

16 ਜੁਲਾਈ 1974 ਨੂੰ ਪੂਰੇ ਕੌਮੀ ਮਾਣ ਨਾਲ ਸ਼੍ਰੋਮਣੀ, ਅਮਰ ਸ਼ਹੀਦ ਦੀਆਂ

ਅਸਥੀਆਂ ਜਹਾਜ ਰਾਹੀਂ ਭਾਰਤ ਲਿਆਂਦੀਆਂ ਗਈਆਂ। ਜੋ ਜੱਲਿਆਂ ਵਾਲੇ ਬਾਗ ਦੇ ਨਵੇਂ ਬਣੇ ਮਿਊਜੀਅਮ ਵਿਚ ਬੜੇ ਸਤਿਕਾਰ ਨਾਲ ਦਰਸ਼ਕਾਂ, ਸੈਲਾਨੀਆਂ ਅਤੇ ਜਨਤਾ ਲਈ ਪਿੱਤਲ ਦੀ ਗਾਗਰ ਵਿਚ ਰੱਖੀਆਂ ਹੋਈਆਂ ਹਨ। ਚੌਂਕ ਪੁਤਲੀਘਰ ਦਾ ਨਾਂ ਸ਼ਹੀਦ ਊਧਮ ਸਿੰਘ ਚੌਂਕ ਵੀ ਰੱਖਿਆ ਗਿਆ। ਯਤੀਮਖਾਨਾ ਅੰਮ੍ਰਿਤਸਰ ਵਿਚ ਸ਼ਹੀਦ ਊਧਮ ਸਿੰਘ ਯਾਦਗਾਰੀ ਲਾਈਬ੍ਰੇਰੀ ਵੀ ਸਥਾਪਿਤ ਕੀਤੀ ਗਈ ਅਤੇ ਸ਼ਹੀਦ ਓਧਮ ਸਿੰਘ ਮੈਮੋਰੀਅਲ ਸਕੂਲ ਵੀ ਸ਼ਹੀਦ ਦੀ ਯਾਦ ਨੂੰ ਸਮਰਪਿਤ ਹੈ। ਜਿੱਥੇ ਯਤੀਮ ਬੱਚੇ ਵਿੱਦਿਆ ਪ੍ਰਾਪਤ ਕਰਦੇ ਹਨ। ਊਧਮ ਸਿੰਘ ਸ਼ਹੀਦ ਭਾਰਤ ਦੇਸ਼ ਦੀ ਅਣਖ ਤੇ ਸ਼ਾਨ ਬਣ ਕੇ ਅੱਜ ਵੀ ਪੰਜਾਬੀਆਂ ਦੇ ਦਿਲਾਂ ਦੀ ਧੜਕਣ ਬਣਿਆ ਹੋਇਆ ਹੈ।

* ਪ੍ਰਿੰਸੀਪਲ ਭਾਈ ਵੀਰ ਸਿੰਘ ਗੁਰਮਤਿ ਕਾਲਜ,
ਸੈਂਟਰਲ ਖਾਲਸਾ ਯਤੀਮਖਾਨਾ,
ਅੰਮ੍ਰਿਤਸਰ (ਪੰਜਾਬ, ਭਾਰਤ)।



ਭਾਈ ਪਿਆਰਾ ਸਿੰਘ ਲੰਗੇਰੀ ਜੋ ਵਿਕਟੋਰੀਆ ਦੇ ਗੁਰਦੁਆਰੇ ਦੇ
ਪਹਿਲੇ ਗ੍ਰੰਥੀ ਸਨ, ਲਾਹੋਰ ਸਾਜਿਸ਼ ਕੇਸ ਵਿਚ ਉਮਰ ਕੈਦ



ਭਾਈ ਮਿੱਤ ਸਿੰਘ ਪੰਡੋਰੀ,
ਜੋ 1913 ਵਿਚ ਖਾਲਸਾ ਦੀਵਾਨ ਸੁਸਾਇਟੀ ਦੀ
ਕਾਰਜ-ਕਾਰਨੀ ਕਮੇਟੀ ਦੇ ਸਕੱਤਰ ਸਨ

13

# ਅਕਾਲੀ ਲਹਿਰ ਉੱਤੇ ਗ਼ਦਰ ਲਹਿਰ ਦਾ ਪ੍ਰਭਾਵ

- * ਡਾ. ਗੁਰਦੇਵ ਸਿੰਘ ਸਿੱਧੂ

ਵੀਹਵੀਂ ਸਦੀ ਦੇ ਪਹਿਲੇ ਦਹਾਕੇ ਦੇ ਅੰਤ ਤੱਕ ਦੇਸ਼ ਦੇ ਰਾਜਨੀਤਿਕ ਹਾਲਤ ਅਜਿਹੇ ਬਣੇ ਕਿ ਬਰਤਾਨਵੀ ਹਿੰਦੁਸਤਾਨ ਦੀ ਸਾਮਰਾਜੀ ਅੰਗਰੇਜ਼ ਸਰਕਾਰ ਵੱਲੋਂ ਸਿੱਖ ਸਮੱਸਿਆਵਾਂ ਦੇ ਸਮਾਧਾਨ ਲਈ ਧਾਰਨ ਕੀਤੀ ਨੀਤੀ ਤੋਂ ਸਿੱਖ ਵਸੋਂ ਦੇ ਮਨ ਵਿਚ ਅਸੰਤੁਸ਼ਟਤਾ ਉਪਜਨੀ ਸ਼ੁਰੂ ਹੋ ਗਈ ਅਤੇ ਇਕ ਦਹਾਕੇ ਤੋਂ ਵੀ ਘੱਟ ਸਮੇਂ ਅੰਦਰ ਅੰਗਰੇਜ਼ ਹਾਕਮਾਂ ਦੀ 'ਸੱਜੀ ਬਾਂਹ' ਵਜੋਂ ਜਾਣੇ ਜਾਂਦੇ ਸਿੱਖ ਅੰਗਰੇਜ਼ੀ ਸਾਮਰਾਜ ਤੋਂ ਦੇਸ਼ ਦੀ ਮੁਕਤੀ ਲਈ ਚੱਲ ਰਹੇ ਸੰਘਰਸ਼ ਦੇ ਮੁਹਰੈਲੀ ਦਸਤਾ ਬਣ ਗਏ। ਸਿੱਖ ਕੌਮ ਦੇ ਇਸ ਮਨ-ਪਰਵਰਤਨ ਦਾ ਮੁਢਲਾ ਕਾਰਨ ਸਰਕਾਰ ਵੱਲੋਂ ਗੁਰਦੁਆਰਿਆਂ ਦੀ ਜਾਇਦਾਦ ਉੱਪਰ ਸੱਪ-ਕੁੰਡਲੀ ਮਾਰੀ ਬੈਠੇ ਭ੍ਰਿਸ਼ਟ ਮਹੰਤਾਂ ਦੀ ਸਰਪ੍ਰਸਤੀ ਕਰਨਾ ਸੀ। ਫਿਰ ਦਿੱਲੀ ਵਿਚ ਅੰਗਰੇਜ਼ ਵਾਇਸਰਾਇ ਦੀ ਰਹਾਇਸ਼ ਲਈ ਗੁਰਦੁਆਰਾ ਰਕਾਬਗੰਜ ਦੀ ਕੰਧ ਨੂੰ ਢਾ ਦੇਣ ਦੀ ਕਾਰਵਾਈ ਨੇ ਬਲਦੀ ਅੱਗ ਉੱਤੇ ਤੇਲ ਪਾਉਣ ਦਾ ਕੰਮ ਕੀਤਾ। ਪਿੱਛੋਂ ਅੱਗੜ ਪਿੱਛੜ ਵਾਪਰੀਆਂ ਕਈ ਘਟਨਾਵਾਂ ਜਿਵੇਂ ਕਾਮਾਗਾਟਾ ਮਾਰੂ ਜਹਾਜ਼ ਵਿਚ ਸਵਾਰ ਹੋ ਕੇ ਕੈਨੇਡਾ ਪਰਵਾਸ ਲਈ ਉੱਥੇ ਗਏ ਪਰ ਕੈਨੇਡਾ ਦੀ ਸਰਕਾਰ ਵੱਲੋਂ ਵਾਪਸ ਕੀਤੇ ਮੁਸਾਫਿਰਾਂ ਨੂੰ ਹਿੰਦੁਸਤਾਨੀ ਸਰਕਾਰ ਦੁਆਰਾ ਬਜਬਜ ਦੇ ਘਾਟ ਉੱਤੇ ਉਤਾਰ ਕੇ ਉਹਨਾਂ ਨਾਲ ਕੀਤਾ ਵਹਿਸ਼ੀਆਨਾ ਵਰਤਾਉ, ਜਿਸ ਕਾਰਨ ਡੇਢ ਦਰਜਨ ਮੁਸਾਫਿਰਾਂ ਨੂੰ ਆਪਣੀ ਜਾਨ ਤੋਂ ਹੱਥ ਧੋਣੇ ਪਏ, ਅਮਰੀਕਾ ਤੋਂ ਆਏ ਗਦਰੀਆਂ ਨੂੰ ਥੋਕ ਵਿਚ ਸੁਣਾਈਆਂ ਸਖਤ ਸਜ਼ਾਵਾਂ, 1919 ਦੇ ਮਾਰਸ਼ਲ ਲਾਅ ਦੀਆਂ ਸਖਤੀਆਂ, ਕੌਂਸਲ ਵਿਚ ਸਿੱਖਾਂ ਨੂੰ ਘੱਟ ਪ੍ਰਤੀਨਿੱਧਤਾ, ਆਦਿ ਸਿੱਖ ਕੌਮ ਦੇ ਮਨਾਂ ਵਿਚਲੇ ਰੋਸ ਅਤੇ ਰੋਹ ਨੂੰ ਵਧਾਉਣ ਦਾ ਕਾਰਣ ਬਣੀਆਂ। ਇਸ ਸਥਿਤੀ ਵਿਚ ਸਿੱਖ ਸਮੂਹ ਦੀ ਅਗਵਾਈ ਕਰਨ ਲਈ ਜੋ ਵਿਅਕਤੀ ਅੱਗੇ ਆਏ, ਉਹਨਾਂ ਦੇ ਪਿਛੋਕੜ ਨੂੰ ਦੇਖਦਿਆਂ ਉਹਨਾਂ ਨੂੰ ਦੋ ਵਰਗਾਂ ਵਿਚ ਵੰਡਿਆ ਜਾ ਸਕਦਾ ਹੈ। ਪਹਿਲੇ ਵਰਗ ਵਿਚ ਸ਼ਾਮਲ ਸਨ ਉਹ ਸੈਨਿਕ, ਜਿਨ੍ਹਾਂ ਨੇ ਅੰਗਰੇਜ਼ੀ ਸੈਨਾ ਵਿਚ ਭਰਤੀ ਹੋ ਕੇ ਸਾਮਰਾਜ ਦੀ ਖਾਤਰ ਦੇਸ਼ ਵਿਦੇਸ਼ ਵਿਚ ਜਾ ਕੇ ਖ਼ੂਨ ਪਸੀਨਾ ਇਕ ਕੀਤਾ ਸੀ ਅਤੇ ਦੂਜੇ ਸਨ 1914-15 ਦੇ ਗਦਰ ਅੰਦੋਲਨ ਵਿਚ ਸ਼ਾਮਲ ਹੋਏ ਉਹ ਗਦਰੀ ਜੋ ਕਿਸੇ ਕਾਰਨ ਕਾਨੂੰਨ ਦੇ ਸ਼ਿਕੰਜੇ ਵਿਚ ਆਉਣੋਂ ਬਚ ਗਏ ਸਨ ਜਾਂ ਦੋ ਚਾਰ ਸਾਲ ਲਈ ਕੈਦ ਦੀ ਸਜ਼ਾ ਭੁਗਤ ਕੇ ਜੇਲ੍ਹਾਂ ਤੋਂ ਬਾਹਰ ਆ ਗਏ ਸਨ ਜਾਂ 1919 ਦੀ 'ਸ਼ਾਹੀ ਮਾਫੀ' ਅਧੀਨ ਜੇਲ੍ਹਾਂ ਵਿਚੋਂ ਮੁਕਤ ਹੋਏ ਸਨ। ਇਹਨਾਂ ਗਦਰੀਆਂ ਦੀ ਮਾਨਸਿਕਤਾ ਬਾਰੇ ਬਰਤਾਨਵੀ ਹਿੰਦੁਸਤਾਨ ਦੀ ਖੁਫੀਆ ਪੁਲਸ ਦੇ ਉੱਚ ਅਧਿਕਾਰੀ ਡੀ. ਪੈਟਰੀ ਦਾ ਕੱਢਿਆ ਇਹ ਨਤੀਜਾ ਬਿਲਕੁੱਲ ਸਹੀ ਹੈ ਕਿ "ਪੰਜਾਬ ਵਿਚ ਪਰਦੇਸ ਤੋਂ ਪਰਤੇ ਅਨੇਕ ਸਿੱਖ ਹਨ ਜਿਨ੍ਹਾਂ ਦੀ ਸਾਡੇ ਰਾਜ ਪ੍ਰਤੀ ਕੁਸੈਲੀ ਨਫਰਤ ਉਹਨਾਂ ਨੂੰ ਸਾਡੀ ਪ੍ਰਭੁਸੱਤਾ ਨੂੰ ਢਾਅ ਲਾਉਣ ਵਾਲੀ ਕਿਸੇ ਵੀ ਸਾਜ਼ਿਸ਼ ਵਿਚ ਉਤਸ਼ਾਹ ਨਾਲ ਸ਼ਾਮਲ ਹੋਣ ਦਾ ਪੂਰਬਲਾ ਝੁਕਾਅ ਬਣ ਜਾਂਦੀ ਹੈ।"[1] ਇਸ ਰੁਚੀ ਕਾਰਨ ਹੀ ਬੰਧਨ ਮੁਕਤ ਹੋਣ ਸਾਰ ਇਹਨਾਂ ਵਿਚੋਂ ਬਹੁਤੇ ਗਦਰੀ

ਸਿੱਖ ਲੀਗ ਵਿਚ ਸਰਗਰਮ ਹੋ ਗਏ। ਅਕਤੂਬਰ 1920 ਵਿਚ ਲਾਹੌਰ ਵਿਚ ਹੋਈ ਸਿੱਖ ਲੀਗ ਕਾਨਫ੍ਰੰਸ ਦੀ ਪੰਜਾਬ ਸਰਕਾਰ ਵੱਲੋਂ ਹਿੰਦ ਸਰਕਾਰ ਨੂੰ ਭੇਜੀ ਰੀਪੋਰਟ ਦੱਸਦੀ ਹੈ, "ਕਾਨਫ੍ਰੰਸ ਦੀ ਕਾਰਵਾਈ ਦਾ ਇਕ ਦੁੱਖਦਾਈ ਪੱਖ ਗਦਰ ਮੁਜਰਮਾਂ ਦੀ ਮੰਚ ਉੱਤੇ ਹਾਜ਼ਰੀ ਅਤੇ ਉਹਨਾਂ ਦੁਆਰਾ ਮੀਟਿੰਗ ਨੂੰ ਸੰਬੋਧਿਤ ਕੀਤਾ ਜਾਣਾ ਹੈ।"[2] ਪੰਜਾਬ ਦੇ ਲੈਫਟੀਨੈਂਟ ਗਵਰਨਰ ਸਰ ਮਾਈਕਲ ਓਡਵਾਇਰ ਵੀ ਇਹੋ ਦੱਸਦਾ ਹੈ ਕਿ "1919 ਦੀ ਸ਼ਾਹੀ ਮਾਫੀ ਵਿਚ ਬਾਗੀਆਂ ਨੂੰ ਰਿਹਾਅ ਕੀਤਾ ਗਿਆ ਤਾਂ ਗਦਰੀਆਂ ਵਿਚੋਂ ਕਈਆਂ ਨੇ ਫੇਰ ਸਿਰ ਚੁੱਕਣਾ ਸ਼ੁਰੂ ਕਰ ਦਿੱਤਾ।ਇਹ ਆਮ ਮੰਨਿਆ ਜਾਂਦਾ ਹੈ ਕਿ ਇਹ ਲੋਕ ਅਕਾਲੀ ਸਿੱਖਾਂ ਦੀ ਨਵੀਂ ਇਨਕਲਾਬੀ ਲਹਿਰ ਦੇ ਜਨਮਦਾਤੇ ਹਨ ਅਤੇ ਬੱਬਰ ਅਕਾਲੀਆਂ ਦੇ ਉੱਘੇ ਮੈਂਬਰ।"[3]

ਇਸ ਤੋਂ ਪਹਿਲਾਂ ਕਿ ਸਿੱਖ ਆਗੂ ਭਵਿੱਖੀ ਕਾਰਵਾਈ ਦੀ ਰੂਪ ਰੇਖਾ ਉਲੀਕਣ ਲਈ ਸਿਰ ਜੋੜ ਕੇ ਬੈਠਦੇ, 12 ਅਕਤੂਬਰ 1920 ਨੂੰ ਅਚਾਨਕ ਵਾਪਰੀ ਇਕ ਘਟਨਾ ਨੇ ਅਗਲੀ ਕਾਰਵਾਈ ਲਈ ਰਾਹ ਪੱਧਰਾ ਕਰ ਦਿੱਤਾ। ਇਸ ਦਿਨ "ਖਾਲਸਾ ਬਰਾਦਰੀ ਕਾਰਜ ਸਾਧਕ ਦਲ" ਵੱਲੋਂ ਅਖੌਤੀ ਅਛੂਤ ਜਾਤੀ ਦੇ ਵਿਅਕਤੀਆਂ ਨੂੰ ਜਲਿਆਂ ਵਾਲੇ ਬਾਗ ਵਿਚ ਅੰਮ੍ਰਿਤ ਛਕਾ ਕੇ ਦਰਬਾਰ ਸਾਹਿਬ ਕੜ੍ਹਾਹ ਪਰਸ਼ਾਦ ਭੇਟ ਕਰਨ ਲਈ ਲਿਆਉਣ ਮੌਕੇ ਪੁਜਾਰੀਆਂ ਵੱਲੋਂ ਵਿਖਾਈ ਅਸਹਿਯੋਗ ਦੀ ਭਾਵਨਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਗਠਨ ਦਾ ਕਾਰਨ ਬਣੀ।ਗੁਰਦੁਆਰਿਆਂ ਦੀ ਸੇਵਾ ਸੰਭਾਲ ਲਈ ਗਠਿਤ ਇਸ ਕਮੇਟੀ ਦੇ ਹੋਂਦ ਵਿਚ ਆਉਣ ਤੋਂ ਇਕ ਮਹੀਨਾ ਪਿੱਛੋਂ ਨਵੰਬਰ 1920 ਵਿਚ ਸਿੱਖ ਸੰਗਤ ਨੂੰ ਰਾਜਨੀਤਿਕ ਖੇਤਰ ਵਿਚ ਅਗਵਾਈ ਦੇਣ ਲਈ ਸ਼੍ਰੋਮਣੀ ਅਕਾਲੀ ਦਲ ਦੀ ਸਥਾਪਨਾ ਕੀਤੀ ਗਈ। ਅਸਲ ਵਿਚ ਪੰਜਾਬ ਭਰ ਵਿਚ ਸਥਾਨਕ ਪੱਧਰ ਉੱਤੇ ਅਕਾਲੀ ਜਥੇ ਪਹਿਲਾਂ ਹੀ ਕਾਰਜਸ਼ੀਲ ਸਨ। ਪੰਜਾਬ ਸਰਕਾਰ ਦੇ ਖੁਫੀਆ ਮਹਿਕਮੇ ਵੱਲੋਂ ਤਿਆਰ ਕੀਤੀ ਇਕ ਰੀਪੋਰਟ ਵਿਚ ਦੱਸਿਆ ਗਿਆ ਹੈ, "1920 ਦੀਆਂ ਗਰਮੀਆਂ ਵਿਚ ਲੰਮੀਆਂ ਕਿਰਪਾਨਾਂ ਪਹਿਨੀ ਅਤੇ ਗੂੜੀਆਂ ਨੀਲੀਆਂ ਜਾਂ ਕਾਲੀਆਂ ਪੱਗਾਂ ਵਾਲੇ ਅਕਾਲੀ ਦਿਖਾਈ ਦੇਣੇ ਸ਼ੁਰੂ ਹੋਏ...ਹੌਲੀ ਹੌਲੀ ਉਹਨਾਂ ਦੀ ਗਿਣਤੀ ਵਧਣ ਲੱਗੀ ਅਤੇ ਨਾਲ ਹੀ ਉਹਨਾਂ ਦੀ ਕਿਰਪਾਨ ਦਾ ਆਕਾਰ ਵੀ।"[4] ਸੈਂਟ੍ਰਲ ਅਕਾਲੀ ਦਲ, ਜੋ ਪਿੱਛੋਂ ਸ਼੍ਰੋਮਣੀ ਅਕਾਲੀ ਦਲ ਵਜੋਂ ਜਾਣਿਆ ਗਿਆ, ਦਾ ਗਠਨ ਇਹਨਾਂ ਅਕਾਲੀ ਜਥਿਆਂ ਨੂੰ ਇਕ ਲੜੀ ਵਿਚ ਪਰੋਣ ਦਾ ਕਾਰਜਮਾਤਰ ਸੀ।ਜਿਉਂ ਹੀ ਸਿੱਖ ਸਮੂਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਝੰਡੇ ਹੇਠ ਸੰਗਠਿਤ ਹੋਇਆ, ਇਹ ਗਦਰੀ ਆਪਣੇ ਨਿਸ਼ਾਨੇ ਦੀ ਪੂਰਤੀ ਲਈ ਇਹਨਾਂ ਨਵੀਆਂ ਜਥੇਬੰਦੀਆਂ ਨੂੰ ਵਧੇਰੇ ਢੁੱਕਵੀਆਂ ਮੰਨਦਿਆਂ ਇਹਨਾਂ ਵਿਚ ਸ਼ਾਮਲ ਹੋ ਕੇ ਅਕਾਲੀ ਲਹਿਰ ਨੂੰ ਅੰਗਰੇਜ਼ਾਂ ਦੀ ਗੁਲਾਮੀ ਤੋਂ ਮੁਕਤੀ ਪ੍ਰਾਪਤ ਕਰਨ ਦੇ ਨਿਸ਼ਾਨੇ ਵੱਲ ਸੇਧਿਤ ਕਰਨ ਲਈ ਯਤਨਸ਼ੀਲ ਹੋ ਗਏ ਜਿਸ ਵਿਚ ਉਹਨਾਂ ਚੋਖੀ ਸਫਲਤਾ ਵੀ ਪ੍ਰਾਪਤ ਕੀਤੀ। ਪੰਜਾਬ ਸਰਕਾਰ ਦੇ ਖੁਫੀਆ ਮਹਿਕਮੇ ਵੱਲੋਂ ਤਿਆਰ ਕੀਤੀ ਰੀਪੋਰਟ "Sikh Agitation (1911-21) ਦੇ ਪੂਰਕ ਨੋਟ ਵਿਚ ਸੁਪਰਡੈਂਟ ਪੁਲਸ, ਅੰਮ੍ਰਿਤਸਰ, ਵੱਲੋਂ 5 ਫਰਵਰੀ 1921 ਨੂੰ ਲਿਖੀ ਡਾਇਰੀ ਦੇ ਹਵਾਲੇ ਨਾਲ ਕਿਹਾ ਗਿਆ ਹੈ ਕਿ ਇਹਨਾਂ ਅਕਾਲੀ ਜਥਿਆਂ ਵਿਚ ਸਿੱਖ ਸਮਾਜ ਦੇ ਹੋਰ ਵਰਗਾਂ ਸਮੇਤ ਵਿਦੇਸ਼ਾਂ ਤੋਂ ਪਰਤੇ ਸਿੱਖ ਵੀ ਸ਼ਾਮਲ ਹਨ।[5] ਜਥੇਬੰਦੀ ਦੀ ਸਥਾਪਨਾ ਹੋਣ ਪਿੱਛੋਂ ਮੁੱਖ ਦਫਤਰ ਅੰਮ੍ਰਿਤਸਰ ਵਿਖੇ ਖੁੱਲ੍ਹ ਗਿਆ ਤਾਂ ਹੇਠਲੇ ਪੱਧਰ ਉੱਤੇ ਸਰਗਰਮ ਆਗੂ ਅੰਮ੍ਰਿਤਸਰ ਆ ਗਏ ਅਤੇ ਇਉਂ ਗਦਰ ਪਾਰਟੀ ਦੇ ਝੰਡੇ ਹੇਠ ਵਿਦੇਸ਼ਾਂ ਤੋਂ ਪਰਤੇ ਦੇਸ਼ ਭਗਤਾਂ ਨੂੰ ਇਕੱਠੇ ਹੋਣ ਦਾ ਅਵਸਰ ਮਿਲ ਗਿਆ। "Sikh Conspiracy Case - 1921 ਬਾਰੇ ਪੰਜਾਬ ਸਰਕਾਰ ਦੁਆਰਾ ਤਿਆਰ ਕੀਤੇ ਨੋਟ ਵਿਚ ਸਪਸ਼ਟ

ਲਿਖਿਆ ਹੈ ਕਿ "ਅੰਮ੍ਰਿਤਸਰ ਨੂੰ ਸਦਰ ਮੁਕਾਮ ਬਣਾ ਕੇ ਹੋਈ ਅਕਾਲੀ ਦਲ ਦੀ ਸਥਾਪਨਾ ਨੇ ਵਿਦੇਸ਼ਾਂ ਤੋਂ ਪਰਤੇ ਕਿੰਨੇ ਹੀ ਵਿਅਕਤੀਆਂ ਨੂੰ ਇਕੱਠੇ ਕਰ ਦਿੱਤਾ।"[6] ਬਰਤਾਨਵੀ ਹਿੰਦੁਸਤਾਨ ਸਰਕਾਰ ਦੇ ਖੁਫੀਆ ਮਹਿਕਮੇ ਵੱਲੋਂ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ 1921-22 ਦੀਆਂ ਗਤੀਵਿਧੀਆਂ ਬਾਰੇ ਤਿਆਰ ਕੀਤੇ ਮੈਮੋਰੰਡਮ (Akali Dal and Shrimoni Gurdwara Parbandhak Committee (1921-22) A Confidential Memorandum) ਵਿਚ ਵੀ ਇਹੋ ਗੱਲਾਂ ਦੁਹਰਾਈਆਂ ਗਈਆਂ ਹਨ ਮੈਮੋਰੰਡਮ ਵਿਚ ਲਿਖਿਆ ਹੈ, "ਕੱਟੜ ਅਕਾਲੀਆਂ ਦੁਆਰਾ ਘੜੀ ਅਤੇ ਅਮਲ ਵਿਚ ਲਿਆਂਦੀ ਸਾਜ਼ਿਸ਼ ਤੋਂ ਸੰਕੇਤ ਮਿਲਦਾ ਹੈ ਕਿ ਇਨਕਲਾਬੀ ਸੋਚ ਅਤੇ ਜੋਸ਼ੀਲੇ ਸਿੱਖ ਪਰਚਾਰ ਵਿਚ ਵੰਡ ਦੀ ਲਕੀਰ ਕਿੰਨੀ ਪੇਤਲੀ ਹੈ। ਅਕਾਲੀ ਲਹਿਰ ਦਾ ਸਭ ਤੋਂ ਵੱਡਾ ਖਤਰਾ ਇਸ ਦੀ ਉਹਨਾਂ ਵਿਦੇਸ਼ੋਂ ਪਰਤੇ ਪਰਵਾਸੀਆਂ ਪ੍ਰਤੀ ਅਪੀਲ ਹੈ ਜਿਹੜੇ ਪਿਛਲੇਰੇ ਸਾਲਾਂ ਵਿਚ ਭਾਵੇਂ ਦਿਖਾਵੇ ਵਜੋਂ ਗਦਰ ਲਹਿਰ ਪ੍ਰਤੀ ਖਾਮੋਸ਼ ਰਹੇ ਪਰ ਜੋ ਸਥਾਨਕ ਸਰਕਾਰ ਦੇ ਸ਼ਾਂਤਮਈ ਵਿਕਾਸ ਲਈ ਸਭ ਤੋਂ ਵੱਡਾ ਖਤਰਾ ਹਨ।... ਇਹ ਵਿਸ਼ਵਾਸ ਕਰਨ ਦਾ ਕੁੱਝ ਕਾਰਨ ਹੈ ਕਿ ਸਰਹੱਦ ਪਾਰੋਂ ਹਥਿਆਰ ਲਿਆਉਣ ਬਾਰੇ ਸੌਦੇਬਾਜੀ ਜਾਰੀ ਹੈ ਅਤੇ ਅਕਾਲੀ ਦਲ ਦੇ ਕੁੱਝ ਮੈਂਬਰਾਂ ਵਿਚਕਾਰ ਤਕਸੀਮ ਕੀਤੇ ਜਾਣ ਲਈ ਕੁੱਝ ਹਥਿਆਰ ਲਿਆਂਦੇ ਵੀ ਗਏ ਪਰ ਹਥਿਆਰਾਂ ਦੀ ਇਸ ਖੇਪ ਦੇ ਵੱਡੀ ਹੋਣ ਜਾਂ ਇਸ ਦੇ ਬਹੁਤੇ ਕੇਂਦਰਾਂ ਤੋਂ ਆਉਣ ਬਾਰੇ ਸ਼ੱਕ ਹੈ।"[7] ਅਕਾਲੀ ਦਲ ਦੇ ਧਾਰਮਿਕ ਖਾਸੇ ਬਾਰੇ ਵਿਦੇਸ਼ੋਂ ਪਰਤੇ ਪਰਵਾਸੀਆਂ ਦਾ ਇਸ ਵਿਚ ਤੁਰਤ ਫੁਰਤ ਸ਼ਾਮਲ ਹੋਣਾ ਮਹੱਤਵਪੂਰਨ ਟਿੱਪਣੀ ਹੈ। "ਇਹਨਾਂ ਵਿਚੋਂ ਬਹੁਤ ਘੱਟ ਧਾਰਮਿਕ ਖੇਤਰ ਵਿਚ ਆਪਣੀ ਮੁਹਾਰਤ ਬਾਰੇ ਦਾਅਵਾ ਕਰ ਸਕਦੇ ਹਨ ਅਤੇ ਉਹਨਾਂ ਲਈ ਖਿੱਚ ਦਾ ਵੱਡਾ ਕਾਰਨ, ਬਿਨਾਂ ਸ਼ੱਕ, 1915 ਜਿਹੀਆਂ ਘਟਨਾਵਾਂ ਨੂੰ ਦੁਹਰਾ ਸਕਣ ਦਾ ਅਵਸਰ ਹੈ। ਜਲੰਧਰ ਜ਼ਿਲ੍ਹਾ, ਜਿੱਥੇ ਵਿਦੇਸ਼ੋਂ ਪਰਤੇ ਪਰਵਾਸੀਆਂ ਦੀ ਵੱਡੀ ਗਿਣਤੀ ਹੈ, ਵਿਚ ਉਹਨਾਂ ਨੂੰ ਅਕਾਲੀ ਲਹਿਰ ਦੀ ਜਿੰਦ ਜਾਨ ਆਖਿਆ ਜਾਂਦਾ ਹੈ। ਅਸਲ ਵਿਚ ਦੁਆਬਾ ਜਥੇ ਦੀ ਵਾਗ ਡੋਰ ਇਕ ਬਦਨਾਮ ਗਦਰੀ ਦੇ ਹੱਥ ਹੈ।"[8] ਸਰਕਾਰ ਦੀ ਨਜ਼ਰ ਵਿਚ ਇਹ 'ਬਦਨਾਮ ਗਦਰੀ" ਹੋਰ ਕੋਈ ਨਹੀਂ, ਭਾਈ ਭਾਗ ਸਿੰਘ ਪਿੰਡ ਉਪਲ ਭੂਪਾ ਜ਼ਿਲ੍ਹਾ ਜਲੰਧਰ ਸੀ ਜੋ ਛੇ ਸੱਤ ਸਾਲ ਕਨੇਡਾ ਅਤੇ ਅਮਰੀਕਾ ਵਿਚ ਬਿਤਾਉਣ ਪਿੱਛੋਂ ਗਦਰ ਪਾਰਟੀ ਦੇ ਹੋਕੇ ਉੱਤੇ ਦੇਸ਼ ਪਰਤਣ ਸਾਰ ਅੰਗਰੇਜ਼ ਹਕੂਮਤ ਦੁਆਰਾ ਫੜ ਕੇ ਜੇਲ੍ਹ ਵਿਚ ਬੰਦ ਕਰ ਦਿੱਤਾ ਗਿਆ ਸੀ। 1919 ਦੇ ਸ਼ਾਹੀ ਮਾਫੀਨਾਮੇ ਅਧੀਨ ਰਿਹਾਈ ਮਿਲਣ ਉਪਰੰਤ ਉਹ ਅਕਾਲੀ ਲਹਿਰ ਵਿਚ ਸ਼ਾਮਲ ਹੋ ਗਿਆ ਸੀ। ਕਿਸ਼ਨ ਸਿੰਘ ਗੜਗੱਜ ਦੇ ਸੰਪਰਕ ਵਿਚ ਆ ਕੇ ਭਾਈ ਭਾਗ ਸਿੰਘ ਅਫਗਾਨਸਤਾਨ ਗਿਆ ਅਤੇ ਉੱਥੋਂ ਗੋਲੀ ਸਿੱਕਾ ਲਿਆਉਣ ਦੇ ਨਾਲ ਨਾਲ ਬਾਦਸ਼ਾਹ ਅਮਾਨੁੱਲਾ ਤੋਂ ਅੰਗਰੇਜ਼ ਵਿਰੁੱਧ ਸੰਗਰਾਮ ਕਰਨ ਵਾਲੇ ਦੇਸ਼ ਭਗਤਾਂ ਨੂੰ ਪਨਾਹ ਦੇਣ ਦਾ ਵਿਸ਼ਵਾਸ ਵੀ ਲੈ ਕੇ ਆਇਆ ਸੀ।[9]

ਸ਼੍ਰੋਮਣੀ ਅਕਾਲੀ ਦਲ ਦਾ ਅੰਗਰੇਜ਼ ਸਰਕਾਰ ਵਿਰੁੱਧ ਪੈਂਤੜਾ ਕਿਸ ਤਰ੍ਹਾਂ ਦਾ ਹੋਵੇ? ਅਜੇ ਇਸ ਬਾਰੇ ਕੋਈ ਸਮੂਹਿਕ ਨਿਰਣਾ ਨਹੀਂ ਸੀ ਹੋਇਆ ਪਰ ਗਦਰੀ ਸੋਚ ਵਾਲੇ ਵਿਅਕਤੀਆਂ ਦੀ ਸ਼ਮੂਲੀਅਤ ਕਾਰਨ ਅਕਾਲੀ ਦਲ ਦਾ ਝੁਕਾਅ ਹਥਿਆਰਬੰਦ ਅੰਦੋਲਨ ਵੱਲ ਹੋਇਆ। ਇਸ ਸਮੇਂ ਤੱਕ ਅਫਗਾਨਸਤਾਨ ਵਿਚ ਜਨਰਲ ਨਾਦਰ ਸ਼ਾਹ ਦਾ ਦਬਦਬਾ ਸਥਾਪਤ ਹੋ ਚੁੱਕਾ ਸੀ ਅਤੇ ਗੁਪਤਵਾਸ ਵਿਚ ਰਹਿ ਰਿਹਾ ਗਰਮ ਖਿਆਲੀ ਅਕਾਲੀ ਆਗੂ ਮਾਸਟਰ ਮੋਤਾ ਸਿੰਘ ਉਸ ਨਾਲ ਰਾਬਤਾ ਬਣਾਉਣ ਵਿਚ ਸਫਲ ਹੋ ਚੁੱਕਾ ਸੀ। ਫਲਸਰੂਪ ਹਿੰਦੁਸਤਾਨ ਵਿਚ ਅੰਗਰੇਜ਼ ਵਿਰੋਧੀ ਅੰਦੋਲਨ ਖੜ੍ਹਾ ਕਰਨ ਵਾਲੇ ਆਗੂਆਂ ਪ੍ਰਤੀ ਨਾਦਰ

ਸ਼ਾਹ ਦਾ ਪ੍ਰਤੀਕ੍ਰਮ ਜਾਨਣ ਲਈ ਅਕਾਲੀ ਦਲ ਦੇ ਸਕੱਤਰ ਤੋਤਾ ਸਿੰਘ, ਜੋ ਪਿਸ਼ਾਵਰ ਦਾ ਰਹਿਣ ਵਾਲਾ ਸੀ, ਦੀ ਮਾਰਫਤ ਜੂਨ 1921 ਦੇ ਮਹੀਨੇ ਦੋ ਅਕਾਲੀ ਪ੍ਰਤੀਨਿਧ – ਭਾਈ ਜਗਤ ਸਿੰਘ ਅਤੇ ਭਾਈ ਸੁਰਜਨ ਸਿੰਘ – ਜਲਾਲਾਬਾਦ ਗਏ ਅਤੇ ਜਨਰਲ ਨਾਦਰ ਸ਼ਾਹ ਤੋਂ ਪੁੱਛਿਆ ਕਿ ਜੇ ਕਰ ਮਾਸਟਰ ਮੋਤਾ ਸਿੰਘ ਅਤੇ ਉਹਨਾਂ ਦੇ ਸਾਥੀ ਸਰਹੱਦ ਪਾਰ ਕਰ ਕੇ ਜਲਾਲਾਬਾਦ ਆਉਣ ਤਾਂ ਕੀ ਉਹਨਾਂ ਨੂੰ ਅੰਗਰੇਜ਼ ਸਰਕਾਰ ਦੇ ਹਵਾਲੇ ਤਾਂ ਨਹੀਂ ਕਰ ਦਿੱਤਾ ਜਾਵੇਗਾ ? ਨਾਦਰ ਸ਼ਾਹ ਵੱਲੋਂ 'ਨਾਂਹਵਾਚਕ' ਹੁੰਗਾਰਾ ਭਰੇ ਜਾਣ ਉੱਤੇ ਅਕਾਲੀ ਆਗੂਆਂ ਨੇ ਆਪਣੀ ਨੀਤੀ ਨੂੰ ਅਮਲ ਵਿਚ ਲਿਆਉਣ ਲਈ ਯੋਜਨਾ ਬਣਾਉਣੀ ਸ਼ੁਰੂ ਕੀਤੀ।ਇਸ ਮਨੋਰਥ ਲਈ ਉਹਨਾਂ ਮਾਰਚ 1921 ਦੌਰਾਨ ਹੁਸ਼ਿਆਰਪੁਰ ਵਿਖੇ ਹੋਈ ਵਿਦਿਅਕ ਕਾਨਫ੍ਰੰਸ ਨੂੰ ਢੁੱਕਵਾਂ ਅਵਸਰ ਮੰਨਦਿਆਂ ਉੱਥੇ ਗੁਪਤ ਮੀਟਿੰਗ ਕਰ ਕੇ ਹੇਠ ਲਿਖੇ ਅਨੁਸਾਰ ਭਵਿੱਖੀ ਕਾਰਵਾਈ ਉਲੀਕੀ:

(ੳ) ਰਿਆਸਤ ਪਟਿਆਲਾ ਵਿਚ ਬਗਾਵਤ ਕਰਵਾਈ ਜਾਵੇ।

(ਅ) ਸਰਹੱਦ ਪਾਰ ਬਾਲਸ਼ਵਿਕਾਂ ਨਾਲ ਤਾਲ ਮੇਲ ਬਿਠਾਉਣ ਦਾ ਉਪਰਾਲਾ ਕੀਤਾ ਜਾਵੇ ਅਤੇ ਉਕਤ ੳ ਦੇ ਨਾਲ ਹੀ ਸਰਹੱਦੀ ਇਲਾਕੇ ਵਿਚ ਬਗਾਵਤ ਕਰਵਾਈ ਜਾਵੇ।

(ੲ) ਕੇਂਦਰੀ ਪੰਜਾਬ ਵਿਚ ਗੜਬੜ ਪੈਦਾ ਕੀਤੀ ਜਾਵੇ।

(ਸ) ਆਦਮੀ, ਹਥਿਆਰ ਅਤੇ ਗੋਲੀ-ਸਿੱਕਾ ਇਕੱਠਾ ਕੀਤਾ ਜਾਵੇ।

(ਹ) ਕੁੱਝ ਸਰਕਾਰੀ ਅਤੇ ਗੈਰ-ਸਰਕਾਰੀ ਵਿਅਕਤੀਆਂ ਦਾ ਕਤਲ ਕੀਤਾ ਜਾਵੇ।

ਪਹਿਲੇ ਚਾਰ ਫੈਸਲੇ ਅਮਲ ਵਿਚ ਲਿਆਉਣ ਲਈ ਲੰਮੇ ਸਮੇਂ ਦੀ ਤਿਆਰੀ ਦੀ ਲੋੜ ਸੀ ਪਰ ਪੰਜਵੇਂ ਫੈਸਲੇ ਬਾਰੇ ਕਾਰਵਾਈ ਤੁਰਤ ਕੀਤੀ ਜਾ ਸਕਦੀ ਸੀ। ਉਹਨੀਂ ਦਿਨੀਂ ਗੁਰਦੁਆਰਾ ਪ੍ਰਬੰਧ ਮਹੰਤਾਂ ਦੇ ਹੱਥਾਂ ਵਿਚੋਂ ਕੱਢ ਕੇ ਸਿੱਖ ਪ੍ਰਤੀਨਿਧੀਆਂ ਦੇ ਹੱਥ ਦੇਣ ਦਾ ਮਾਮਲਾ ਭਖਿਆ ਹੋਇਆ ਸੀ ਇਸ ਲਈ ਕਾਰਵਾਈ ਵੀ ਇੱਥੋਂ ਹੀ ਸ਼ੁਰੂ ਕਰਨ ਨੂੰ ਤਰਜੀਹ ਦਿੱਤੀ ਗਈ।ਗੁਰਦੁਆਰਾ ਪ੍ਰਬੰਧ ਮਹੰਤਾਂ ਦੇ ਹੱਥਾਂ ਵਿਚੋਂ ਕੱਢ ਕੇ ਸਿੱਖ ਪ੍ਰਤੀਨਿਧੀਆਂ ਦੇ ਹੱਥ ਦੇਣ ਦੇ ਰਾਹ ਵਿਚ ਅੜਿੱਕਾ ਬਣੀਆਂ ਤਿੰਨ ਧਿਰਾਂ ਦੀ ਸ਼ਨਾਖਤ ਕੀਤੀ ਗਈ। ਇਹ ਸਨ ਗੁਰਦੁਆਰਿਆਂ ਉੱਤੇ ਕਾਬਜ਼ ਮਹੰਤ, ਮਹੰਤਾਂ ਨੂੰ ਆਪਹੁਦਰੀਆਂ ਕਰਨ ਦੀ ਸ਼ਹਿ ਦੇਣ ਵਾਲੇ ਸਰਕਾਰੀ ਅਫਸਰ ਅਤੇ ਇਹਨਾਂ ਅਫਸਰਾਂ ਦੀ ਕਾਰਵਾਈ ਨੂੰ ਸਹੀ ਠਹਿਰਾਉਣ ਵਾਲੇ ਸਿੱਖ ਪਤਵੰਤੇ। ਵਾਰ ਕਰਨ ਲਈ ਹਰ ਧਿਰ ਵਿਚੋਂ ਦੋ ਦੋ ਨਿਸ਼ਾਨੇ ਚੁਣੇ ਗਏ : ਮਹੰਤਾਂ ਵਿਚੋਂ ਮਹੰਤ ਬਸੰਤ ਦਾਸ ਮਾਣਕ ਅਤੇ ਮਹੰਤ ਦੇਵਾ ਦਾਸ ਨਨਕਾਣਾ, ਅਫਸਰਾਂ ਵਿਚੋਂ ਸੀ. ਐੱਮ. ਬੌਰਿੰਗ ਸੁਪਰਡੈਂਟ ਪੁਲਸ ਲਾਹੌਰ ਅਤੇ ਕਮਿਸ਼ਨਰ ਸੀ. ਐੱਮ. ਕਿੰਗ ਜੋ ਅੰਮ੍ਰਿਤਸਰ ਦਾ ਡਿਪਟੀ ਕਮਿਸ਼ਨਰ ਹੁੰਦਿਆਂ ਨਨਕਾਣਾ ਸਾਹਿਬ ਦੇ ਸਾਕੇ ਲਈ ਜ਼ਿੰਮੇਵਾਰ ਮੰਨਿਆ ਜਾਂਦਾ ਸੀ; ਅਤੇ ਸਿੱਖ ਪਤਵੰਤਿਆਂ ਵਿਚੋਂ ਸਰ ਸੁੰਦਰ ਸਿੰਘ ਮਜੀਠੀਆ ਅਤੇ ਬੇਦੀ ਕਰਤਾਰ ਸਿੰਘ। ਸ੍ਰੀ ਗਣੇਸ਼ ਮਿਸਟਰ ਸੀ. ਐੱਮ. ਬੌਰਿੰਗ ਤੋਂ ਕੀਤਾ ਜਾਣਾ ਮਿਥਿਆ ਗਿਆ ਪਰ ਮੁਖਬਰੀ ਹੋ ਜਾਣ ਕਾਰਨ ਸਾਰੀ ਸਕੀਮ ਧਰੀ ਧਰਾਈ ਰਹਿ ਗਈ। ਪੁਲਸ ਨੇ ਇਸ ਸਿਲਸਿਲੇ ਵਿਚ ਜੋ ਮੁਕੱਦਮਾ ਦਾਇਰ ਕੀਤਾ ਉਹ ਇਰਾਦਾ ਕਤਲ ਦਾ ਨਹੀਂ ਸੀ, ਬਗਾਵਤ ਭੜਕਾਉਣ ਦਾ ਸੀ। ਇਸ ਦੋਸ਼ ਵਿਚ 25 ਮੁਲਜ਼ਮ ਨਾਮਜ਼ਦ ਕੀਤੇ ਗਏ। ਸਰਕਾਰੀ ਰੀਕਾਰਡ ਅਨੁਸਾਰ ਇਹਨਾਂ ਵਿਚੋਂ ਛੇ – ਦ...ਸਿੰਘ ਜਲੰਧਰ, ਸੁਰਜਨ ਸਿੰਘ ਅੰਬਾਲਾ, ਚੰਚਲ ਸਿੰਘ ਜਲੰਧਰ, ਤਾਰਾ ਸਿੰਘ ਲਾਹੌਰ, ਚਤਰ ਸਿੰਘ ਅੰਮ੍ਰਿਤਸਰ ਅਤੇ ਪ੍ਰੇਮ ਸਿੰਘ ਲਾਹੌਰ – ਵਿਦੇਸ਼ਾਂ ਤੋਂ ਪਰਤੇ ਵਿਅਕਤੀ ਸਨ।[10]

Akali Dal and Shrimoni Gurdwara Parbandhak Committee

(1921-22) A Confidential Memorandum ਅਨੁਸਾਰ "ਅਕਾਲੀ ਲਹਿਰ ਦੇ ਹਥਲੇ ਵੇਰਵੇ ਵਿਚ ਸਿੱਖ ਪਰਚਾਰ ਦੇ ਜਿਸ ਪੜਾਅ ਨੂੰ ਅਣਡਿੱਠ ਨਹੀਂ ਕੀਤਾ ਜਾਣਾ ਬਣਦਾ, ਉਹ ਹੈ ਇਸ ਦਾ ਸਰਹੱਦ ਪਾਰਲੇ ਇਨਕਲਾਬੀਆਂ ਨਾਲ ਸੰਪਰਕ।... ਉਸ (ਮਾਸਟਰ ਮੋਤਾ ਸਿੰਘ) ਨੇ ਪੰਜਾਬ ਵਿਚ ਇਨਕਲਾਬ ਕਰਨ ਦੇ ਅੰਤਮ ਉਦੇਸ਼ ਲਈ ਆਪਣੇ ਆਸੇ ਪਾਸੇ ਖਤਰਨਾਕ ਅਕਾਲੀਆਂ ਅਤੇ ਵਿਦੇਸ਼ੋਂ ਪਰਤੇ ਪਰਵਾਸੀਆਂ ਦਾ ਇਕ ਗਰੋਹ ਇਕੱਠਾ ਕਰ ਲਿਆ ਸੀ। ਉਸ ਨੂੰ ਸਰਹੱਦ ਪਾਰੋਂ ਹਿੰਦੁਸਤਾਨੀ ਇਨਕਲਾਬੀਆਂ ਰਾਹੀਂ ਅਤੇ ਅਫਗਾਨਸਤਾਨ ਵਿਚਲੇ ਬਾਲਸ਼ਵਿਕਾਂ ਪਾਸੋਂ ਹਥਿਆਰਾਂ ਦੀ ਖੇਪ ਮਿਲਣ ਦੀ ਆਸ ਸੀ। ਉਹ ਸਰਹੱਦ ਪਾਰੋਂ ਮਿਲ ਸਕਦੀ ਸੰਭਵ ਮਦਦ ਬਾਰੇ ਪੱਕ ਕਰਨ ਲਈ ਖੁਦ ਵੀ ਸਰਹੱਦੋਂ ਪਾਰ ਗਿਆ ਸੀ।... ਪਰਮਾਣਿਤ ਅਕਾਲੀਆਂ ਦੁਆਰਾ ਘੜੀ ਅਤੇ ਅਮਲ ਵਿਚ ਲਿਆਂਦੀ ਇਹ ਸਾਜ਼ਿਸ਼ (ਅਕਾਲੀ ਸਾਜ਼ਿਸ਼) ਇਸ ਤੱਥ ਵੱਲ ਸੰਕੇਤ ਕਰਦੀ ਹੈ ਕਿ ਇਨਕਲਾਬੀ ਮਾਰਗ ਅਤੇ ਚਰਮਪੰਥੀ ਸਿੱਖ ਪਰਚਾਰ ਦੇ ਕੁੱਝ ਪਖਾਂ ਦਰਮਿਆਨ ਵੰਡਾਰੇ ਦੀ ਲਕੀਰ ਕਿੰਨੀ ਮਹੀਨ ਹੈ।"[11]

ਤਤਕਾਲ ਕੀਤੀ ਜਾਣ ਵਾਲੀ ਕਾਰਵਾਈ ਅਸਫਲ ਰਹੀ ਤਾਂ ਧਿਆਨ ਲੰਮੇ ਸਮੇਂ ਦੀ ਕਾਰਵਾਈ ਵੱਲ ਸੇਧਿਤ ਹੋਇਆ। ਸ਼੍ਰੋਮਣੀ ਅਕਾਲੀ ਦਲ ਦਾ ਸਕੱਤਰ ਅੰਗਰੇਜ਼ੀ ਸੈਨਾ ਦਾ ਸੇਵਾ ਮੁਕਤ ਹੌਲਦਾਰ ਕਿਸ਼ਨ ਸਿੰਘ, ਜੋ ਇਸ ਮੁਕੱਦਮੇ ਤੋਂ ਪਹਿਲਾਂ ਹੀ ਗੁਪਤਵਾਸ ਵਿਚ ਸੀ, ਨੇ ਮਿਥੇ ਨਿਸ਼ਾਨੇ ਦੀ ਪੂਰਤੀ ਲਈ 'ਚਕਰਵਰਤੀ ਜਥਾ' ਕਾਇਮ ਕੀਤਾ। ਪਿੱਛੋਂ ਕਨੇਡਾ ਤੋਂ ਪਰਤੇ ਗਦਰੀ ਕਰਮ ਸਿੰਘ ਝਿੰਗੜ ਨਾਲ ਮੁਲਾਕਾਤ ਹੋਣ ਉਪਰੰਤ ਦੋਵਾਂ ਆਗੂਆਂ ਨੇ 'ਬੱਬਰ ਅਕਾਲੀ ਜਥੇ' ਦੀ ਸਥਾਪਨਾ ਕੀਤੀ। ਕਰਮ ਸਿੰਘ ਗਦਰੀ ਪਿਛੋਕੜ ਵਾਲਾ ਹੋਣ ਕਾਰਨ ਵਿਦੇਸ਼ੋਂ ਪਰਤੇ ਹੋਰ ਕਈ ਦੇਸ਼ ਭਗਤ ਵੀ ਬੱਬਰ ਲਹਿਰ ਵਿਚ ਸਰਗਰਮ ਹੋ ਗਏ। ਵਾਇਸਰਾਇ ਹਿੰਦ ਨੇ ਬਰਤਾਨਵੀ ਸਰਕਾਰ ਨੂੰ ਬੱਬਰ ਅਕਾਲੀ ਲਹਿਰ ਦੀਆਂ ਸਰਗਰਮੀਆਂ ਬਾਰੇ ਜਾਣਕਾਰੀ ਦੇਣ ਲਈ ਭੇਜੀ ਤਾਰ ਨੰ: 467 ਮਿਤੀ 13 ਜੂਨ 1923 ਵਿਚ ਬੱਬਰ ਅਕਾਲੀ ਲਹਿਰ ਦੀ ਸਥਾਪਨਾ ਵਿਚ ਵਿਦੇਸ਼ਾਂ ਤੋਂ ਪਰਤੇ ਵਿਅਕਤੀਆਂ ਦੀ ਭਾਗੀਦਾਰੀ ਨੂੰ ਪ੍ਰਵਾਨ ਕੀਤਾ ਸੀ। ਇਸ ਤਾਰ ਵਿਚ ਲਿਖਿਆ ਗਿਆ ਸੀ ਕਿ "1921 ਦੇ 'ਅਕਾਲੀ ਸਾਜ਼ਿਸ਼ ਮੁਕੱਦਮੇ' ਵਿਚ ਮੁਲਜ਼ਮ ਐਲਾਨੇ ਮਾਸਟਰ ਮੋਤਾ ਸਿੰਘ ਅਤੇ 35 ਸਿੱਖ ਦਾ ਪੈਨਸ਼ਨੀਆ ਹਵਾਲਦਾਰ ਕਿਸ਼ਨ ਸਿੰਘ ਗਰਿਫਤਾਰੀ ਤੋਂ ਬਚ ਗਏ। ਉਹਨਾਂ ਜਲੰਧਰ ਅਤੇ ਹੁਸ਼ਿਆਰਪੁਰ ਜ਼ਿਲ੍ਹੇ ਦੇ ਘੋਰ ਨਿਰਾਸ਼ ਸਿੱਖ ਮੁਜਰਮਾਂ, ਸਾਬਕਾ ਫੌਜੀਆਂ ਅਤੇ ਵਿਦੇਸ਼ਾਂ ਤੋਂ ਪਰਤੇ ਪਰਵਾਸੀਆਂ ਨੂੰ ਇਕੱਠੇ ਕਰ ਕੇ ਇਕ ਇਨਕਲਾਬੀ ਗ੍ਰੋਹ ਖੜਾ ਕਰ ਲਿਆ।" ਅੰਗਰੇਜ਼ ਅਧਿਕਾਰੀ ਅਕਾਲੀ ਲਹਿਰ ਵਿਚ ਪਰਵਾਸੀਆਂ ਦੀ ਸ਼ਮੂਲੀਅਤ ਅਤੇ ਲਹਿਰ ਦੀ ਕਾਰਜ ਸ਼ੈਲੀ ਨੂੰ ਆਧਾਰ ਬਣਾ ਕੇ ਇਸ ਨਤੀਜੇ ਉੱਤੇ ਪੁੱਜੇ ਸਨ ਕਿ "ਬੱਬਰ ਅਕਾਲੀ ਲਹਿਰ ਦਾ ਨਿਕਾਸ ਗਦਰ ਸਾਜ਼ਿਸ਼, 1915 ਵਿਚੋਂ ਹੋਇਆ ਪ੍ਰਤੀਤ ਹੁੰਦਾ ਹੈ।" ਇਸ ਬਾਰੇ ਤਾਰ ਦੇ ਸ਼ਬਦ ਸਨ, "ਗ੍ਰੋਹ ਦੇ ਕਈ ਮੈਂਬਰ ਵਿਦੇਸ਼ਾਂ ਤੋਂ ਪਰਤੇ ਪਰਵਾਸੀ ਹਨ ਅਤੇ .32 ਬੋਰ ਦੇ ਪਸਤੌਲ, ਮੌਜ਼ਰ ਪਸਤੌਲ ਅਤੇ ਸਾਈਕਲੋ ਸਟਾਈਲ ਕੀਤੇ ਪਰਚਿਆਂ ਦੀ ਵਰਤੋਂ ਅਜਿਹਾ ਤੱਥ ਹੈ ਜੋ 1915 ਦੇ ਤੌਰ ਤਰੀਕਿਆਂ ਨਾਲ ਮੇਲ ਖਾਂਦਾ ਹੈ।" ਵਿਦਵਾਨ ਮਹਿੰਦਰ ਸਿੰਘ ਦਾ ਵੀ ਇਹੋ ਮਤ ਹੈ ਕਿ ਗਦਰੀਆਂ ਦੀਆਂ ਕਾਰਵਾਈਆਂ ਨੇ ਚਰਮਪੰਥੀ ਪੰਜਾਬੀਆਂ ਵਿਚ ਹਾਕਮ ਦੀ ਹੁਕਮ ਅਦੂਲੀ ਦੀ ਭਾਵਨਾ ਪੈਦਾ ਕੀਤੀ ਜਿਸ ਨੇ ਪਿੱਛੋਂ ਅਕਾਲੀ ਸੰਘਰਸ਼ ਦੇ ਦੌਰਾਨ ਬੱਬਰ ਅਕਾਲੀ ਜਥੇ ਦਾ ਰੂਪ ਧਾਰਿਆ।[12]

ਅੰਗਰੇਜ਼ ਸਰਕਾਰ ਦੁਆਰਾ ਕੀਤੀਆਂ ਸਖਤ ਪੇਸ਼ਬੰਦੀਆਂ ਕਾਰਨ ਦਰਜਨ ਕੁ ਬੱਬਰ ਅਕਾਲੀ ਪੁਲਸ ਮੁਕਾਬਲਿਆਂ ਵਿਚ ਸ਼ਹੀਦ ਹੋ ਗਏ ਅਤੇ ਬਹੁਤੇ ਗ੍ਰਿਫਤਾਰ ਕਰ ਲਏ ਗਏ।

ਸਾਲ 1924 ਵਿਚ ਜਿਨ੍ਹਾਂ 91 ਦੋਸ਼ੀਆਂ ਖਿਲਾਫ ਮੁਕੱਦਮਾ ਚਲਾਇਆ ਗਿਆ ਉਹਨਾਂ ਵਿਚ 8 ਵਿਦੇਸ਼ਾਂ ਤੋਂ ਪਰਤੇ ਪਰਵਾਸੀ ਸਨ। ਇਹਨਾਂ ਗ੍ਰਿਫਤਾਰੀਆਂ ਦੇ ਫਲਸਰੂਪ ਲਗਭਗ ਦੋ ਕੁ ਸਾਲ ਦੇ ਸਮੇਂ ਅੰਦਰ ਹੀ ਬੱਬਰ ਅਕਾਲੀ ਲਹਿਰ ਅੰਤਮ ਪੜਾਅ ਉੱਤੇ ਪੁੱਜ ਗਈ। ਪਰ ਇਉਂ ਹੋਣ ਦੇ ਬਾਵਜੂਦ ਅਕਾਲੀ ਲਹਿਰ ਵਿਚੋਂ ਗਦਰੀ ਸੋਚ ਖਾਰਜ ਨਹੀਂ ਹੋਈ। ਅਸਲ ਵਿਚ ਬੱਬਰ ਲਹਿਰ ਦੇ ਸਮਾਨੰਤਰ ਹੀ ਕੁੱਝ ਹੋਰ ਗਦਰੀ ਆਗੂ ਅੰਦਰਖਾਤੇ ਅਕਾਲੀ ਲਹਿਰ ਨਾਲ ਸੰਪਰਕ ਬਣਾਉਣ ਲੱਗੇ ਹੋਏ ਸਨ ਅਤੇ ਅਕਾਲੀ ਲਹਿਰ ਨੂੰ ਸਾਮਰਾਜ ਵਿਰੋਧੀ ਲੋਕ ਲਹਿਰ ਬਣਾਉਣ ਦੇ ਯਤਨਾਂ ਦੀ ਸ਼ੁਰੂਆਤ ਉਦੋਂ ਹੀ ਹੋ ਗਈ ਸੀ ਜਦ ਅਕਾਲੀ ਜਥਿਆਂ ਦਾ ਕੇਂਦਰੀ ਸੰਗਠਨ ਬਣਨ ਦੀ ਗੱਲ ਅਮਰੀਕਾ ਵਿਚ ਪਹੁੰਚੀ ਸੀ। ਅਕਾਲੀ ਲਹਿਰ ਦੇ ਇਨਕਲਾਬੀ ਲੱਛਣਾਂ ਨੂੰ ਪਹਿਚਾਣਦਿਆਂ ਇਸ ਨਾਲ ਰਾਬਤਾ ਬਣਾਉਣ ਵਿਚ ਸਫਲਤਾ ਪ੍ਰਾਪਤ ਕਰਨ ਵਾਲਾ ਪਹਿਲਾ ਗਦਰੀ ਸੀ ਭਾਈ ਸੰਤੋਖ ਸਿੰਘ। ਉਸ ਦੀ ਪ੍ਰੇਰਨਾ ਸਦਕਾ ਗਰਮ ਖਿਆਲੀ ਸਿੱਖ ਆਗੂਆਂ ਸ. ਹਰਚੰਦ ਸਿੰਘ ਲਾਇਲਪੁਰੀ, ਤਾਰਾ ਸਿੰਘ ਅਤੇ ਸੁੰਦਰ ਸਿੰਘ ਨੇ ਸਿੱਖ ਸਮੂਹ ਦੇ ਮਨ ਵਿਚ ਲੜਾਕੂ ਭਾਵਨਾ ਦਾ ਅੰਸ਼ ਭਰਿਆ ਅਤੇ ਅਪ੍ਰੈਲ 1921 ਵਿਚ ਇਕ ਸਾਂਝੇ ਪੱਤਰ ਦੁਆਰਾ ਭਾਈ ਸੰਤੋਖ ਸਿੰਘ ਨੂੰ ਸੂਚਿਤ ਕੀਤਾ ਕਿ ਪੰਜਾਬ ਦੇ ਲੋਕਾਂ ਵਿਚ ਜਾਗ੍ਰਿਤੀ ਆ ਰਹੀ ਹੈ ਅਤੇ "ਕਿਸੇ ਵੀ ਸਮੇਂ ਕੋਈ ਵੀ ਕਾਰਵਾਈ ਕਰਨ ਲਈ ਤਿਆਰ" ਵਿਅਕਤੀ ਕਾਫੀ ਗਿਣਤੀ ਵਿਚ ਉਪਲਭਦ ਹਨ।[13] ਜਾਪਦਾ ਹੈ, ਬੱਬਰ ਅਕਾਲੀ ਲਹਿਰ ਦੇ ਹੋਂਦ ਵਿਚ ਆ ਜਾਣ ਸਦਕਾ ਭਾਈ ਸੰਤੋਖ ਸਿੰਘ ਵਾਲੀ ਯੋਜਨਾ ਉਸ ਵੇਲੇ ਤਾਂ ਅੱਗੇ ਨਾ ਵਧ ਸਕੀ ਪਰ ਜਦ ਮਈ 1923 ਵਿਚ ਭਾਈ ਸੰਤੋਖ ਸਿੰਘ ਅਤੇ ਭਾਈ ਰਤਨ ਸਿੰਘ ਪੰਜਾਬ ਆ ਕੇ ਅਕਾਲੀ ਆਗੂਆਂ ਨੂੰ ਮਿਲੇ ਤਾਂ ਅਕਾਲੀ ਲਹਿਰ ਅਤੇ ਗਦਰ ਲਹਿਰ ਦੇ ਸਹਿਯੋਗ ਦਾ ਨਵਾਂ ਅਧਿਆਇ ਸ਼ੁਰੂ ਹੋਇਆ। ਦੋਵਾਂ ਧਿਰਾਂ ਦਰਮਿਆਨ ਸਾਂਝੀ ਕਾਰਵਾਈ ਲਈ ਜ਼ਮੀਨ ਤਿਆਰ ਹੋ ਗਈ ਤਾਂ ਅਫਗਾਨਸਤਾਨ ਵਿਚ ਰਹਿ ਕੇ ਅੰਦੋਲਨ ਦੀ ਤਿਆਰੀ ਵਿਚ ਜੁਟੇ ਗੁਰਮੁਖ ਸਿੰਘ ਅਤੇ ਊਧਮ ਸਿੰਘ ਪੰਜਾਬ ਆ ਕੇ ਅਕਾਲੀ ਆਗੂਆਂ ਨੂੰ ਮਿਲੇ। ਇਹਨੀਂ ਦਿਨੀਂ ਇਸ ਸਮੇਂ ਦਾ ਪ੍ਰਸਿੱਧ ਇਨਕਲਾਬੀ ਆਗੂ ਸ਼ਚਿੰਦਰ ਨਾਥ ਸਨਿਆਲ ਵੀ ਪੰਜਾਬ ਆ ਕੇ ਅਕਾਲੀ ਆਗੂਆਂ ਨੂੰ ਮਿਲਦਾ ਰਿਹਾ ਭਾਵੇਂ ਸ੍ਰੀ ਸਨਿਆਲ ਨੇ ਇਹਨਾਂ ਮੁਲਾਕਾਤਾਂ ਦੇ ਸਮੇਂ ਬਾਰੇ ਕੁੱਝ ਨਹੀਂ ਦੱਸਿਆ ਪਰ ਕਿਉਂ ਜੋ ਉਸ ਨੇ ਇਸ ਸਮੇਂ ਨਾਭਾ ਵਿਚ ਚੱਲ ਰਹੇ ਅਕਾਲੀ ਅੰਦੋਲਨ ਦਾ ਜ਼ਿਕਰ ਕੀਤਾ ਹੈ, ਇਸ ਲਈ ਇਹ 1923-24 ਦਾ ਬਿਆਨ ਮੰਨਿਆ ਜਾ ਸਕਦਾ ਹੈ। ਸ੍ਰੀ ਸਨਿਆਲ ਨੇ ਆਪਣੀ ਪੁਸਤਕ "ਬੰਦੀ ਜੀਵਨ" ਵਿਚ ਲਿਖਿਆ ਹੈ, "ਇਸ ਮੌਕੇ ਇਕ ਪ੍ਰਸਿੱਧ ਸਿੱਖ ਨੇਤਾ ਨਾਲ ਮੇਰੀ ਕਾਫੀ ਗੱਲਬਾਤ ਹੋਈ ਸੀ। ਇੱਥੇ ਉਸਦਾ ਨਾਂ ਦੱਸਣਾ ਠੀਕ ਨਹੀਂ ਹੋਵੇਗਾ, ਜਿਸ ਦਿਨ ਭਾਰਤ ਆਜ਼ਾਦ ਹੋ ਜਾਏਗਾ ਉਸ ਦਿਨ ਉਹਨਾਂ ਦਾ ਨਾਂ ਦੱਸਿਆ ਜਾ ਸਕਦਾ ਹੈ।... ਲਾਹੌਰ ਦੇ ਇਸ ਨੇਤਾ ਨਾਲ ਗੱਲਬਾਤ ਕਰਨ ਬਾਅਦ ਮੈਨੂੰ ਪਤਾ ਲੱਗਾ ਕਿ ਸਰਦਾਰ ਗੁਰਮੁਖ ਸਿੰਘ ਵੀ ਏਸ ਸਮੇਂ ਅੰਮ੍ਰਿਤਸਰ ਵਿਚ ਹਨ ਅਤੇ ਮੈਂ ਉਹਨਾਂ ਨੂੰ ਮਿਲਣ ਗਿਆ।"[14] ਅੰਗਰੇਜ਼ੀ ਰਾਜ ਦੌਰਾਨ ਹੀ ਸਾਲ... ਵਿਚ ਪ੍ਰਕਾਸ਼ਿਤ ਹੋਈ ਇਸ ਪੁਸਤਕ ਵਿਚ ਇਸ ਤੋਂ ਵੱਧ ਲਿਖਣਾ ਕਈ ਦੇਸ਼ਭਗਤਾਂ ਲਈ ਔਕੜਾਂ ਪੈਦਾ ਕਰਨ ਦਾ ਕਾਰਨ ਬਣ ਸਕਦਾ ਸੀ, ਇਸ ਲਈ ਸ੍ਰੀ ਸਨਿਆਲ ਵੱਲੋਂ ਕੀਤਾ ਸੰਖੇਪ ਬਿਆਨ ਹੀ ਕਾਫੀ ਹੈ। ਪਰ ਇਸ ਘਾਟ ਨੂੰ ਪੂਰਾ ਕਰਨ ਲਈ ਸਰਕਾਰ ਵੱਲੋਂ ਤਿਆਰ ਕੀਤੇ ਦਸਤਵੇਜ਼ ਉਪਲਭਦ ਹਨ ਜਿਨ੍ਹਾਂ ਵਿਚ ਇਸ ਘਟਨਾਵਲੀ ਨੂੰ "ਸਿੱਖ ਸਾਜ਼ਿਸ਼ - 1923-26" ਦਾ ਨਾਉਂ ਦਿੱਤਾ ਗਿਆ ਹੈ। ਇਥੇ ਪ੍ਰਸਤੁਤ ਅਗਲਾ ਬਹੁਤਾ ਬਿਆਨ ਬਰਤਾਨਵੀ ਹਿੰਦੁਸਤਾਨ ਦੇ ਖੁਫੀਆ ਮਹਿਕਮੇ ਦੇ ਡਾਇਰੈਕਟਰ ਦੁਆਰਾ "ਸਿੱਖ ਸਾਜ਼ਿਸ਼ - 1923-

26" ਬਾਰੇ ਤਿਆਰ ਕੀਤੇ ਨੋਟ ਉੱਤੇ ਆਧਾਰਿਤ ਹੈ।

1923 ਈਸਵੀ ਵਿਚ ਜੈਤੋ ਦਾ ਮੋਰਚਾ ਸ਼ੁਰੂ ਹੋਣ ਵੇਲੇ ਤੱਕ ਦੇਸ ਵਿਦੇਸ਼ ਵਿਚ ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਾਮਰਾਜ ਵਿਰੋਧੀ ਜਥੇਬੰਦੀ ਵਜੋਂ ਧਾਂਕ ਬੈਠ ਚੁੱਕੀ ਸੀ ਜਿਸ ਕਾਰਨ ਸਾਮਰਾਜ ਵਿਰੋਧੀ ਗੈਰ-ਮੁਲਕੀ ਤਾਕਤਾਂ ਵੀ ਉਸ ਨਾਲ ਭਾਈਵਾਲੀ ਪਾਉਣ ਦੀ ਤਾਕ ਵਿਚ ਸਨ। ਅਜਿਹੀ ਸਥਿਤੀ ਵਿਚ ਗੁਰਮੁਖ ਸਿੰਘ ਅਤੇ ਊਧਮ ਸਿੰਘ, ਜੋ ਅੰਗਰੇਜ਼ੀ ਰਾਜ ਦੀਆਂ ਜੇਲ੍ਹਾਂ ਨੂੰ ਤੋੜ ਕੇ ਭਗੌੜੇ ਹੋਣ ਉਪਰੰਤ ਅਫਗਾਨਸਤਾਨ ਤੋਂ ਬਾਗੀਆਨਾ ਕਾਰਵਾਈ ਚਲਾ ਰਹੇ ਸਨ, ਗੁਪਤ ਤੌਰ ਉੱਤੇ ਅੰਮ੍ਰਿਤਸਰ ਆ ਕੇ ਅਕਾਲੀ ਆਗੂਆਂ ਨੂੰ ਮਿਲੇ ਉਹਨਾਂ ਨੇ ਜਿਹੜੇ ਆਗੂਆਂ ਨਾਲ ਸੰਪਰਕ ਕੀਤਾ ਉਹਨਾਂ ਵਿਚ ਮਾਸਟਰ ਤਾਰਾ ਸਿੰਘ, ਸੂਬੇਦਾਰ ਸੁਰੈਣ ਸਿੰਘ, ਤੇਜਾ ਸਿੰਘ ਸਮੁੰਦਰੀ, 'ਅਕਾਲੀ ਤੇ ਪ੍ਰਦੇਸੀ' ਦਾ ਐਡੀਟਰ ਮੰਗਲ ਸਿੰਘ ਬੀ.ਏ., ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਜਨਰਲ ਸਕੱਤਰ ਅਰਜਨ ਸਿੰਘ ਅਤੇ ਕਮੇਟੀ ਦੇ ਅਧੀਨ ਚੱਲ ਰਹੀ 'ਸਿੱਖ ਮਿਸ਼ਨਰੀ ਸੁਸਾਇਟੀ' ਦਾ ਸਕੱਤਰ ਉੱਤਮ ਸਿੰਘ ਸ਼ਾਮਲ ਸਨ ਦੋਵੇਂ ਗਦਰੀ ਇਕ ਮਹੀਨੇ ਤੋਂ ਵੱਧ ਸਮਾਂ ਅੰਮ੍ਰਿਤਸਰ ਵਿਚ ਸਿੱਖ ਮਿਸ਼ਨਰੀ ਸੁਸਾਇਟੀ ਦੇ ਹੋਸਟਲ ਵਿਚ ਠਹਿਰੇ ਅਤੇ ਇਸ ਅਰਸੇ ਦੌਰਾਨ ਆਪਸੀ ਵਿਚਾਰ ਵਟਾਂਦਰੇ ਦੇ ਨਤੀਜੇ ਵਜੋਂ ਭਵਿੱਖ ਵਿਚ ਕੀਤੀ ਜਾਣ ਵਾਲੀ ਕਾਰਵਾਈ ਬਾਰੇ ਇਉਂ ਸਹਿਮਤੀ ਬਣੀ :

1. ਇਨਕਲਾਬੀ ਕੰਮ ਕਰਨ ਲਈ ਧਾਰਮਿਕ ਜਾਂ ਫਿਰਕੂ ਸੁਸਾਇਟੀਆਂ ਦੇ ਪਰਦੇ ਹੇਠ ਗੁਪਤ ਜਥੇਬੰਦੀਆਂ ਦੀ ਸਥਾਪਨਾ ਕੀਤੀ ਜਾਵੇ।
2. ਅਫਗਾਨਸਤਾਨ ਵਿਚਲੇ ਸਾਰੇ ਗੁਰਦੁਆਰੇ ਉੱਥੇ ਵਸਦੇ ਸਿੱਖਾਂ ਉੱਤੇ ਆਧਾਰਿਤ ਕਮੇਟੀ ਦੇ ਅਧਿਕਾਰ ਵਿਚ ਲਿਆਂਦੇ ਜਾਣ ਅਤੇ ਇਸ ਕਮੇਟੀ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਤ ਕੀਤਾ ਜਾਵੇ।
3. ਸਰਕਾਰ ਦਾ ਧਿਆਨ ਹੋਰ ਪਾਸੇ ਲਾਉਣ ਅਤੇ ਅਕਾਲੀਆਂ ਦੀਆਂ ਮੰਗਾਂ ਪ੍ਰਵਾਨ ਕਰਨ ਲਈ ਮਜ਼ਬੂਰ ਕਰਨ ਵਾਸਤੇ ਉੱਤਰ-ਪੱਛਮੀ ਸਰਹੱਦ ਉੱਤੇ ਵਸਦੇ ਕਬਾਇਲੀ ਲੋਕਾਂ ਵਿਚ ਗੜਬੜ ਪੈਦਾ ਕੀਤੀ ਜਾਵੇ।
4. ਬੰਗਾਲ ਅਤੇ ਸੰਯੁਕਤ ਪ੍ਰਾਂਤਾਂ ਦੀ ਇਨਕਲਾਬੀ ਪਾਰਟੀ, ਜਿਸ ਨਾਲ ਗੁਰਮੁਖ ਸਿੰਘ ਦਾ ਪਹਿਲੋਂ ਹੀ ਰਾਬਤਾ ਬਣਿਆ ਹੋਇਆ ਸੀ, ਦੀ ਸਹਾਇਤਾ ਨਾਲ ਚੋਟੀ ਦੇ ਅੰਗਰੇਜ਼ ਅਫਸਰਾਂ ਨੂੰ ਮਾਰਨ ਅਤੇ ਆਤੰਕ ਫੈਲਾਉਣ ਦੀ ਲਹਿਰ ਸ਼ੁਰੂ ਕੀਤੀ ਜਾਵੇ।
5. ਪੜ੍ਹੇ ਲਿਖੇ ਨੌਜਵਾਨਾਂ ਨੂੰ ਸਿਖਲਾਈ ਲਈ ਵਿਦੇਸ਼ਾਂ ਵਿਚਲੇ ਮਿਲਟਰੀ ਸਕੂਲਾਂ ਵਿਚ ਭੇਜਿਆ ਜਾਵੇ।

ਦੋਵਾਂ ਧਿਰਾਂ ਵਿਚ ਹੋ ਰਹੀ ਉਕਤ ਸੋਚ ਵਿਚਾਰ ਨੂੰ ਬਾਬਾ ਵਿਸਾਖਾ ਸਿੰਘ ਅਤੇ ਭਾਈ ਸੰਤੋਖ ਸਿੰਘ ਨਾਲ ਵੀ ਸਾਂਝਾ ਕੀਤਾ ਜਾਂਦਾ ਰਿਹਾ।

ਨਿਰਧਾਰਿਤ ਮਦਾਂ ਬਾਰੇ ਕਾਰਵਾਈ ਅਜੇ ਮੁਢਲੇ ਪੜਾਅ ਉੱਤੇ ਹੀ ਸੀ ਕਿ ਅੰਗਰੇਜ਼ ਸਰਕਾਰ ਨੇ ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਉੱਤੇ ਸਖਤੀ ਦਾ ਹੜ੍ਹ ਲੈ ਆਂਦਾ। ਪੰਜਾਬ ਸਰਕਾਰ ਨੇ 12 ਅਕਤੂਬਰ 1923 ਦੇ ਇਕ ਹੁਕਮ ਦੁਆਰਾ ਦੋਵੇਂ ਜਥੇਬੰਦੀਆਂ ਗੈਰ-ਕਾਨੂੰਨੀ ਐਲਾਨ ਕੇ ਇਸ ਦੇ ਮੁਖੀ ਆਗੂ ਗਰਿਫਤਾਰ ਕਰ ਲਏ। ਇਹਨਾਂ ਵਿਚ ਗਦਰੀਆਂ ਨਾਲ ਰਾਬਤਾ ਕਰਨ ਵਾਲੇ ਮਾਸਟਰ ਤਾਰਾ ਸਿੰਘ, ਤੇਜਾ ਸਿੰਘ ਸਮੁੰਦਰੀ ਅਤੇ ਮੰਗਲ ਸਿੰਘ ਵੀ ਸ਼ਾਮਲ ਸਨ। ਪਰ ਇਹਨਾਂ ਮੁਖੀਆਂ ਦੀ ਗਰਿਫਤਾਰੀ ਤੋਂ

ਪਿੱਛੋਂ ਵੀ ਅਗਲੀ ਕਤਾਰ ਦੇ ਆਗੂਆਂ ਨੇ ਲਏ ਗਏ ਫੈਸਲਿਆਂ ਨੂੰ ਅਮਲੀ ਰੂਪ ਦੇਣ ਲਈ ਆਪਣੇ ਯਤਨਾਂ ਵਿਚ ਢਿੱਲ ਨਾ ਆਉਣ ਦਿੱਤੀ।

ਉਹਨੀਂ ਦਿਨੀਂ ਇਨਕਲਾਬੀ ਸਫਾਂ ਵਿਚ ਨਵੀਆਂ ਜਥੇਬੰਦੀਆਂ ਦਾ ਗਠਨ ਕਰਨ ਲਈ ਬੰਗਾਲੀ ਇਨਕਲਾਬੀ ਸ਼ਚਿੰਦਰ ਨਾਥ ਸਨਿਆਲ ਦੀ ਮੁਹਾਰਤ ਦਾ ਸਿੱਕਾ ਮੰਨਿਆ ਜਾਂਦਾ ਸੀ। ਆਤੰਕ ਫੈਲਾਉਣ ਵਿਚ ਵੀ ਬੰਗਾਲੀ ਇਨਕਲਾਬੀਆਂ ਦਾ ਸਹਿਯੋਗ ਲਏ ਜਾਣ ਦਾ ਫੈਸਲਾ ਹੋਇਆ ਸੀ। ਇਸ ਲਈ ਗੁਰਮੁਖ ਸਿੰਘ ਨੇ ਅਲਾਹਾਬਾਦ, ਕਾਨਪੁਰ ਅਤੇ ਬਨਾਰਸ ਘੁੰਮ ਘੁਮਾ ਕੇ ਸ੍ਰੀ ਸਨਿਆਲ ਨਾਲ ਸੰਪਰਕ ਬਣਾਇਆ ਅਤੇ ਉਸ ਨੂੰ ਅੰਮ੍ਰਿਤਸਰ ਲੈ ਆਂਦਾ। ਸ੍ਰੀ ਸਨਿਆਲ ਨੇ ਅੰਮ੍ਰਿਤਸਰ ਆ ਕੇ ਕੁੱਝ ਦਿਨ ਗੁਜ਼ਾਰੇ ਅਤੇ ਅਕਾਲੀ ਆਗੂਆਂ ਨੂੰ ਇਕ ਜਥੇਬੰਦੀ ਦਾ ਖਰੜਾ ਬਣਾ ਦਿੱਤਾ। "ਸਾਂਝੀਵਾਲ" ਨਾਉਂ ਹੇਠ ਗਠਿਤ ਕੀਤੀ ਜਾਣ ਵਾਲੀ ਜਥੇਬੰਦੀ ਦੇ ਵਿਧਾਨ ਦੀਆਂ ਇਕ ਹਜ਼ਾਰ ਪ੍ਰਤੀਆਂ ਅੰਮ੍ਰਿਤਸਰ ਦੇ ਓਂਕਾਰ ਪ੍ਰੈੱਸ ਤੋਂ ਛਪਵਾ ਕੇ ਚੋਣਵੇਂ ਪੰਜਾਬੀਆਂ ਦੇ ਹੱਥਾਂ ਵਿਚ ਪਹੁੰਚਾਈਆਂ ਗਈਆਂ। ਆਤੰਕੀ ਮਾਹੌਲ ਪੈਦਾ ਕਰਨ ਲਈ ਕੀਤੀਆਂ ਜਾਣ ਵਾਲੀਆਂ ਕਾਰਵਾਈਆਂ ਦੀ ਯੋਜਨਾ ਬਣਾਉਣ ਲਈ ਸ੍ਰੀ ਸਨਿਆਲ, ਆਪਣੇ ਇਕ ਸਾਥੀ ਨੂੰ ਨਾਲ ਲੈ ਕੇ ਦੂਜੀ ਵਾਰ ਅੰਮ੍ਰਿਤਸਰ ਆਇਆ। ਸ੍ਰੀ ਸਨਿਆਲ ਨੇ ਮੰਗ ਕੀਤੀ ਕਿ ਅਜਿਹੀ ਕਾਰਵਾਈ ਸ਼ੁਰੂ ਕਰਨ ਤੋਂ ਪਹਿਲਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਨਤਕ ਤੌਰ ਉੱਤੇ ਐਲਾਨ ਕਰੇ ਕਿ ਸ਼ਾਂਤਮਈ ਅਸਹਿਯੋਗ ਦੀ ਨੀਤੀ ਨੇ ਕੌਮ ਦਾ ਕੁੱਝ ਨਹੀਂ ਸਵਾਰਿਆ ਅਤੇ ਹੁਣ ਹਿੰਸਕ ਤੌਰ ਤਰੀਕੇ ਅਪਣਾਉਣ ਬਾਰੇ ਵਿਚਾਰ ਹੋ ਰਹੀ ਹੈ। ਇਸ ਸਮੇਂ ਸਰਕਾਰ ਦੁਆਰਾ ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਗੈਰ ਕਾਨੂੰਨੀ ਜਥੇਬੰਦੀਆਂ ਐਲਾਨੇ ਜਾਣ ਦੇ ਫਲਸਰੂਪ ਹੋਈਆਂ ਗਰਿਫਤਾਰੀਆਂ ਕਾਰਨ ਬਹੁਤੇ ਮੁਖੀ ਅਕਾਲੀ ਆਗੂ ਜੇਲ੍ਹ ਦੀਆਂ ਸੀਖਾਂ ਪਿੱਛੇ ਬੰਦ ਸਨ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਦੀ ਜ਼ਿੰਮੇਵਾਰੀ ਭਾਈ ਅਰਜਨ ਸਿੰਘ ਨਿਭਾ ਰਿਹਾ ਸੀ। ਭਾਈ ਅਰਜਨ ਸਿੰਘ ਨੇ ਸ੍ਰੀ ਸਨਿਆਲ ਦੀ ਇਹ ਗੱਲ ਮੰਨਣ ਤੋਂ ਅਸਮਰਥਾ ਪ੍ਰਗਟਾਈ ਪਰ ਏਨਾ ਭਰੋਸਾ ਜ਼ਰੂਰ ਦਿੱਤਾ ਕਿ ਜੇ ਕਰ ਸ੍ਰੀ ਸਨਿਆਲ ਜਾਂ ਉਹਨਾਂ ਦਾ ਸਾਥੀ ਇਹ ਬਿਆਨ ਜਾਰੀ ਕਰੇ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕੁੱਝ ਮੈਂਬਰ ਸ਼ਾਂਤਮਈ ਨੀਤੀ ਤੋਂ ਤੰਗ ਆ ਚੁੱਕੇ ਹਨ ਤਾਂ ਉਹ ਇਸ ਬਿਆਨ ਦੀ ਤਰਦੀਦ ਨਹੀਂ ਕਰੇਗਾ। ਅਮਲੀ ਕਾਰਵਾਈ ਸ਼ੁਰੂ ਕਰਨ ਲਈ ਸਨਿਆਲ ਨੇ ਵਿਭਿੰਨ ਤਰੀਕਿਆਂ ਨਾਲ ਜੇਲ੍ਹ ਵਿਚ ਬੰਦ ਮਾਸਟਰ ਮੋਤਾ ਸਿੰਘ, ਹੋਰ ਬੱਬਰ ਅਕਾਲੀਆਂ ਅਤੇ ਗਦਰੀਆਂ ਦੀ ਸੋਚਣੀ ਦੀ ਟੋਹ ਲਾਈ ਅਤੇ ਫਿਰ ਗੁਰਮੁਖ ਸਿੰਘ ਨੂੰ ਚਾਰ ਪੰਜ ਸੌ ਪਸਤੌਲ ਮੁਹਈਆ ਕਰਵਾਉਣ ਲਈ ਕਿਹਾ। ਗੁਰਮੁਖ ਸਿੰਘ ਪਾਸ ਕਾਬਲ ਤੋਂ ਲਿਆਂਦੇ ਕੁੱਲ ਚਾਰ ਪੰਜ ਪਸਤੌਲ ਉਪਲਭਦ ਸਨ। ਇਸ ਤੋਂ ਪਹਿਲਾਂ ਕਿ ਹੋਰ ਹਥਿਆਰ ਇਕਠੇ ਕਰਨ ਦੀ ਵਿਧੀ ਬਣਾਈ ਜਾਂਦੀ, ਸ੍ਰੀ ਸਨਿਆਲ ਨੂੰ ਕਾਨਪੁਰ ਤੋਂ ਜ਼ਰੂਰੀ ਸੰਦੇਸ਼ ਮਿਲਣ ਕਾਰਨ ਉਸ ਨੂੰ ਅਚਾਨਕ ਹੀ ਵਾਪਸ ਜਾਣਾ ਪੈ ਗਿਆ ਅਤੇ ਅਗੋਂ ਹੋਰ ਕੋਈ ਕਾਰਵਾਈ ਨਾ ਹੋ ਸਕੀ।

ਅਫਗਾਨਸਤਾਨ ਸਥਿਤ ਗੁਰਦੁਆਰਿਆਂ ਦੇ ਪ੍ਰਬੰਧ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਹੱਥ ਪਾਉਣ ਲਈ ਕੀਤੀ ਜਾਣ ਵਾਲੀ ਕਰਵਾਈ ਛੇਤੀ ਹੀ ਜ਼ੋਰ ਫੜ ਗਈ ਕਿਉਂ ਕਿ ਇਹ ਫੈਸਲਾ ਲਏ ਜਾਣ ਤੋਂ ਪਹਿਲਾਂ ਹੀ ਅਕਾਲੀ ਆਗੂਆਂ ਨੇ ਅਫਗਾਨਸਤਾਨ ਵੱਲ ਆਉਣਾ ਜਾਣਾ ਸ਼ੁਰੂ ਕੀਤਾ ਹੋਇਆ ਸੀ। ਇਸ ਸਦੀ ਦੇ ਤੀਜੇ ਦਹਾਕੇ ਦੇ ਪਹਿਲੇ ਸਾਲਾਂ ਦੌਰਾਨ ਹੀ ਮਾਸਟਰ ਮੋਤਾ ਸਿੰਘ ਅਤੇ ਹੋਰਨਾਂ ਨੇ ਅਫਗਾਨਸਤਾਨ ਦੇ ਬਾਦਸ਼ਾਹ ਨਾਲ ਸੰਪਰਕ ਬਣਾ ਲਿਆ ਸੀ ਅਤੇ ਸ਼੍ਰੋਮਣੀ ਕਮੇਟੀ ਗਠਿਤ ਹੋਣ ਤੋਂ ਪਿੱਛੋਂ ਸਿੱਖ ਪਰਚਾਰਕ ਅਤੇ

ਰਾਗੀ ਅਫਗਾਨਸਤਾਨ ਜਾਣੇ ਸ਼ੁਰੂ ਹੋ ਗਏ ਸਨ। 1923 ਵਿਚ ਖਾੜਕੂ ਸਿੱਖ ਆਗੂ ਤੇਜਾ ਸਿੰਘ ਭੁੱਚਰ ਨੇ ਵਿਸਾਖੀ ਮੌਕੇ ਜਲਾਲਾਬਾਦ ਨੇੜੇ ਗੁਰਦੁਆਰਾ ਚਸ਼ਮਾ ਸਾਹਿਬ ਵਿਚ ਸਿੱਖ ਸੰਗਤ ਨੂੰ ਸੰਬੋਧਨ ਕੀਤਾ ਅਤੇ ਅਫਗਾਨੀ ਇਨਕਲਾਬੀ ਫਜ਼ਲ-ਇ-ਰਬੀ ਨਾਲ ਮੁਲਾਕਾਤ ਕੀਤੀ ਤੇਜਾ ਸਿੰਘ ਭੁੱਚਰ ਨੇ ਅਫਗਾਨਸਤਾਨ ਵਿਚ ਵਸਦੇ ਸਿੱਖਾਂ ਅਤੇ ਹਿੰਦੂਆਂ ਨੂੰ ਇਕ ਦੀਵਾਨ ਦੇ ਰੂਪ ਵਿਚ ਸੰਗਠਿਤ ਹੋਣ ਦੀ ਪ੍ਰੇਰਨਾ ਵੀ ਕੀਤੀ। ਅਗਲੇ ਸਾਲ ਦਾ ਬੁਲਾਰਾ ਰਣਜੀਤ ਸਿੰਘ 'ਤਾਜਵਰ' ਸੀ।ਇਸ ਮੌਕੇ ਵੀ ਕਈ ਅਫਗਾਨੀ ਸਿਵਲ ਅਤੇ ਫੌਜੀ ਅਧਿਕਾਰੀ ਹਾਜ਼ਰ ਹੋਏ। ਇਹਨਾਂ ਯਤਨਾਂ ਦੇ ਫਲਸਰੂਪ ਆਪਸੀ ਸਹਿਯੋਗ ਦੀ ਭਾਵਨਾ ਐਨੀ ਪ੍ਰਬਲ ਹੋਈ ਕਿ ਸਾਲ 1925 ਦੇ ਦੀਵਾਨ ਮੌਕੇ ਜਲੂਸ ਕੱਢਣ ਵਾਸਤੇ ਗੁਰੂ ਗ੍ਰੰਥ ਸਹਿਬ ਦੀ ਸਵਾਰੀ ਲਈ ਮੋਟਰ, ਸੰਗਤ ਦੇ ਠਹਿਰਨ ਲਈ ਤੰਬੂ ਆਦਿ ਅਤੇ ਹੋਰ ਸਮਾਨ ਅਫਗਾਨਸਤਾਨ ਸਰਕਾਰ ਵੱਲੋਂ ਦਿੱਤਾ ਗਿਆ। ਦੀਵਾਨ ਵਿਚ ਹਾਜ਼ਰ ਹੋਏ ਪੂਰਬੀ ਪ੍ਰਾਂਤ ਦੇ ਗਵਰਨਰ ਸਰਦਾਰ ਅਲੀ ਅਹਿਮਦ ਖਾਂ ਅਤੇ ਹੋਰ ਪ੍ਰਤਿਸ਼ਠਤ ਵਿਅਕਤੀਆਂ ਨੇ ਅਕਾਲੀਆਂ ਦੁਆਰਾ ਅੰਗਰੇਜ਼ ਸਾਮਰਾਜ ਨਾਲ ਲਈ ਜਾ ਰਹੀ ਟੱਕਰ ਦੀ ਸ਼ਲਾਘਾ ਕੀਤੀ ਅਤੇ ਉਹਨਾਂ ਨੂੰ ਹਰ ਪ੍ਰਕਾਰ ਦਾ ਸਹਿਯੋਗ ਦੇਣ ਦਾ ਭਰੋਸਾ ਦਿੱਤਾ।ਅਕਾਲੀਆਂ ਵੱਲੋਂ ਊਧਮ ਸਿੰਘ ਨੇ ਸਾਰਿਆ ਦਾ ਧੰਨਵਾਦ ਕੀਤਾ। ਅਫਗਾਨਸਤਾਨ ਵੱਲ ਆਉਣ ਜਾਣ ਦੀ ਸਹੂਲਤ ਨੂੰ ਧਿਆਨ ਗੋਚਰੇ ਰੱਖਦਿਆਂ ਪਿਸ਼ਾਵਰ ਵਿਚ ਇਕ ਹੋਟਲ ਵੀ ਖੋਲ੍ਹਿਆ ਗਿਆ, ਅੰਮ੍ਰਿਤਸਰ ਸਥਿਤ ਗੁਰਦੁਆਰਾ ਪਿੱਪਲੀ ਸਾਹਿਬ ਦੇ ਗ੍ਰੰਥੀ ਨੂੰ ਇਸ ਹੋਟਲ ਦਾ ਪ੍ਰਬੰਧਕ ਥਾਪਿਆ ਗਿਆ।

ਤੀਜੀ ਮਦ ਉੱਤੇ ਕਾਰਵਾਈ ਕਰਨ ਲਈ ਅਰਜਨ ਸਿੰਘ, ਲਛਮਣ ਸਿੰਘ ਅਤੇ ਰਣਜੀਤ ਸਿੰਘ 'ਤਾਜਵਰ' ਨੂੰ ਗੁਰਮੁਖ ਸਿੰਘ ਦੇ ਸਹਿਯੋਗੀ ਬਣਾਇਆ ਗਿਆ। ਗੁਰਮੁਖ ਸਿੰਘ ਨੇ ਦੱਸਿਆ ਕਿ ਉਸ ਦੀ ਉਹ ਕਾਪੀ, ਜਿਸ ਵਿਚ ਉਸ ਨੇ ਅਫਗਾਨਸਤਾਨ ਵਿਚਲੇ ਸਹਿਯੋਗੀ ਸਰੋਤਾਂ ਦੁਆਰਾ ਦੱਸੇ ਸਰਹੱਦੀ ਖੇਤਰ ਵਿਚ ਵਸਦੇ ਕੁੱਝ ਮੌਲਾਣਿਆਂ ਦੇ ਨਾਉਂ-ਪਤੇ ਲਿਖੇ ਹੋਏ ਸਨ, ਗੁੰਮ ਹੋ ਗਈ ਹੈ ਅਤੇ ਹੁਣ ਇਹ ਸੂਚਨਾ ਅਫਗਾਨਸਤਾਨ ਤੋਂ ਲਿਆਉਣ ਲਈ ਕਿਸੇ ਭਰੋਸੇਮੰਦ ਵਿਅਕਤੀ ਨੂੰ ਉੱਥੇ ਭੇਜੇ ਜਾਣ ਦੀ ਲੋੜ ਹੈ। ਸੋਚ ਵਿਚਾਰ ਉਪਰੰਤ ਇਸ ਮਨੋਰਥ ਲਈ ਰਣਜੀਤ ਸਿੰਘ 'ਤਾਜਵਰ' ਨੂੰ ਭੇਜਣ ਦਾ ਫੈਸਲਾ ਹੋਇਆ। ਫਲਸਰੂਪ 'ਤਾਜਵਰ' ਮਾਰਚ ਮਹੀਨੇ ਦੇ ਅੰਤ ਵਿਚ ਅਫਗਾਨਸਤਾਨ ਲਈ ਰਵਾਨਾ ਹੋਇਆ ਅਤੇ ਲੋੜੀਂਦੀ ਸੂਚਨਾ ਲੈ ਕੇ ਪਰਤਿਆ। ਸ੍ਰੀ ਸ਼ਚਿੰਦਰਨਾਥ ਸਨਿਆਲ ਨੇ ਆਪਣੀ ਪੁਸਤਕ "ਬੰਦੀ ਜੀਵਨ" ਵਿਚ ਰਣਜੀਤ ਸਿੰਘ 'ਤਾਜਵਰ' ਦੀ ਇਸ ਮੁਹਿੰਮ ਦਾ ਜ਼ਿਕਰ ਕੀਤਾ ਹੈ। ਪੁਸਤਕ ਲਿਖੇ ਜਾਣ ਵੇਲੇ ਤੱਕ ਭਾਵੇਂ ਲੇਖਕ ਨੂੰ ਇਸ ਮੁਹਿੰਮਬਾਜ਼ ਦਾ ਨਾਉਂ ਯਾਦ ਨਹੀਂ ਸੀ ਰਿਹਾ ਪਰ ਉਸ ਨੇ ਮੁਹਿੰਮ ਦੀ ਸਫਲਤਾ ਨੂੰ ਪ੍ਰਵਾਨ ਕੀਤਾ ਹੈ। ਸ੍ਰੀ ਸਨਿਆਲ ਨੇ ਲਿਖਿਆ ਹੈ, "ਉਸ ਵਿਅਕਤੀ ਦਾ ਨਾਂ ਅੱਜ ਮੈਂ ਭੁੱਲ ਗਿਆ ਹਾਂ ਜੀਹਨੂੰ ਅਸੀਂ ਲੋਕਾਂ ਨੇ ਕਸ਼ਮੀਰ ਦੀ ਪ੍ਰਸਿੱਧ ਸਰਹੱਦ ਗਿਲਗਿਟ ਅਤੇ ਪੇਸ਼ਾਵਰ ਦੀ ਸਰਹੱਦ ਜਮਰੌਦ ਆਦਿ ਵੱਲ ਭੇਜਿਆ ਸੀ। ਸਾਡਾ ਉਦੇਸ਼ ਸੀ ਕਿ ਇਨ੍ਹਾਂ ਸਰਹੱਦਾਂ ਦੇ ਜ਼ਰੀਏ ਬਾਹਰੀ ਸੰਸਾਰ ਨਾਲ ਭਾਰਤ ਦੇ ਕਰਾਂਤੀਕਾਰੀ ਅੰਦੋਲਨ ਦਾ ਸੰਬੰਧ ਸਥਾਪਿਤ ਕੀਤਾ ਜਾਵੇ। ਏਸ ਵਿਅਕਤੀ ਨੇ ਕਈ ਮਹੀਨਿਆਂ ਤੱਕ ਭਾਰੀ ਕਸ਼ਟ ਸਹਿੰਦੇ ਹੋਏ ਗਿਲਗਿਟ ਦੇ ਆਸ ਪਾਸ ਬੜੀ ਮੁਸੀਬਤ ਦੇ ਦਿਨ ਬਿਤਾਏ ਸਨ। ਉਹਦੀ ਸਹਾਇਤਾ ਨਾਲ ਸਾਨੂੰ ਪਤਾ ਲੱਗਾ ਸੀ ਕਿ ...ਧਨ ਅਤੇ ਬੁਧੀ ਦੇ ਇਸਤੇਮਾਲ ਨਾਲ ਇਨ੍ਹਾਂ ਰਸਤਿਆਂ ਰਾਹੀਂ ਅਸਤਰ ਸ਼ਸਤਰ ਮੰਗਾਉਣਾ ਕੋਈ ਅਸੰਭਵ ਗੱਲ ਨਹੀਂ ਸੀ।"[15]

ਇਸ ਅਰਸੇ ਦੌਰਾਨ ਗੁਰਮੁਖ ਸਿੰਘ ਅਤੇ ਉੱਤਮ ਸਿੰਘ ਦਿੱਲੀ ਜਾ ਕੇ ਅਫਗਾਨ ਸਰਕਾਰ ਦੇ ਕਾਊਂਸਲ-ਜਨਰਲ ਨੂੰ ਮਿਲੇ ਅਤੇ ਉਸ ਨਾਲ ਸਾਰੀ ਗੱਲ ਬਾਤ ਸਾਂਝੀ ਕਰ ਕੇ

ਅਫਗਾਨ ਸਰਕਾਰ ਦੀ ਸਹਾਇਤਾ ਦਾ ਭਰੋਸਾ ਲੈ ਆਏ। ਸਰਹੱਦੀ ਖੇਤਰ ਵਿਚ ਮੌਲਾਣਿਆਂ ਦੇ ਸਹਿਯੋਗ ਨਾਲ ਗੜਬੜ ਕਰਵਾਉਣ ਦੀ ਯੋਜਨਾ ਲੈ ਕੇ ਊਧਮ ਸਿੰਘ ਅਤੇ ਰਣਜੀਤ ਸਿੰਘ 'ਤਾਜਵਰ' ਰਵਾਨਾ ਹੋਏ ਪਰ 'ਆਜ਼ਾਦ ਇਲਾਕੇ' ਵਿਚ ਦਾਖਲ ਹੋਣ ਸਮੇਂ 'ਤਾਜਵਰ' ਦੀ ਗਰਿਫਤਾਰੀ ਹੋ ਜਾਣ ਕਾਰਨ ਗੱਲ ਅੱਗੇ ਨਾ ਵਧ ਸਕੀ।

ਪੜ੍ਹੇ ਲਿਖੇ ਨੌਜਵਾਨਾਂ ਨੂੰ ਸੈਨਿਕ ਸਿਖਲਾਈ ਲਈ ਵਿਦੇਸ਼ਾਂ ਵਿਚਲੇ ਮਿਲਟਰੀ ਸਕੂਲਾਂ ਵਿਚ ਭੇਜੇ ਜਾਣ ਦੀ ਕਾਰਵਾਈ ਮਾਸਟਰ ਤਾਰਾ ਸਿੰਘ ਅਤੇ ਤੇਜਾ ਸਿੰਘ ਸਮੁੰਦਰੀ ਨੂੰ ਸੌਂਪੀ ਗਈ। ਉਹਨਾਂ ਨੇ ਇਸ ਮਨੋਰਥ ਲਈ ਤਿੰਨ ਨੌਜਵਾਨਾਂ ਤੇਜਾ ਸਿੰਘ 'ਸੁਤੰਤਰ', ਸੋਹਣ ਸਿੰਘ ਅਤੇ ਮਾਨ ਸਿੰਘ ਦੀ ਚੋਣ ਕੀਤੀ। ਇਹਨਾਂ ਵਿਚੋਂ ਪਿਛਲੇ ਦੋਵਾਂ ਬਾਰੇ ਤਾਂ ਹੋਰ ਕੋਈ ਜਾਣਕਾਰੀ ਨਹੀਂ ਮਿਲਦੀ ਪਰ ਤੇਜਾ ਸਿੰਘ 'ਸੁਤੰਤਰ' ਦੇ ਵਿਦੇਸ਼ ਪਰਵਾਸ ਬਾਰੇ ਸੂਚਨਾ ਉਪਲਭਦ ਹੈ ਉਹ ਦੇਸ਼ ਵਿਚੋਂ ਬਾਹਰ ਭੇਜੇ ਜਾਣ ਵਾਲੇ ਇਹਨਾਂ ਤਿੰਨਾਂ ਵਿਦਿਆਰਥੀਆਂ ਵਿਚੋਂ ਸੱਭ ਤੋਂ ਪਹਿਲਾਂ ਜਾਣ ਵਾਲਾ ਸੀ ਜੋ 1923 ਦੇ ਮੱਧ ਵਿਚ ਹੀ ਸਿੱਖ ਮਿਸ਼ਨਰੀ ਸੁਸਾਇਟੀ ਦੇ ਇਕ ਪਰਚਾਰਕ ਵਜੋਂ ਅਫਗਾਨਸਤਾਨ ਪਹੁੰਚ ਗਿਆ। ਕੁੱਝ ਸਮਾਂ ਇੱਥੇ ਗੁਜ਼ਾਰਨ ਪਿੱਛੋਂ 'ਸੁਤੰਤਰ' ਅਗਲੇ ਸਾਲ ਕਾਬਲ ਵਿਚਲੇ ਤੁਰਕੀ ਦੇ ਪ੍ਰਤੀਨਿਧ ਦੀ ਸਹਾਇਤਾ ਨਾਲ ਤੁਰਕੀ ਦੇ ਸ਼ਹਿਰ ਕੰਸਤੁਨਤੁਨੀਆ ਵਿਚਲੇ ਇਕ ਮਿਲਟਰੀ ਸਕੂਲ ਵਿਚ ਜਾ ਦਾਖਲ ਹੋਇਆ ਜਿੱਥੋਂ ਉਸ ਨੇ ਜੁਲਾਈ 1925 ਵਿਚ ਸਿਖਲਾਈ ਦੇ ਪਹਿਲੇ ਸਾਲ ਦੀ ਪ੍ਰੀਖਿਆ ਪਾਸ ਕੀਤੀ। ਮਿਲਟਰੀ ਸਕੂਲ ਦੀ ਪੜ੍ਹਾਈ ਕਰਨ ਦੇ ਨਾਲ ਨਾਲ ਤੇਜਾ ਸਿੰਘ ਇਕ ਪਾਸੇ ਹਿੰਦੁਸਤਾਨ ਅਤੇ ਅਫਗਾਨਸਤਾਨ ਵਿਚਲੇ ਬਾਗੀਆਂ ਅਤੇ ਦੂਜੇ ਪਾਸੇ ਅਮਰੀਕਾ ਪਹੁੰਚ ਚੁੱਕੇ ਰਤਨ ਸਿੰਘ ਦਰਮਿਆਨ ਸੰਪਰਕ ਸੂਤਰ ਵਜੋਂ ਕੰਮ ਕਰਦਾ ਰਿਹਾ। 'ਸੁਤੰਤਰ' ਨੇ ਇਕ ਸਾਲ ਦੀ ਪੜ੍ਹਾਈ ਪੂਰੀ ਕੀਤੀ ਹੀ ਸੀ ਕਿ ਕਾਲਜ ਪ੍ਰਬੰਧਕਾਂ ਨੇ ਤੁਰਕੀ ਸ਼ਹਿਰੀ ਨਾ ਹੋਣ ਕਾਰਨ ਉਸ ਦਾ ਨਾਉਂ ਕਾਲਜ ਵਿਚੋਂ ਖਾਰਜ ਕਰ ਦਿੱਤਾ। ਮੁੜ ਦਾਖਲੇ ਲਈ ਤੇਜਾ ਸਿੰਘ ਨੂੰ ਆਪਣੇ ਵਾਲ ਕਟਵਾਉਣੇ ਪਏ ਅਤੇ ਤੁਰਕੀ ਦੀ ਨਾਗ੍ਰਿਕਤਾ ਲੈਣੀ ਪਈ। ਉਸ ਨੂੰ ਪਹਿਲੀ ਵਾਰ ਦਾਖਲਾ ਦਵਾਉਣ ਵਾਲੇ ਤੁਰਕੀ ਪ੍ਰਤੀਨਿਧ ਵੱਲੋਂ ਵੀ ਉਸ ਦੇ ਮੁੜ ਦਾਖਲੇ ਲਈ ਜ਼ੋਰਦਾਰ ਸਿਫਾਰਸ਼ ਕੀਤੀ ਗਈ।

ਗਦਰੀ ਆਗੂਆਂ ਅਤੇ ਅਕਾਲੀ ਦਲ ਦੀਆਂ ਸਾਂਝੀਆਂ ਇਨਕਲਾਬੀ ਕਾਰਵਾਈਆਂ ਬਹੁਤੀ ਦੇਰ ਨਾ ਚੱਲ ਸਕੀਆਂ। ਗਦਰੀ ਅਤੇ ਅਕਾਲੀ ਦੋਵਾਂ ਧਿਰਾਂ ਵੱਲੋਂ ਉਲੀਕੀ ਸਾਂਝੀ ਨੀਤੀ ਨੂੰ ਅਮਲੀ ਰੂਪ ਦੇਣ ਲਈ ਸਰਗਰਮ ਰਣਜੀਤ ਸਿੰਘ ਤਾਜਵਰ 4 ਜੁਲਾਈ 1924 ਨੂੰ ਸਰਹੱਦ ਪਾਰ ਕਰਦਾ ਹੋਇਆ ਸ਼ਬਕਦਰ ਦੇ ਸਥਾਨ ਉੱਤੇ ਪੁਲਸ ਦੇ ਕਾਬੂ ਆ ਗਿਆ। ਅੰਮ੍ਰਿਤਸਰ ਲਿਆ ਕੇ ਉਸ ਉੱਤੇ ਮੁਕੱਦਮਾ ਚਲਾਉਣ ਪਿੱਛੋਂ ਸਤੰਬਰ 1924 ਵਿਚ ਉਸ ਨੂੰ ਛੇ ਸਾਲ ਦੀ ਸਜ਼ਾ ਸੁਣਾਈ ਗਈ। ਅਕਾਲੀ ਰਾਜਨੀਤੀ ਨੂੰ ਇਨਕਲਾਬੀ ਰੰਗ ਵਿਚ ਢਾਲਣ ਲਈ ਯਤਨਸ਼ੀਲ ਗੁਰਮੁਖ ਸਿੰਘ ਅਤੇ ਊਧਮ ਸਿੰਘ ਵੀ ਅਫਗਾਨਸਤਾਨ ਵਾਪਸ ਚਲੇ ਗਏ। ਰਣਜੀਤ ਸਿੰਘ 'ਤਾਜਵਰ' 5 ਜੂਨ 1926 ਨੂੰ ਜੇਲ ਤੋਂ ਰਿਹਾਅ ਹੋਇਆ ਤਾਂ ਉਸ ਨੇ ਪਿਛਲੇ ਫੈਸਲੇ ਅਨੁਸਾਰ "ਸਾਂਝੀਵਾਲ" ਸ਼ੁਰੂ ਕਰਨ ਦਾ ਯਤਨ ਕੀਤਾ ਪਰ ਸਫਲਤਾ ਨਾ ਮਿਲੀ। ਕਾਰਨ ਇਹ ਸੀ ਕਿ ਇਸ ਵੇਲੇ ਤੱਕ ਪੁੱਜਦਿਆਂ ਅਕਾਲੀ ਸਿਆਸਤ ਵਿਚ ਡੂੰਘੀ ਤਬਦੀਲੀ ਆ ਗਈ ਸੀ ਅਤੇ ਆਗੂਆਂ ਦਾ ਧਿਆਨ ਵਡੇਰੇ ਮਸਲਿਆਂ ਦੀ ਥਾਂ ਜਥੇਬੰਦੀ ਵਿਚ ਮੋਹਰੀ ਸਥਾਨ ਉੱਤੇ ਰਹਿਣ ਵੱਲ ਲੱਗ ਗਿਆ। ਫਲਸਰੂਪ ਜਦ ਰਤਨ ਸਿੰਘ ਨੇ ਇਕ ਵਾਰ ਫਿਰ ਸਤੰਬਰ 1926 ਵਿਚ ਅੰਮ੍ਰਿਤਸਰ ਆ ਕੇ ਅਕਾਲੀ ਆਗੂਆਂ ਨਾਲ ਤਾਲ ਮੇਲ ਬਿਠਾਉਣ ਦਾ ਯਤਨ ਕੀਤਾ ਤਾਂ ਵੀ ਅਕਾਲੀ ਆਗੂਆਂ ਨਾਲ ਰਲ ਕੇ ਲਏ ਗਏ ਪੂਰਬਲੇ

ਨਿਰਣਿਆਂ ਦੇ ਅਮਲ ਨੂੰ ਅਗਾਂਹ ਤੋਰਨ ਵਿਚ ਉਸ ਦੇ ਯਤਨ ਕੋਈ ਨਤੀਜਾ ਨਾ ਦੇ ਸਕੇ। ਅਜਿਹੇ ਮਾਹੌਲ ਵਿਚ ਰਣਜੀਤ ਸਿੰਘ ਤਾਜਵਰ ਨੇ ਵੀ ਸਾਰਥਿਕ ਕੰਮ ਨਾ ਹੋ ਸਕਣ ਦੀ ਸੰਭਾਵਨਾ ਨੂੰ ਦੇਖ ਲਿਆ। ਉਧਰ ਅਮਰੀਕਾ ਅਤੇ ਕਨੇਡਾ ਦੇ ਗਦਰੀਆਂ ਦੇ ਸਹਿਯੋਗ ਨਾਲ ਕੱਢੇ ਜਾ ਰਹੇ ਮਾਸਿਕ ਪੱਤਰ ਦੇ ਸੰਪਾਦਕਾਂ ਸੋਹਨ ਸਿੰਘ ਜੋਸ਼ ਅਤੇ ਅਰਜਨ ਸਿੰਘ ਗੜਗੱਜ ਨੂੰ ਸਰਕਾਰ ਵੱਲੋਂ ਅਦਾਲਤੀ ਕਾਰਵਾਈਆਂ ਵਿਚ ਉਲਝਾ ਲੈਣ ਨੂੰ ਦੇਖਦਿਆਂ ਉਹ 'ਕਿਰਤੀ' ਵਿਚ ਚਲਾ ਗਿਆ। ਇਉਂ ਗਦਰ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਵਿਚਲੀ ਸਾਂਝ ਦਾ ਵੀ ਭੋਗ ਪੈ ਗਿਆ।

ਗਦਰ ਪਾਰਟੀ ਅਤੇ ਅਕਾਲੀ ਪਾਰਟੀ ਦੀ ਸੋਚ ਦਾ ਤੋੜ ਵਿਛੋੜਾ ਤਾਂ ਹੋ ਗਿਆ ਪਰ ਅੰਗਰੇਜ਼ ਸਰਕਾਰ ਨੂੰ ਇਸ ਦਾ ਭੂਤ ਪਿੱਛੋਂ ਵੀ ਡਰਾਉਂਦਾ ਰਿਹਾ। ਜਦ ਕਦੇ ਵੀ ਸਰਕਾਰ ਦੇ ਖੁਫ਼ੀਆ ਮਹਿਕਮੇ ਨੂੰ ਕਿਸੇ ਇਨਕਲਾਬੀ ਗਤੀਵਿਧੀ ਦੀ ਟੋਹ ਲੱਗਦੀ, ਇਸ ਪਿੱਛੇ ਅਕਾਲੀ ਹੱਥ ਹੋਣ ਦੀ ਗੱਲ ਆਖੀ ਜਾਂਦੀ। ਇਹ ਹੀ ਕਾਰਨ ਸੀ ਕਿ ਜਦ ਸ. ਭਗਤ ਸਿੰਘ ਦੁਆਰਾ ਸਥਾਪਤ "ਨੌਜਵਾਨ ਭਾਰਤ ਸਭਾ" ਦੀਆਂ ਸਰਗਰਮੀਆਂ ਸਰਕਾਰ ਦੇ ਧਿਆਨ ਵਿਚ ਆਈਆਂ, ਉਸ ਵੇਲੇ ਵੀ ਪੁਲਸ ਦੀ ਰੀਪੋਰਟ ਵਿਚ ਇਹੋ ਦੱਸਿਆ ਗਿਆ, "...ਇਹ ਸਪਸ਼ਟ ਹੋ ਗਿਆ ਹੈ ਕਿ ਕਾਂਗਰਸ ਦੇ ਕੁੱਝ ਅਤਿਵਾਦੀ ਮੈਂਬਰਾਂ, ਅਕਾਲੀ ਕਾਰਕੁਨਾਂ, 'ਕਿਰਤੀ' ਅੰਦੋਲਨਕਾਰੀਆਂ ਅਤੇ ਸਿੱਖ ਕਮਿਊਨਿਸਟ ਕਾਰਕੁਨਾਂ ਅਤੇ ਸਿੱਖ ਵਿਦਿਆਰਥੀਆਂ ਦੀ ਇਨਕਲਾਬੀ ਐਸੋਸੀਏਸ਼ਨ ਵਿਚ ਆਪਸੀ ਸੁਰ ਮਿਲਣ ਲੱਗ ਪਈ ਹੈ। ਪਰਤੀਤ ਹੁੰਦਾ ਹੈ ਕਿ ਇਹਨਾਂ ਦਾ ਸਾਂਝਾ ਉਦੇਸ਼ ਮੁੜ 1919 ਵਾਲੇ ਹਾਲਾਤ ਪੈਦਾ ਕਰਨੇ ਅਤੇ ਜਨ ਸਮੂਹ ਨੂੰ ਹਿੰਸਾ ਲਈ ਭੜਕਾਉਣਾ ਹੈ।"[16]

ਸੱਚ ਹੈ, ਸੱਪ ਤੋਂ ਡਰਿਆ ਰੱਸੀ ਤੋਂ ਵੀ ਤ੍ਰਹਿਣ ਲੱਗਦਾ ਹੈ।

## ਪੁਨਰ ਵਿਚਾਰ

ਪੰਜਾਬ ਇਤਿਹਾਸ ਦੇ ਇਕ ਖੋਜੀ ਵਿਦਵਾਨ, ਜਿਸ ਦੀ ਖੋਜ ਮੁੱਖ ਤੌਰ ਉੱਤੇ ਗ਼ਦਰ ਪਾਰਟੀ ਨਾਲ ਸੰਬੰਧਤ ਹੋਣ ਕਾਰਨ ਉਸ ਨੂੰ ਇਸ ਖੇਤਰ ਦਾ ਵਿਸ਼ੇਸ਼ੱਗ ਮੰਨਿਆ ਜਾ ਸਕਦਾ ਹੈ, ਨੇ ਇਹ ਲੇਖ ਪੜ੍ਹ ਕੇ ਇਸ ਨੂੰ 'ਬਾਤ ਦਾ ਬਤੰਗੜ' ਬਣਾਉਣ ਨਾਲ ਤੁਲਨਾ ਦਿੱਤੀ। ਉਸ ਨੇ ਆਪਣੇ ਪੱਖ ਵਿਚ ਮੁੱਖ ਤੌਰ ਉੱਤੇ ਦੋ ਦਲੀਲਾਂ ਦਿੱਤੀਆਂ। ਪਹਿਲੀ - ਪੁਲਸ ਦੀਆਂ ਰੀਪੋਰਟਾਂ ਨੂੰ ਜ਼ਿਆਦਾ ਤੂਲ ਨਹੀਂ ਦੇਣੀ ਚਾਹੀਦੀ, ਉਹ ਇਧਰ ਉਧਰ ਤੋਂ ਸੁਣੀਆਂ ਗੱਲਾਂ ਨੂੰ ਜੋੜ ਕੇ 'ਗੁਪਤ ਰੀਪੋਰਟ' ਬਣਾ ਦਿੰਦੇ ਸਨ। ਦੂਜੀ - ਕਿ ਇਸ ਘਟਨਾਵਲੀ ਵਿਚ ਮਾਸਟਰ ਤਾਰਾ ਸਿੰਘ ਨੂੰ ਗਦਰੀਆਂ ਅਤੇ ਅਕਾਲੀਆਂ ਵਿਚ ਸਾਂਝ ਪੈਦਾ ਕਰਨ ਵਾਲਾ ਆਗੂ ਦੱਸਿਆ ਗਿਆ ਹੈ ਪਰ ਮਾਸਟਰ ਤਾਰਾ ਸਿੰਘ ਨੇ ਆਪਣੀ ਜੀਵਨੀ ਵਿਚ ਇਹਨਾਂ ਸੰਬੰਧਾਂ ਬਾਰੇ ਕੁੱਝ ਨਹੀਂ ਲਿਖਿਆ।

ਮੈਂ ਬੜੀ ਨਿਮਰਤਾ ਨਾਲ ਆਪਣੇ ਵਿਦਵਾਨ ਮਿੱਤਰ ਦੀਆਂ ਦੋਵਾਂ ਗੱਲਾਂ ਨਾਲ ਅਸੰਮਤੀ ਪ੍ਰਗਟਾਉਂਦਾ ਹਾਂ। ਪਹਿਲੀ ਗੱਲ - ਪੁਲਸ ਰੀਪੋਰਟ ਦੀ। ਜਿਸ ਰੀਪੋਰਟ ਵਿਚੋਂ ਇਹ ਜਾਣਕਾਰੀ ਲਈ ਗਈ ਹੈ, ਉਹ ਕਿਸੇ ਸਾਧਾਰਨ ਸਿਪਾਹੀ ਜਾਂ ਮੁਖਬਰ ਵੱਲੋਂ ਪੇਸ਼ ਕੀਤੀ ਰੀਪੋਰਟ ਨਹੀਂ। ਇਹ ਅੰਗਰੇਜ਼ ਸਰਕਾਰ ਦੇ ਇਕ ਉੱਚ ਅਧਿਕਾਰੀ ਦੁਆਰਾ ਸਰਕਾਰ ਵੱਲੋਂ ਕੀਤੀ ਜਾਣ ਵਾਲੀ ਅਗਲੇਰੀ ਕਾਰਵਾਈ ਦੀ ਯੋਜਨਾ ਬਣਾਉਣ ਲਈ ਪੇਸ਼ ਕੀਤੀ ਰੀਪੋਰਟ ਹੈ ਜਿਸ ਕਾਰਨ ਇਸ ਵਿਚਲੀ ਸਚਾਈ ਨੂੰ ਥੋੜੇ ਕੀਤਿਆਂ ਰੱਦ ਨਹੀਂ ਕੀਤਾ ਜਾ ਸਕਦਾ। ਰਹੀ ਗੱਲ ਮਾਸਟਰ ਤਾਰਾ ਸਿੰਘ ਵੱਲੋਂ ਗਦਰੀ-ਅਕਾਲੀ ਸੰਬੰਧਾਂ ਬਾਰੇ ਕੋਈ ਜ਼ਿਕਰ ਨਾ ਕਰਨ ਦੀ। ਮਾਸਟਰ ਤਾਰਾ ਸਿੰਘ ਵੱਲੋਂ ਗਦਰੀ-ਅਕਾਲੀ ਸੰਬੰਧਾਂ ਬਾਰੇ ਚੁੱਪ ਧਾਰਨ ਕਰਨ

ਦਾ ਕਾਰਨ ਸਮਝ ਆਉਂਦਾ ਹੈ। ਅਗਲੇ ਵਰ੍ਹਿਆਂ ਦੌਰਾਨ ਸਿੱਖ ਰਾਜਨੀਤਕ ਮੰਚ ਉੱਤੇ ਵਾਪਰੀਆਂ ਘਟਨਾਵਾਂ ਦੇ ਨਤੀਜੇ ਵਜੋਂ ਅਕਾਲੀ ਰਾਜਨੀਤੀ ਨੇ ਅਜਿਹਾ ਰੁੱਖ ਧਾਰਨ ਕੀਤਾ ਕਿ ਮਾਸਟਰ ਤਾਰਾ ਸਿੰਘ ਨੇ ਗਦਰੀਆਂ ਵਾਲੀ ਸੋਚ ਤੋਂ ਕਿਨਾਰਾ ਕਰ ਲਿਆ। ਕੁਦਰਤੀ ਸੀ ਕਿ ਜਿਸ ਸੋਚ ਨੂੰ ਕੋਈ ਅਹਿਮੀਅਤ ਨਹੀਂ ਸੀ ਦੇਣੀ, ਉਸ ਦਾ ਜ਼ਿਕਰ ਕਰਨ ਦੀ ਵੀ ਲੋੜ ਨਹੀਂ ਸੀ। ਪਰ ਕੇਵਲ ਇੰਨੀ ਕੁ ਗੱਲ ਨੂੰ ਆਧਾਰ ਬਣਾ ਕੇ ਇਹ ਸਿੱਟਾ ਕੱਢ ਲੈਣਾ, ਕਿ ਗਦਰੀਆਂ ਅਤੇ ਅਕਾਲੀਆਂ ਦਰਮਿਆਨ ਕੋਈ ਸੰਪਰਕ ਹੋਇਆ ਹੀ ਨਹੀਂ, ਸਚਾਈ ਤੋਂ ਜਾਣ ਬੁੱਝ ਕੇ ਅੱਖਾਂ ਮੀਟਣ ਵਾਲੀ ਗੱਲ ਹੈ। ਸਭ ਤੋਂ ਮਹੱਤਵਪੂਰਨ ਤੱਥ ਇਹ ਕਿ ਇਹਨਾਂ ਸੰਬੰਧਾਂ ਦੀ ਪੁਸ਼ਟੀ ਪ੍ਰਸਿੱਧ ਇਨਕਲਾਬੀ ਦੇਸ਼ਭਗਤ ਸ਼ਚਿੰਦਰ ਨਾਥ ਸਨਿਆਲ ਨੇ ਕੀਤੀ ਹੈ ਅਤੇ ਉਸ ਦੀ ਲਿਖਤ ਨੂੰ ਝੁਠਲਾਉਣਾ ਕਿਵੇਂ ਵੀ ਸੰਭਵ ਨਹੀਂ। ਗਦਰੀਆਂ ਦੀ ਦੂਜੀ ਪੀੜ੍ਹੀ ਦੇ ਸਿਰਕਰਦਾ ਆਗੂ ਬਾਬਾ ਭਗਤ ਸਿੰਘ ਬਿਲਗਾ ਵੀ ਇਹਨਾਂ ਸੰਬੰਧਾਂ ਦੀ ਪੁਸ਼ਟੀ ਕਰਦੇ ਹਨ।[17] ਕਹਿਣ ਦੀ ਲੋੜ ਨਹੀਂ ਕਿ ਇਤਿਹਾਸ ਦੇ ਇਸ ਮੰਜ਼ਰ ਨੂੰ ਰੰਗਦਾਰ ਐਨਕਾਂ ਉਤਾਰ ਕੇ ਵਾਚੇ ਜਾਣ ਦੀ ਲੋੜ ਹੈ।

## ਹਵਾਲੇ


1. (Ghadar Party (1923-27)
2. ?
3. India As I know it, p. 209
4. The Akali Dal and Shiromani Gurdwara Parbandhak Committee, para 26
5. ਆਖਰੀ ਪੈਰਾ
6. ਗ੍ਰਹਿ ਰਾਜਸੀ 1922, ਫਾਈਲ ਨੰਬਰ 268
7. ਪੈਰਾ 5
8. ਪੈਰਾ 43
9. ਬਾਬਾ ਭਾਗ ਸਿੰਘ ਕਨੇਡੀਅਨ ਦਾ ਬਿਆਨ, ਗਦਰ ਲਹਿਰ ਦੀ ਕਹਾਣੀ ਗਦਰੀ ਬਾਬਿਆ ਦੀ ਜ਼ਬਾਨੀ, ਪੰਨਾ 132
10. ਗ੍ਰਹਿ ਰਾਜਸੀ 1922, ਫਾਈਲ ਨੰਬਰ 268
11. ਪੈਰਾ 5
12. The Akali Movement, p. 11
13. ਗ੍ਰਹਿ ਅਤੇ ਰਾਜਸੀ, ਫਾਈਲ ਨੰ: 262/11
14. ਬੰਦੀ ਜੀਵਨ (ਪੰਜਾਬੀ), ਪੰਨਾ 238
15. ਉਹੀ ਪੁਸਤਕ, ਪੰਨਾ 263
16. Home Political fortnighty report, April 1928, p. 431
17. ਨਿਰਭੈ ਯੋਧੇ ਗਦਰੀ ਬਾਬੇ ਗੁਰਮੁਖ ਸਿੰਘ ਦੀ ਜੀਵਨੀ, ਪੰਨਾ 55



#3154, ਸੈਕਟਰ 71,
ਮੋਹਾਲੀ - 160071
(ਪੰਜਾਬ, ਭਾਰਤ)

## 14

# ਗੁਰੂ ਕੇ ਬਾਗ ਦਾ ਮੋਰਚਾ

- *ਸਿਮਰਜੀਤ ਸਿੰਘ

ਗੁਰਮਤਿ ਦੇ ਸੋਮੇ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਲਈ ਖਾਲਸਾ ਪੰਥ ਸਮੇਂ-ਸਮੇਂ ਲੋੜ ਅਨੁਸਾਰ ਧਰਮਸਾਲੀਏ, ਮਸੰਦ, ਮਹੰਤ ਆਦਿ ਦੀਆਂ ਸੰਸਥਾਵਾਂ ਤੇ ਕਮੇਟੀਆਂ ਬਣਾਉਂਦਾ ਆਇਆ ਹੈ ਅਤੇ ਲੋੜੀਦੀਆਂ ਤਬਦੀਲੀਆਂ ਵੀ ਕਰਦਾ ਰਿਹਾ ਹੈ। ਪਰ ਖਾਲਸਾ ਪੰਥ ਨੇ ਕਦੇ ਵੀ ਗੁਰਮਤਿ-ਵਿਰੋਧੀ ਸ਼ਕਤੀਆਂ ਜਾਂ ਸਰਕਾਰੀ ਦਖਲ ਨੂੰ ਬਰਦਾਸ਼ਤ ਨਹੀਂ ਕੀਤਾ।

ਗੁਰਦੁਆਰਿਆਂ ਦੀ ਸੇਵਾ-ਸੰਭਾਲ ਦਾ ਕੰਮ ਗੁਰੂ ਸਾਹਿਬਾਨ ਦੇ ਸਮੇਂ ਤੋਂ ਹੀ ਧਰਮਸਾਲੀਏ, ਮਸੰਦ, ਉਦਾਸੀ, ਮਹੰਤ ਅਤੇ ਨਿਰਮਲੇ ਕਰਦੇ ਆ ਰਹੇ ਸਨ। ਉਹ ਸਭ ਗੁਰੂ ਸਾਹਿਬ ਦੁਆਰਾ ਦੱਸੀ ਰਹਿਤ-ਬਹਿਤ 'ਤੇ ਹੀ ਜ਼ੋਰ ਦਿੰਦੇ ਸਨ। 1716 ਈ: ਤੋਂ 1799 ਈ: ਤਕ ਤਕਰੀਬਨ ਸਾਰੇ ਗੁਰਦੁਆਰਿਆਂ ਦੀ ਸੇਵਾ-ਸੰਭਾਲ ਇਨ੍ਹਾਂ ਦੇ ਹੱਥਾਂ ਵਿਚ ਆ ਗਈ ਸੀ।

ਦੂਸਰੇ ਪਾਸੇ ਇਨ੍ਹਾਂ ਗੁਰਦੁਆਰਾ ਸਾਹਿਬਾਨ ਨੂੰ ਸਿੱਖ-ਸ਼ਕਤੀ ਦਾ ਸੋਮਾ ਜਾਣ ਕੇ ਖਾਲਸੇ ਨੂੰ ਇਨ੍ਹਾਂ ਤੋਂ ਵਾਂਝਿਆਂ ਕਰਨ ਦੀ ਕੋਸ਼ਿਸ਼ ਵੀ ਸ਼ੁਰੂ ਤੋਂ ਹੀ ਕੀਤੀ ਜਾਂਦੀ ਰਹੀ ਹੈ। ਸਰਬ-ਸਾਂਝੀਵਾਲਤਾ ਦੇ ਪ੍ਰਤੀਕ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਨੂੰ ਸਮੇਂ-ਸਮੇਂ ਦੀਆਂ ਸਰਕਾਰਾਂ ਨਿਸ਼ਾਨਾ ਬਣਵਾਉਂਦੀਆਂ ਰਹੀਆਂ ਹਨ।

ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਕਾਲ ਸਮੇਂ ਗੁਰਦੁਆਰਾ ਸਾਹਿਬਾਨ ਦੀ ਉਸਾਰੀ ਆਦਿ ਵੱਲ ਉਚੇਚਾ ਧਿਆਨ ਦਿੱਤਾ ਗਿਆ। ਪਰ ਉਸ ਸਮੇਂ ਇਨ੍ਹਾਂ ਦਾ ਪ੍ਰਬੰਧ ਮਹੰਤਾਂ, ਪੁਜਾਰੀਆਂ ਆਦਿ ਦੇ ਹੱਥ 'ਚ ਹੀ ਰਿਹਾ ਜੋ ਗੁਰਦੁਆਰਾ ਸਾਹਿਬਾਨ ਦੇ ਸੁਧਾਰ ਵਿਚ ਕੋਈ ਖਾਸ ਦਿਲਚਸਪੀ ਨਹੀਂ ਸੀ ਰੱਖਦੇ। ਸੰਨ 1839 ਈ: ਵਿਚ ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣੇ ਮਗਰੋਂ ਪੰਜਾਬ ਦੀ ਰਾਜ ਗੱਦੀ ਪ੍ਰਾਪਤ ਕਰਨ ਲਈ ਹਨੇਰਗਰਦੀ ਮੱਚ ਗਈ, ਕਤਲ-ਓ-ਗਾਰਤ ਸ਼ੁਰੂ ਹੋ ਗਈ। ਇਨ੍ਹਾਂ ਹਾਲਾਤਾਂ ਬਾਰੇ ਸ਼ਾਹ ਮੁਹੰਮਦ ਨੇ ਆਪਣੀ ਅੱਖੀਂ ਦੇਖ ਕੇ ਲਿਖਿਆ ਹੈ :

> *"ਜੇਹੜਾ ਬਹੇ ਗੱਦੀ ਉਹਨੂੰ ਮਾਰ ਲੈਂਦੇ,*
> *ਨਹੀਂ ਛੱਡਿਆ ਸਾਧ ਤੇ ਸੰਤ ਮੀਆਂ।*

ਇਨ੍ਹਾਂ ਸਮਿਆਂ ਵਿਚ ਸਿੱਖੀ ਦਾ ਪ੍ਰਚਾਰ ਕਿਸ ਤਰ੍ਹਾਂ ਹੋ ਸਕਦਾ ਸੀ ? ਕੁਝ ਸਮਾਂ ਬਾਅਦ ਅੰਗਰੇਜ਼ ਵੀ ਮੁਗਲ ਹਾਕਮਾਂ ਵਾਂਗ ਗੁਰਦੁਆਰਾ ਸਾਹਿਬਾਨ ਨੂੰ ਸਿੱਖ-ਸ਼ਕਤੀ ਦਾ ਕੇਂਦਰ ਮੰਨ ਕੇ ਦਖਲ-ਅੰਦਾਜ਼ੀ ਕਰਨ ਲੱਗੇ। ਉਨ੍ਹਾਂ ਨੇ ਮਹੰਤਾਂ ਨੂੰ ਆਪਣੇ ਨਾਲ ਰਲਾ ਕੇ

ਉਨ੍ਹਾਂ ਦੀ ਪਿੱਠ ਪੂਰਨੀ ਸ਼ੁਰੂ ਕਰ ਦਿੱਤੀ। ਅੰਗਰੇਜ਼-ਰਾਜ ਦੇ ਪੰਜਾਬ ਅੰਦਰ ਸਥਾਪਿਤ ਹੋਣ ਮਗਰੋਂ ਉੱਠੀਆਂ ਕਈ ਧਾਰਮਿਕ, ਵਿੱਦਿਅਕ ਅਤੇ ਸਿਆਸੀ ਲਹਿਰਾਂ ਨੇ ਸਿੱਖਾਂ ਅੰਦਰ ਵੱਡੀ ਜਾਗ੍ਰਤੀ ਲੈ ਆਂਦੀ ਸੀ ਅਤੇ ਉਨ੍ਹਾਂ ਲਈ ਇਹ ਬਰਦਾਸ਼ਤ ਕਰਨਾ ਮੁਸ਼ਕਿਲ ਸੀ ਕਿ ਸਰਕਾਰ ਜਾਂ ਸਰਕਾਰ ਦੇ ਪਿੱਠੂ ਮਹੰਤ ਤੇ ਪੁਜਾਰੀ ਉਨ੍ਹਾਂ ਦੇ ਧਰਮ-ਅਸਥਾਨਾਂ ਅਤੇ ਹੋਰ ਆਸ਼ਰਮਾਂ 'ਤੇ ਕਾਬਜ਼ ਰਹਿਣ ਅਤੇ ਨਿੱਜੀ ਲਾਭਾਂ ਹਿੱਤ ਇਨ੍ਹਾਂ ਨੂੰ ਵਰਤਣ।

ਅੰਗਰੇਜ਼ਾਂ ਦੀ ਸ਼ਹਿ ਕਾਰਨ ਗੁਰਦੁਆਰਿਆਂ ਦੇ ਪ੍ਰਬੰਧਕ ਮਹੰਤਾਂ, ਪੁਜਾਰੀਆਂ ਵਿਚ ਕੁਰੀਤੀਆਂ ਆਈਆਂ ਅਤੇ ਅੰਧੇਰ-ਗਰਦੀ ਸ਼ੁਰੂ ਹੋ ਗਈ ਜਿਸ ਕਾਰਨ ਰਹਿਤ-ਬਹਿਤ ਵਿਚ ਪੱਕੇ ਅਤੇ ਸੂਝਵਾਨ ਸਿੰਘਾਂ ਨੇ ਲੋੜ ਮਹਿਸੂਸ ਕੀਤੀ ਕਿ ਗੁਰਦੁਆਰਿਆਂ ਨੂੰ ਬੇਅਦਬੀ ਤੋਂ ਬਚਾਇਆ ਜਾਵੇ। ਸਾਰੇ ਗੁਰਦੁਆਰਾ ਸਾਹਿਬਾਨ ਮਹੰਤਾਂ ਦੇ ਕਬਜ਼ੇ ਹੇਠ ਆ ਗਏ ਸਨ ਅਤੇ ਉਨ੍ਹਾਂ ਨੇ ਆਪਣੀਆਂ ਮਨ-ਮਾਨੀਆਂ ਸ਼ੁਰੂ ਕਰ ਦਿੱਤੀਆਂ ਸਨ। ਸ੍ਰੀ ਦਰਬਾਰ ਸਾਹਿਬ 'ਤੇ ਅੰਗਰੇਜ਼ਾਂ ਦੇ ਪਿੱਠੂਆਂ ਦਾ ਕਬਜ਼ਾ ਹੋ ਗਿਆ ਸੀ, ਜਿਨ੍ਹਾਂ ਵੱਲੋਂ ਕਾਮਾਗਾਟਾਮਾਰੂ ਦੇ ਸ਼ਹੀਦਾਂ ਵਿਰੁੱਧ ਪਤਿਤ ਹੋਣ ਦਾ ਫ਼ੁਰਮਾਨ ਜਾਰੀ ਕੀਤਾ ਗਿਆ। ਜੱਲ੍ਹਿਆਂ ਵਾਲੇ ਬਾਗ ਦੇ ਖ਼ੂਨੀ ਸਾਕੇ ਦੇ ਦੋਸ਼ੀਆਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੁਜਾਰੀਆਂ ਨੇ ਸਿਰੋਪਾ ਦਿੱਤਾ। ਪ੍ਰਬੰਧਕਾਂ ਨੇ ਗੁਰਦੁਆਰਾ ਸਾਹਿਬਾਨ ਨੂੰ ਆਪਣੀ ਨਿੱਜੀ ਜਾਇਦਾਦ ਦੇ ਤੌਰ 'ਤੇ ਸਮਝਣਾ ਸ਼ੁਰੂ ਕਰ ਦਿੱਤਾ ਅਤੇ ਇਨ੍ਹਾਂ ਪਵਿੱਤਰ ਅਸਥਾਨਾਂ ਦੀ ਪਵਿੱਤਰਤਾ ਨੂੰ ਭੰਗ ਕਰਨਾ ਸ਼ੁਰੂ ਕਰ ਦਿੱਤਾ। ਸੂਝਵਾਨ ਸਿੱਖਾਂ ਲਈ ਇਹ ਚਿੰਤਾ ਦਾ ਵਿਸ਼ਾ ਸੀ। ਉਨ੍ਹਾਂ ਨੇ ਥਾਂ ਪਰ ਥਾਂ ਜਾ ਕੇ ਸਿੱਖਾਂ ਨੂੰ ਜਾਗ੍ਰਿਤ ਕਰਨਾ ਸ਼ੁਰੂ ਕਰ ਦਿੱਤਾ। ਗੁਰਦੁਆਰਿਆਂ ਦੇ ਪ੍ਰਬੰਧ ਵਿਚ ਸੁਧਾਰ ਕਰਨ ਸੰਬੰਧੀ ਇਕ ਦੀਵਾਨ ਪਿੰਡ ਧਾਰੋਵਾਲੀ ਵਿਚ ਵੀ ਕੀਤਾ ਗਿਆ।

ਗੁਰਦੁਆਰਿਆਂ ਦੇ ਪ੍ਰਬੰਧ 'ਚ ਸੁਧਾਰ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ 30 ਅਪ੍ਰੈਲ 1921 ਈ: ਨੂੰ ਰਜਿਸਟਰਡ ਕਰਵਾਈ ਗਈ ਅਤੇ ਨਿਯਮਾਂ ਦੇ ਬਣਨ ਪਿੱਛੋਂ ਇਸ ਦੀ ਨਵੀਂ ਚੋਣ ਜੁਲਾਈ 1921 ਈ: ਵਿਚ ਕੀਤੀ ਗਈ। ਚੁਣੇ ਹੋਏ ਮੈਂਬਰਾਂ ਦੀ ਕੁੱਲ ਗਿਣਤੀ ਦਾ ਪੰਜਵਾਂ ਹਿੱਸਾ 14 ਅਗਸਤ ਨੂੰ ਨਾਮਜ਼ਦ ਕੀਤਾ ਗਿਆ ਅਤੇ ਮੁਕੰਮਲ ਨਵੀਂ ਕਮੇਟੀ ਦੀ ਇਕੱਤਰਤਾ 27 ਅਗਸਤ 1921 ਈ: ਨੂੰ ਹੋਈ।

ਗੁਰਦੁਆਰਾ ਸੁਧਾਰ ਕਮੇਟੀ ਨੇ ਵੱਡੇ ਉਤਸ਼ਾਹ ਅਤੇ ਧਰਮ-ਭਾਵ ਨਾਲ ਗੁਰਦੁਆਰਿਆਂ ਦੇ ਸੁਧਾਰ ਦਾ ਕੰਮ ਅਰੰਭਿਆ। ਇਸ ਸੁਧਾਰ ਦੇ ਕੰਮ ਵਿਚ ਅਨੇਕਾਂ ਵਿਘਨ ਪਏ ਜਿਸ ਕਰਕੇ ਸਿੱਖ-ਪੰਥ ਨੂੰ ਬੜੀਆਂ ਕੁਰਬਾਨੀਆਂ ਕਰਨੀਆਂ ਪਈਆਂ।

ਸ੍ਰੀ ਦਰਬਾਰ ਸਾਹਿਬ ਸ੍ਰੀ ਤਰਨਤਾਰਨ ਸਾਹਿਬ ਨੂੰ ਸਿੰਘਾਂ ਨੇ ਭ੍ਰਸ਼ਟ ਮਹੰਤਾਂ ਕੋਲੋਂ ਅਜ਼ਾਦ ਕਰਵਾ ਲਿਆ ਸੀ ਭਾਵੇਂ ਇਸ ਲਈ ਉਨ੍ਹਾਂ ਨੂੰ ਬਹੁਤ ਸੰਘਰਸ਼ ਕਰਨਾ ਪਿਆ ਤੇ ਸਿੰਘਾਂ ਨੂੰ ਘੋਰ ਕਸ਼ਟ ਸਹਾਰਨੇ ਪਏ। ਮਹੰਤਾਂ ਨਾਲ ਹੋਏ ਇਸ ਸੰਘਰਸ਼ ਵਿਚ ਭਾਈ ਹਜ਼ਾਰਾ ਸਿੰਘ ਜੀ ਸ਼ਹੀਦੀ ਪਾ ਗਏ ਸਨ। ਇਸ ਘਟਨਾ ਨੂੰ ਸੁਣ ਕੇ ਸੰਗਤਾਂ ਦੂਰ-ਦੂਰ ਤੋਂ ਆ ਰਹੀਆਂ ਸਨ। ਘੁੱਕੇਵਾਲੀ ਦੇ ਪਿੰਡ ਤੇੜੇ ਦੇ ਸਿੰਘ ਵੀ ਜਥੇਦਾਰ ਕਰਤਾਰ ਸਿੰਘ ਝੱਬਰ ਜੀ ਪਾਸ ਪੁੱਜੇ।

ਸ੍ਰੀ ਅੰਮ੍ਰਿਤਸਰ ਤੋਂ ਅਜਨਾਲੇ ਨੂੰ ਜਾਂਦੀ ਸੜਕ ਉੱਪਰ ਸ੍ਰੀ ਅੰਮ੍ਰਿਤਸਰ ਤੋਂ 13-14 ਮੀਲ ਦੀ ਦੂਰੀ ਅਤੇ ਸੜਕ ਤੋਂ ਥੋੜ੍ਹਾ ਜਿਹਾ ਹਟ ਕੇ ਪਿੰਡ ਘੁੱਕੇਵਾਲੀ ਰੋਡ ਜ਼ਿਲ੍ਹਾ ਸ੍ਰੀ

ਅੰਮ੍ਰਿਤਸਰ ਦੀ ਜੂਹ ਵਿਚ ਗੁਰਦੁਆਰਾ ਸਾਹਿਬ ਗੁਰੂ ਕਾ ਬਾਗ਼ ਹੈ। ਇਸ ਅਸਥਾਨ 'ਤੇ ਪਹਿਲਾਂ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਤੇ ਫਿਰ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਚਰਨ ਪਾਏ ਸਨ। ਗੁਰਦੁਆਰਾ ਸਾਹਿਬ ਦੇ ਲਾਗੇ ਹੀ ਗੁਰਦੁਆਰਾ ਸਾਹਿਬ ਦੀ ਮਲਕੀਅਤ ਵਾਲੀ ਜ਼ਮੀਨ ਹੈ ਜੋ ਕਿਸੇ ਸਮੇਂ ਬਾਗ਼ ਸੀ ਜਿਸ ਨੂੰ ਗੁਰੂ ਕਾ ਬਾਗ਼ ਕਿਹਾ ਜਾਂਦਾ ਹੈ।

ਘੁੱਕੇਵਾਲੀ ਤੋਂ ਆਈ ਸੰਗਤ ਨੇ ਗੁਰੂ ਕੇ ਬਾਗ਼ 'ਤੇ ਕਾਬਜ਼ ਮਹੰਤ ਸੁੰਦਰ ਦਾਸ ਦੀਆਂ ਕਰਤੂਤਾਂ ਦੱਸੀਆਂ ਕਿ ਉਹ ਸ਼ਰਾਬ ਪੀਣ ਦਾ ਆਦੀ ਹੈ ਅਤੇ ਉਸ ਨੇ ਇਕ ਵਿਧਵਾ ਇਸਤਰੀ ਜੋ ਸ਼ਰਾਬ ਪੀਣ ਦੀ ਆਦੀ ਹੈ ਨੂੰ ਬਿਨਾਂ ਅਨੰਦ ਕਾਰਜ ਕਰਵਾਇਆਂ ਹੀ ਆਪਣੇ ਘਰ ਵਿਚ ਰੱਖਿਆ ਹੋਇਆ ਹੈ। ਇਨ੍ਹਾਂ ਦੀਆਂ ਕੋਝੀਆਂ ਹਰਕਤਾਂ ਤੋਂ ਸੰਗਤ ਬਹੁਤ ਪਰੇਸ਼ਾਨ ਸੀ। ਸੰਗਤ ਨੇ ਜਥੇਦਾਰ ਕਰਤਾਰ ਸਿੰਘ ਝੱਬਰ ਨੂੰ ਬੇਨਤੀ ਕੀਤੀ ਕਿ ਉਹ ਮਹੰਤ ਸੁੰਦਰ ਦਾਸ ਤੋਂ ਗੁਰਦੁਆਰਾ ਸਾਹਿਬ ਨੂੰ ਅਜ਼ਾਦ ਕਰਵਾਉਣ ਵਿਚ ਉਨ੍ਹਾਂ ਦੀ ਮਦਦ ਕਰਨ। ਮਹੰਤ ਆਪਣੀਆਂ ਬਦਚਲਣੀਆਂ ਕਾਰਨ ਇਲਾਕੇ ਵਿਚ ਬਹੁਤ ਬਦਨਾਮ ਹੋ ਚੁੱਕਾ ਸੀ।

ਸੰਗਤਾਂ ਦੀ ਮੰਗ 'ਤੇ ਜਥੇਦਾਰ ਕਰਤਾਰ ਸਿੰਘ ਝੱਬਰ ਦੀ ਅਗਵਾਈ ਹੇਠ 50 ਸਿੰਘਾਂ ਦਾ ਇਕ ਜਥਾ 31 ਜਨਵਰੀ, 1921 ਈ: ਨੂੰ ਸ੍ਰੀ ਅੰਮ੍ਰਿਤਸਰ ਤੋਂ ਟਾਂਗਿਆਂ 'ਤੇ ਸਵਾਰ ਹੋ ਕੇ ਰਾਜਾਸਾਂਸੀ ਪਹੁੰਚ ਗਿਆ ਅਤੇ ਉੱਥੋਂ ਪੈਦਲ ਹੀ ਘੁੱਕੇਵਾਲੀ ਪਿੰਡ ਵੱਲ ਨੂੰ ਚੱਲ ਪਿਆ। ਇਲਾਕੇ ਦੇ ਸਿੰਘਾਂ ਨੂੰ ਜਥੇ ਦੇ ਆਉਣ ਦੀ ਪਹਿਲਾਂ ਹੀ ਖਬਰ ਸੀ। ਇਸ ਲਈ ਉਹ ਇਕ ਦਿਨ ਪਹਿਲਾਂ ਹੀ ਪਹੁੰਚ ਗਏ ਸਨ। ਰਸਤੇ ਵਿਚ ਵੀ ਜਥੇ ਨਾਲ ਹੋਰ ਸਿੰਘ ਰਲਦੇ ਗਏ। ਸਿੰਘਾਂ ਦਾ ਇਹ ਜਥਾ ਸ਼ਾਮ ਨੂੰ 4:00 ਵਜੇ ਦੇ ਲੱਗਭਗ ਘੁੱਕੇਵਾਲੀ ਪਿੰਡ ਪਹੁੰਚ ਗਿਆ। ਚਾਰ-ਪੰਜ ਸੌ ਦੇ ਕਰੀਬ ਸੰਗਤ ਗੁਰਦੁਆਰਾ ਸਾਹਿਬ ਵਿਚ ਇਕੱਠੀ ਹੋ ਗਈ ਸੀ।

ਮਹੰਤ ਨੇ ਵੀ ਭੱਜ-ਨੱਠ ਸ਼ੁਰੂ ਕਰ ਦਿੱਤੀ। ਉਸ ਨੇ ਰਾਤੋ-ਰਾਤ ਆਪਣੇ ਆਦਮੀ ਭੇਜ ਕੇ ਸ. ਅਮਰ ਸਿੰਘ ਝਬਾਲ ਨੂੰ ਬੁਲਾ ਲਿਆ। ਸ. ਅਮਰ ਸਿੰਘ ਝਬਾਲ ਨੇ ਜਥੇਦਾਰ ਕਰਤਾਰ ਸਿੰਘ ਝੱਬਰ ਨੂੰ ਮਿਲ ਕੇ ਮਹੰਤ ਤੋਂ ਕੀਤੀਆਂ ਕੁਰੀਤੀਆਂ ਦੀ ਲਿਖਤੀ ਮਾਫੀ ਮੰਗਵਾ ਦਿੱਤੀ ਤੇ ਅੱਗੇ ਤੋਂ ਸਾਰਾ ਕੰਮ ਗੁਰ-ਮਰਯਾਦਾ ਵਿਚ ਰਹਿ ਕੇ ਕਰਨ ਦਾ ਪੱਕਾ ਇਕਰਾਰ ਲਿਖਵਾ ਕੇ ਦੇ ਦਿੱਤਾ। ਮਹੰਤ ਨੇ ਲਿਖ ਕੇ ਦੇ ਦਿੱਤਾ ਕਿ ਮੈਂ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਗੁਰੂ ਕਾ ਬਾਗ਼ ਗੁਰਦੁਆਰਾ ਦਿੰਦਾ ਹਾਂ ਤੇ ਮੈਂ ਅੱਗੇ ਤੋਂ ਪ੍ਰਬੰਧਕ ਕਮੇਟੀ ਦੇ ਹੁਕਮ ਅਨੁਸਾਰ ਹੀ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਕਰਾਂਗਾ। ਮਹੰਤ ਨਾਲ ਸੰਗਤ ਨੇ ਹੇਠ ਲਿਖੀਆਂ ਸ਼ਰਤਾਂ ਮੰਨਣ 'ਤੇ ਮਹੰਤ ਬਣਿਆ ਰਹਿਣ ਦੀ ਆਗਿਆ ਦੇ ਦਿੱਤੀ :

1. ਮਹੰਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਸਿੱਖਾਂ ਦੀ ਨਾਮਜ਼ਦ ਕਮੇਟੀ ਦੇ ਅਧੀਨ ਕੰਮ ਕਰੇਗਾ।
2. ਉਹ ਅੰਮ੍ਰਿਤਧਾਰੀ ਸਿੰਘ ਸਜੇਗਾ।
3. ਉਹ ਕਿਸੇ ਇੱਕ ਇਸਤਰੀ ਨਾਲ ਸ਼ਾਦੀ ਕਰ ਸਕਦਾ ਹੈ ਪਰ ਉਹ ਕਿਸੇ ਇਸਤਰੀ ਨਾਲ ਨਜਾਇਜ਼ ਸੰਬੰਧ ਨਹੀਂ ਰੱਖੇਗਾ।

ਸੰਗਤ 'ਚੋਂ ਇਕ ਪ੍ਰਬੰਧਕੀ ਕਮੇਟੀ ਬਣਾਈ ਗਈ ਤੇ ਸਾਰਾ ਪ੍ਰਬੰਧ ਉਸ ਕਮੇਟੀ ਦੇ

ਸਪੁਰਦ ਕਰ ਦਿੱਤਾ ਗਿਆ। ਇਸ ਕਮੇਟੀ ਵਿਚ ਸ. ਦਾਨ ਸਿੰਘ ਵਛੋਆ, ਸ. ਅਮਰ ਸਿੰਘ ਝਬਾਲ, ਭਾਈ ਇੰਦਰ ਸਿੰਘ ਰਾਜੀਆ, ਸ. ਨਰੈਣ ਸਿੰਘ ਘੁੱਕੇਵਾਲੀ, ਸ. ਗੰਡਾ ਸਿੰਘ ਜਗਦੇਵ, ਸ. ਅਮਰ ਸਿੰਘ ਖਤਰਾਏਂ ਕਲਾਂ, ਭਾਈ ਆਤਮਾ ਸਿੰਘ ਸਹਿੰਸਰਾ, ਸ. ਅਰਜਨ ਸਿੰਘ ਭੋਇਵਾਲ, ਭਾਈ ਭਗਵਾਨ ਸਿੰਘ ਜੱਸੜਾਂ ਅਤੇ ਮਹੰਤ ਸੁੰਦਰ ਦਾਸ ਨੂੰ ਸ਼ਾਮਲ ਕੀਤਾ ਗਿਆ। ਸ. ਦਾਨ ਸਿੰਘ ਵਛੋਆ ਨੂੰ ਕਮੇਟੀ ਦਾ ਪ੍ਰਧਾਨ ਅਤੇ ਭਾਈ ਇੰਦਰ ਸਿੰਘ ਨੂੰ ਸਕੱਤਰ ਨਿਯੁਕਤ ਕੀਤਾ ਗਿਆ। ਮਹੰਤ ਵੱਲੋਂ ਲਿਖੀ ਚਿੱਠੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਪੁਰਦ ਕਰ ਦਿੱਤੀ ਗਈ। ਮਹੰਤ ਨੇ ਸ੍ਰੀ ਅੰਮ੍ਰਿਤਸਰ ਜਾ ਕੇ ਖੰਡੇ ਦੀ ਪਾਹੁਲ ਪ੍ਰਾਪਤ ਕਰ ਲਈ। ਇਸ ਤੋਂ ਬਾਅਦ ਉਸ ਦਾ ਨਾਂ ਜੋਗਿੰਦਰ ਸਿੰਘ ਰੱਖਿਆ ਗਿਆ। ਉਸ ਨੇ ਰੱਖੇ ਪਿੰਡ ਦੀ ਜੰਮਪਲ ਈਸ਼ਰੀ ਨਾਲ ਅਨੰਦ ਕਾਰਜ ਕਰਾ ਲਿਆ ਜਿਸ ਦਾ ਖੰਡੇ ਦੀ ਪਾਹੁਲ ਲੈਣ ਤੋਂ ਬਾਅਦ ਨਾਂ ਗਿਆਨ ਕੌਰ ਰੱਖਿਆ ਗਿਆ।

ਮਹੰਤ ਨੇ ਫਰਵਰੀ, 1922 ਈ: ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਮੁੜ ਤੋਂ ਸਮਝੌਤੇ ਦੀ ਗੱਲ ਚਲਾਈ। ਉਸ ਨੇ ਸ. ਤੇਜਾ ਸਿੰਘ ਸਮੁੰਦਰੀ, ਸ. ਬਾਲ ਸਿੰਘ ਅਤੇ ਸ. ਗੁਰਚਰਨ ਸਿੰਘ ਵੱਲੋਂ ਸਾਲਸੀ ਕਰਨ ਤੇ ਗੁਰਦੁਆਰਾ ਗੁਰੂ ਕੇ ਬਾਗ਼ ਦਾ ਸਾਰਾ ਕਬਜ਼ਾ ਦੇਣ ਬਦਲੇ 120 ਰੁਪਏ ਮਹੀਨਾ ਪੈਨਸ਼ਨ, ਰਿਹਾਇਸ਼ ਲਈ ਸ੍ਰੀ ਅੰਮ੍ਰਿਤਸਰ ਸ਼ਹਿਰ ਵਿਚ ਮਕਾਨ ਲੈਣਾ ਪ੍ਰਵਾਨ ਕਰ ਕੇ ਸਾਰਾ ਪ੍ਰਬੰਧ ਕਮੇਟੀ ਨੂੰ ਦੇਣਾ ਪ੍ਰਵਾਨ ਕਰ ਲਿਆ।

ਮਹੰਤ ਬੜਾ ਚਲਾਕ ਸੀ। ਉਸ ਨੇ ਆਪਣੀ ਲਿਖੀ ਚਿੱਠੀ ਕਿਸੇ ਰਾਹੀਂ ਇਕ ਕਲਰਕ ਨੂੰ 500 ਰੁਪਿਆ ਦੇ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਵਿੱਚੋਂ ਚੋਰੀ ਕਰਵਾ ਲਈ ਅਤੇ ਗੁਰਦੁਆਰਾ ਸਾਹਿਬ ਵਿਚ ਸੇਵਾ ਕਰਦੇ ਸੇਵਾਦਾਰਾਂ ਨਾਲ ਦੁਰਵਿਵਹਾਰ ਸ਼ੁਰੂ ਕਰ ਦਿੱਤਾ।

8-9 ਅਗਸਤ, 1922 ਈ: ਨੂੰ ਲੰਗਰ ਲਈ ਗੁਰੂ ਕੇ ਬਾਗ਼ 'ਚੋਂ ਲੱਕੜੀਆਂ ਲੈਣ ਗਏ ਸਿੰਘਾਂ ਨਾਲ ਝਗੜਾ ਵਧ ਗਿਆ। ਪੁਲੀਸ ਨੇ ਇਨ੍ਹਾਂ ਪੰਜਾਂ ਸਿੰਘਾਂ ਦਾ ਚਲਾਨ ਕਰ ਦਿੱਤਾ ਤੇ ਇਸ ਨਾਲ ਹੀ ਗੁਰੂ ਕੇ ਬਾਗ਼ ਦਾ ਮੋਰਚਾ ਸ਼ੁਰੂ ਹੋ ਗਿਆ। ਮੋਰਚੇ ਲਈ ਸਿੰਘਾਂ ਦੀ ਭਰਤੀ ਸ਼ੁਰੂ ਹੋ ਗਈ। 100 ਸਿੰਘਾਂ ਦਾ ਇਕ ਜਥਾ ਤਿਆਰ ਹੋ ਗਿਆ ਜਿਸ ਨੇ ਗੁਰਦੁਆਰਾ ਸਾਹਿਬ ਵੱਲ ਨੂੰ ਚਾਲੇ ਪਾ ਦਿੱਤੇ। ਇਹ ਜਥਾ ਰਾਤ ਖੰਨੇ ਲੁਬਾਣਿਆ ਕੱਟ ਕੇ ਜਦੋਂ ਨੇੜੇ ਹੀ ਲੰਘਦੀ ਡੇਕ ਲੰਘਿਆ ਤਾਂ ਉੱਥੇ ਕਾਲੇ ਪਿੰਡ ਦੇ ਇਕ ਭੁੰਝਗੀ ਬੰਤਾ ਸਿੰਘ ਨੂੰ ਅਚਾਨਕ ਸੱਪ ਨੇ ਡੱਸ ਲਿਆ। ਜਥੇ ਦੇ ਮੈਂਬਰਾਂ ਨੇ ਉਸ ਨੂੰ ਵਾਪਿਸ ਭੇਜਣ ਦੀ ਬਹੁਤ ਕੋਸ਼ਿਸ਼ ਕੀਤੀ ਪਰ ਉਹ ਨਹੀਂ ਮੰਨਿਆ। ਮੁਹੰਮਦਪੁਰ ਪਿੰਡ ਦੇ ਨੇੜੇ ਪਹੁੰਚ ਕੇ ਉਹ ਬੇਹੋਸ਼ ਹੋ ਗਿਆ। ਸੰਗਤ ਨੇ ਉਸ ਨੂੰ ਇਸ ਪਿੰਡ ਵਿਚ ਹੀ ਛੱਡ ਦਿੱਤਾ। ਪਿੰਡ ਦੀਆਂ ਸੰਗਤਾਂ ਨੇ ਉਸ ਦੀ ਬਹੁਤ ਸੇਵਾ ਕੀਤੀ ਜਿਸ ਨਾਲ ਉਹ ਜਲਦੀ ਹੀ ਠੀਕ ਹੋ ਗਿਆ।

ਚੂਹੜਕਾਣਾ ਤੋਂ ਸਿੰਘਾਂ ਦਾ ਇਕ ਜਥਾ ਸ੍ਰੀ ਅੰਮ੍ਰਿਤਸਰ ਪੁੱਜ ਗਿਆ ਜਿਸ ਨੇ ਰਾਤ ਨੂੰ ਗੁਰਦੁਆਰਾ ਬਾਬਾ ਅਟੱਲ ਰਾਇ ਸਾਹਿਬ ਵਿਖੇ ਆਪਣਾ ਪੜਾਅ ਕੀਤਾ। ਅਗਲੀ ਸਵੇਰ ਇਹ ਜਥਾ ਭਾਈ ਮਾਨ ਸਿੰਘ ਹੰਭੋ ਵਾਲਾ ਦੀ ਜਥੇਦਾਰੀ ਹੇਠ ਗੁਰੂ ਕੇ ਬਾਗ਼ ਨੂੰ ਰਵਾਨਾ ਹੋ ਗਿਆ ਜਿਸ ਨੂੰ ਰਸਤੇ ਵਿਚ ਹੀ ਗ੍ਰਿਫਤਾਰ ਕਰ ਲਿਆ ਗਿਆ। 22 ਅਗਸਤ ਤੋਂ ਰੋਜ਼ਾਨਾ

ਲੱਗਭਗ 100 ਸਿੰਘਾਂ ਦਾ ਜਥਾ ਸ੍ਰੀ ਅਕਾਲ ਤਖਤ ਸਾਹਿਬ ਤੋਂ ਗੁਰੂ ਕੇ ਬਾਗ਼ ਵੱਲ ਨੂੰ ਜਾਣਾ ਸ਼ੁਰੂ ਹੋ ਗਿਆ। ਅੰਮ੍ਰਿਤਸਰ ਪੁਲੀਸ ਦਾ ਡਿਪਟੀ ਸੁਪਰਡੈਂਟ ਮਿਸਟਰ ਬੀ.ਟੀ. ਸੀ। ਉਸ ਨੇ ਆਪਣੇ ਨਾਲ ਕੁਝ ਹੋਰ ਪੁਲੀਸ ਅਫਸਰ ਤੈਨਾਤ ਕੀਤੇ ਹੋਏ ਸਨ। ਉਹ ਸਾਰੇ ਗੁਰੂ ਕੇ ਬਾਗ਼ ਪਹੁੰਚ ਕੇ ਗੁਰਦੁਆਰਾ ਸਾਹਿਬ ਨੂੰ ਘੇਰਾ ਪਾ ਕੇ ਖੜ੍ਹ ਗਏ। ਭਾਦੋਂ ਦੀ ਮੱਸਿਆ ਦਾ ਦਿਨ ਹੋਣ ਕਰਕੇ ਬੇਸ਼ੁਮਾਰ ਸੰਗਤ ਗੁਰਦੁਆਰਾ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨਾਂ ਨੂੰ ਆ ਰਹੀ ਸੀ ਜਿਨ੍ਹਾਂ ਨੂੰ ਰਸਤੇ ਵਿਚ ਹੀ ਰੋਕ ਕੇ ਡਾਂਗਾਂ ਨਾਲ ਬੁਰੀ ਤਰ੍ਹਾਂ ਮਾਰਿਆ-ਕੁੱਟਿਆ ਗਿਆ ਤੇ ਇਨ੍ਹਾਂ ਵਿੱਚੋਂ ਜੋ ਬੇਹੋਸ਼ ਹੋ ਗਏ ਉਸ ਨੂੰ ਕੇਸਾਂ ਤੋਂ ਫੜ ਕੇ ਧੂਹ ਕੇ ਨਾਲ ਲੱਗਦੇ ਗੰਦੇ ਪਾਣੀ ਦੇ ਛੱਪੜ ਵਿਚ ਸੁੱਟ ਦਿੱਤਾ ਗਿਆ।

ਸਰਕਾਰ ਨੇ ਮਹੰਤ ਨਾਲ ਰਲ ਕੇ ਲੰਗਰ ਲਈ ਲੱਕੜੀਆਂ ਲੈਣ ਗਏ ਸਿੰਘਾਂ 'ਤੇ ਲੱਕੜੀਆਂ ਚੋਰੀ ਕਰਨ ਦਾ ਕੇਸ ਦਰਜ ਕਰ ਦਿੱਤਾ। ਸਿੰਘ ਇਸ ਦੇ ਵਿਰੋਧ ਲਈ ਹਰ ਰੋਜ਼ ਲੱਕੜੀਆਂ ਕੱਟਣ ਜਾਂਦੇ ਤੇ ਪੁਲੀਸ ਉਨ੍ਹਾਂ ਨੂੰ ਗ੍ਰਿਫਤਾਰ ਕਰ ਲੈਂਦੀ। 25 ਅਗਸਤ, 1922 ਤਕ ਇਨ੍ਹਾਂ ਸਿੰਘਾਂ ਦੀ ਗਿਣਤੀ 210 ਹੋ ਗਈ ਸੀ। ਸਿੰਘਾਂ ਦੀ ਗਿਣਤੀ ਦਿਨ-ਬ-ਦਿਨ ਵਧਦੀ ਜਾਂਦੀ ਸੀ। ਸਿੰਘਾਂ ਦੇ ਇਕੱਠ ਨੂੰ ਦੇਖਦਿਆਂ ਸਰਕਾਰ ਨੇ ਅੱਗੇ ਤੋਂ ਇਨ੍ਹਾਂ 'ਤੇ ਹੋਰ ਸਖ਼ਤੀ ਕਰਨ ਦਾ ਮਨ ਬਣਾ ਲਿਆ। ਪੁਲੀਸ ਆਪੇ ਤੋਂ ਬਾਹਰ ਹੋ ਗਈ। ਬੀ.ਟੀ. ਨੇ ਅਜਨਾਲੇ ਦੇ ਤਹਿਸੀਲਦਾਰ ਜ਼ਹੂਰ-ਉਦ-ਦੀਨ ਅਤੇ ਡਿਪਟੀ ਸੁਪਰਡੈਂਟ ਪੁਲੀਸ ਲਾਲਾ ਸ਼ਾਮ ਸਿੰਘ ਨੂੰ ਆਪਣੇ ਨਾਲ ਲੈ ਲਿਆ। ਪੁਲੀਸ ਨੇ ਸ਼ਾਂਤੀ ਨਾਲ ਬੈਠੀ ਸੰਗਤ ਨੂੰ ਡਾਂਗਾਂ ਨਾਲ ਕੁੱਟਣਾ ਸ਼ੁਰੂ ਕਰ ਦਿੱਤਾ। ਪੁਲੀਸ ਦੇ ਰਵੱਈਏ ਨੂੰ ਦੇਖਦੇ ਹੋਏ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਜ਼ਖਮੀਆਂ ਦੇ ਇਲਾਜ਼ ਲਈ ਚਾਰ ਡਾਕਟਰ ਡਾ. ਭਗਵਾਨ ਸਿੰਘ, ਡਾ. ਪ੍ਰਤਾਪ ਸਿੰਘ, ਡਾ. ਸੰਤ ਰਾਮ ਤੇ ਡਾ. ਕਿਰਪਾ ਰਾਮ ਨੂੰ ਭੇਜਿਆ।

26 ਅਗਸਤ ਨੂੰ ਪੱਟੀ ਵਾਲੇ ਬਾਬਾ ਕੇਹਰ ਸਿੰਘ ਦਾ ਜਥਾ 36 ਸਿੰਘਾਂ ਸਮੇਤ ਲੱਕੜੀਆਂ ਕੱਟਣ ਲਈ ਗਿਆ, ਉਸ ਦੀ ਪੁਲੀਸ ਨੇ ਬੁਰੀ ਤਰ੍ਹਾਂ ਮਾਰ-ਕੁਟਾਈ ਕੀਤੀ। ਮਿਸਟਰ ਬੀ.ਟੀ. ਨੂੰ ਇਨ੍ਹਾਂ ਦੇ ਆਉਣ ਬਾਰੇ ਪਤਾ ਲੱਗਾ ਤਾਂ ਉਸ ਨੇ ਬਾਬਾ ਜੀ ਨੂੰ ਸ਼੍ਰੋਮਣੀ ਕਮੇਟੀ ਅਤੇ ਮਹੰਤ ਵਿਚਕਾਰ ਸੁਲਹ ਕਰਵਾਉਣ ਦੀ ਬੇਨਤੀ ਕੀਤੀ। ਬਾਬਾ ਜੀ ਦੇ ਸਹਿਮਤੀ ਦੇਣ 'ਤੇ ਉਸ ਨੇ ਬਾਬਾ ਜੀ ਨੂੰ ਤਹਿਸੀਲਦਾਰ ਅਤੇ ਮਹੰਤ ਨਾਲ ਅੰਮ੍ਰਿਤਸਰ ਜਾਣ ਲਈ ਆਪਣੀ ਕਾਰ ਦੇ ਦਿੱਤੀ। ਬਾਬਾ ਜੀ ਨੇ ਸ਼ਰਤ ਰੱਖ ਦਿੱਤੀ ਕਿ ਉਹ ਘਰੋਂ ਅਰਦਾਸ ਕਰ ਕੇ ਤੁਰੇ ਸਨ ਕਿ ਲੰਗਰ ਲਈ ਲੱਕੜਾਂ ਕੱਟ ਕੇ ਹੀ ਵਾਪਿਸ ਆਉਣਗੇ, ਇਸ ਲਈ ਉਹ ਆਪਣਾ ਪ੍ਰਣ ਪੂਰਾ ਕਰਨਗੇ, ਫੇਰ ਹੀ ਕਿਤੇ ਹੋਰ ਜਾਣਗੇ। ਪੁਲੀਸ ਅਫਸਰ ਬੀ.ਟੀ. ਨੇ ਉਨ੍ਹਾਂ ਨੂੰ ਲੱਕੜਾਂ ਕੱਟਣ ਦੀ ਆਗਿਆ ਵੀ ਦੇ ਦਿੱਤੀ। ਬਾਬਾ ਕੇਹਰ ਸਿੰਘ ਆਪਣਾ ਪ੍ਰਣ ਨਿਭਾ ਕੇ ਉਨ੍ਹਾਂ ਨਾਲ ਤੁਰ ਪਏ। ਸ੍ਰੀ ਅੰਮ੍ਰਿਤਸਰ ਪਹੁੰਚ ਕੇ ਇਨ੍ਹਾਂ ਮੁਖੀਆਂ ਦੀ ਮੀਟਿੰਗ ਹੋਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪੁਲੀਸ ਦੀਆਂ ਵਧੀਕੀਆਂ ਵਿਰੁੱਧ ਸ੍ਰੀ ਅਕਾਲ ਤਖਤ ਸਾਹਿਬ 'ਤੇ ਮੀਟਿੰਗ ਕੀਤੀ ਗਈ। ਇਸ ਮੀਟਿੰਗ ਬਾਰੇ ਪੁਲੀਸ ਨੂੰ ਪਤਾ ਲੱਗ ਗਿਆ ਤਾਂ ਇਸੇ ਦਿਨ ਬਾਬਾ ਕੇਹਰ ਸਿੰਘ ਸਮੇਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ 8 ਉੱਘੇ ਮੈਂਬਰਾਂ ਨੂੰ ਗ੍ਰਿਫਤਾਰ ਕਰ ਲਿਆ।

ਅੰਗਰੇਜ਼ ਸਰਕਾਰ ਵੱਲੋਂ ਸਖ਼ਤੀਆਂ ਦਾ ਦੌਰ ਤੇਜ਼ ਕਰ ਦਿੱਤਾ ਗਿਆ। ਗੁਰਦੁਆਰਾ ਸਾਹਿਬ ਵਿਚ ਲੰਗਰ ਲਈ ਜਾਣ ਵਾਲੀ ਰਸਦ 'ਤੇ ਪੂਰੀ ਸਖ਼ਤੀ ਨਾਲ ਰੋਕ ਲਾ ਦਿੱਤੀ ਗਈ। ਜੇਕਰ ਨਾਲ ਦੇ ਪਿੰਡਾਂ 'ਚੋਂ ਕੋਈ ਰਸਦ ਲੈ ਕੇ ਆਉਂਦਾ ਤਾਂ ਪੁਲੀਸ ਰਸਤੇ ਵਿਚ ਹੀ ਖੋਹ ਲੈਂਦੀ। ਮੋਰਚੇ ਵਿਚ ਭਾਗ ਲੈਣ ਲਈ ਜ਼ਿਲ੍ਹਾ ਲਾਇਲਪੁਰ ਦੀ ਤਹਿਸੀਲ ਸਮੁੰਦਰੀ ਤੋਂ ਚੱਕ ਨੰਬਰ 445 ਤੋਂ ਜੱਥਾ ਆਇਆ। ਇਸ ਜਥੇ ਦੀ ਅਗਵਾਈ ਜਥੇਦਾਰ ਉੱਤਮ ਸਿੰਘ ਬਬਰ, ਮੀਤ ਜਥੇਦਾਰ ਸ. ਸ਼ਰਮ ਸਿੰਘ ਚੌਹਾਨ, ਗੁਰਦਿੱਤ ਸਿੰਘ ਸਫੇਦਪੋਸ਼, ਸ. ਬੂਟਾ ਸਿੰਘ ਸੈਕਟਰੀ, ਸ. ਹਾਕਮ ਸਿੰਘ, ਸ. ਭਗਤ ਸਿੰਘ ਅਤੇ ਸ. ਚੇਤ ਸਿੰਘ ਕਰ ਰਹੇ ਸਨ। ਰਾਤ ਨੂੰ ਦੋ ਸਿੰਘਾਂ ਨੇ ਦੱਸਿਆ ਕਿ ਇਥੋਂ ਨਜ਼ਦੀਕ ਹੀ ਇਕ ਖੂਹ 'ਤੇ 25 ਪਿੰਡਾਂ ਵਿੱਚੋਂ ਲੰਗਰ ਪੁੱਜਾ ਹੈ ਜੋ ਥੋੜ੍ਹੀ ਦੀ ਦੂਰ ਹੈ। ਇਸ ਰਸਦ ਨੂੰ ਗੁਰਦੁਆਰਾ ਸਾਹਿਬ ਲੈ ਕੇ ਆਉਣ ਦਾ ਪ੍ਰਬੰਧ ਕੀਤਾ ਜਾਵੇ। ਜਥੇਦਾਰ ਸ਼ਰਮ ਸਿੰਘ ਨੇ ਲੰਗਰ ਲੈ ਕੇ ਆਉਣ ਦੀ ਜ਼ਿੰਮੇਵਾਰੀ ਆਪਣੇ ਸਿਰ ਲੈ ਲਈ। ਇਨ੍ਹਾਂ ਨੇ ੨੫ ਸਿੰਘਾਂ ਨੂੰ ਨਾਲ ਲੈ ਕੇ ਖੂਹ ਤੋਂ ਲੰਗਰ ਦੀਆਂ ਪੰਡਾਂ ਚੁੱਕ ਲਈਆਂ। ਚੰਨ ਚਾਨਣੀ ਰਾਤ ਵਿਚ ਜਦੋਂ ਬੀ.ਟੀ. ਨੇ ਕੁਝ ਹਰਕਤ ਮਹਿਸੂਸ ਕੀਤੀ ਤਾਂ ਘੋੜੀ 'ਤੇ ਚੜ੍ਹ ਕੇ ਨਾਲ ਪਠਾਣ ਸਿਪਾਹੀਆਂ ਨੂੰ ਲੈ ਕੇ ਉਧਰ ਆ ਗਿਆ। ਜਥੇਦਾਰ ਸ਼ਰਮ ਸਿੰਘ ਤੇ ਬੀ.ਟੀ ਆਹਮੋ-ਸਾਹਮਣੇ ਆ ਗਏ। ਘੋੜੀ ਚੜ੍ਹ ਕੇ ਆਏ ਬੀ.ਟੀ. ਨੇ ਪਠਾਣਾਂ ਨੂੰ ਸਿੰਘਾਂ 'ਤੇ ਹਮਲਾ ਕਰਨ ਦਾ ਹੁਕਮ ਦਿੱਤਾ। ਜਥੇਦਾਰ ਸ਼ਰਮ ਸਿੰਘ ਨੇ ਜੈਕਾਰਾ ਛੱਡ ਕੇ ਦੋਵੇਂ ਹੱਥਾਂ ਦੇ ਜ਼ੋਰ ਨਾਲ ਖੂੰਡੇ ਨਾਲ ਬੀ.ਟੀ. 'ਤੇ ਵਾਰ ਕੀਤਾ। ਬੀ.ਟੀ. ਨੇ ਆਪਣਾ ਸਿਰ ਪਿੱਛੇ ਕਰ ਲਿਆ ਜਿਸ ਕਾਰਨ ਖੂੰਡਾ ਬੀ.ਟੀ. ਦੀ ਬਾਂਹ ਨੂੰ ਤੋੜ ਕੇ ਘੋੜੀ ਦੇ ਸਿਰ ਵਿਚ ਲੱਗਾ। ਘੋੜੀ ਧਰਤੀ 'ਤੇ ਡਿੱਗ ਗਈ। ਸਿੰਘਾਂ ਨੇ ਬੜੀ ਫੁਰਤੀ ਨਾਲ ਲੰਗਰ ਟਿਕਾਣੇ ਸਿਰ ਪਹੁੰਚਾ ਦਿੱਤਾ। ਬੀ.ਟੀ. ਨੇ ਇਸ ਘਟਨਾ ਦਾ ਜ਼ਿਕਰ ਅੰਮ੍ਰਿਤਸਰ ਦੇ ਡੀ.ਸੀ. ਮਿਸਟਰ ਡੰਨਟ ਪਾਸ ਕਰਕੇ ਗੋਲੀ ਚਲਾਉਣ ਦਾ ਹੁਕਮ ਦੇਣ ਦੀ ਆਗਿਆ ਮੰਗੀ। ਡੀ.ਸੀ. 13 ਅਪ੍ਰੈਲ 1919 ਈ. ਦੇ ਜ਼ਲਿਆਂ ਵਾਲੇ ਬਾਗ ਦੀ ਘਟਨਾ ਤੋਂ ਬਹੁਤ ਡਰਿਆ ਹੋਇਆ ਸੀ ਅਤੇ ਉਸ ਨੇ ਹੁਕਮ ਦਿੱਤਾ ਕਿ ਉਹ ਸਿੰਘਾਂ ਨੂੰ ਕਹੇ ਲੰਗਰ ਦਿਨ ਵਿਚ ਹੀ ਲੈ ਕੇ ਜਾਣ, ਰਾਤ ਨੂੰ ਚੋਰਾਂ ਵਾਂਗ ਨਹੀਂ। ਇਸ ਘਟਨਾ ਕਾਰਨ ਬੱਬਰਾਂ ਦੇ ਇਸ ਜਥੇ ਨੂੰ ਡੁਰਲੀ ਜੱਥੇ ਦੇ ਨਾਂ ਨਾਲ ਜਾਣਿਆ ਜਾਣ ਲੱਗਾ।

12-13 ਸਤੰਬਰ ਨੂੰ ਅਮਰੀਕੀ ਪੱਤਰਕਾਰ ਕੈਪਟਨ ਵਰਗੀਜ਼ ਨੇ ਗੁਰੂ ਕੇ ਬਾਗ ਵਿਖੇ ਅੰਦੋਲਨਕਾਰੀਆਂ 'ਤੇ ਹੋ ਰਹੇ ਤਸ਼ੱਦਦ ਦੀ ਡਾਕੂਮੈਂਟਰੀ ਤਿਆਰ ਕੀਤੀ ਗਈ। ਇਸ ਫਿਲਮ ਵਿਚ ਪੁਲਿਸ ਵੱਲੋਂ ਡਾਂਗਾਂ ਨਾਲ ਸਿੰਘਾਂ ਦੀ ਕੀਤੀ ਜਾ ਰਹੀ ਕੁੱਟਮਾਰ ਨੂੰ ਦਿਖਾਇਆ ਗਿਆ ਸੀ। ਪੁਲਿਸ ਦੇ ਪਾਲਤੂ ਕੁੱਤੇ ਸਿੰਘਾਂ ਨੂੰ ਵੱਢਦੇ ਹੋਏ ਦਿਖਾਏ ਗਏ। ਜਦੋਂ ਇਹ ਫਿਲਮ ਅਮਰੀਕਾ ਵਿਚ ਦਿਖਾਈ ਗਈ ਤਾਂ ਅਮਰੀਕੀ ਦਰਸ਼ਕਾਂ ਦੇ ਦਿਲਾਂ ਵਿਚ ਵੀ ਸਿੰਘਾਂ ਪ੍ਰਤੀ ਹਮਦਰਦੀ ਦੀ ਭਾਵਨਾ ਜਾਗ੍ਰਿਤ ਹੋ ਗਈ। ਅਜਿਹੀ ਫਿਲਮ ਦੇ ਦਿਖਾਏ ਜਾਣ ਦੇ ਵਿਰੋਧ ਵਿਚ ਬ੍ਰਿਟਿਸ਼ ਪ੍ਰਧਾਨ ਮੰਤਰੀ ਨੇ ਅਮਰੀਕਨ ਰਾਸ਼ਟਰਪਤੀ ਨੂੰ ਲਿਖਤੀ ਅਪੀਲ ਵੀ ਕੀਤੀ। ਇਸ ਫਿਲਮ ਦੇ ਦਿਖਾਏ ਜਾਣ ਨਾਲ ਅੰਗਰੇਜ਼ ਸਰਕਾਰ ਦਾ ਤਸ਼ੱਦਦ ਜਗ-ਜਾਹਿਰ ਹੋ ਗਿਆ ਸੀ।

ਗੁਰੂ ਕੇ ਬਾਗ਼ ਦੇ ਮੋਰਚੇ ਵਿਚ ਫ਼ੌਜੀ ਪੈਨਸ਼ਨੀਆਂ ਦਾ ਵੀ ਇਕ ਜਥਾ ਗ੍ਰਿਫ਼ਤਾਰ

ਹੋਇਆ, ਜਿਸ ਦੇ ਮੁਖੀ ਸੂਬੇਦਾਰ ਅਮਰ ਸਿੰਘ ਪਿੰਡ ਧਾਲੀਵਾਲ, ਰਿਆਸਤ ਕਪੂਰਥਲਾ ਤੇ ਮੀਤ ਜਥੇਦਾਰ ਮਾਸਟਰ ਚਤਰ ਸਿੰਘ ਹਵਾਲਦਾਰ, ਪਲਟਨ ਨੰਬਰ 19 ਸਨ। ਇਸ ਜਥੇ ਨੂੰ ਨਵਾਬ ਅਸਲਮ ਹਯਾਤ ਖ਼ਾਂ ਮੈਜਿਸਟਰੇਟ ਅੰਮ੍ਰਿਤਸਰ ਵੱਲੋਂ ਢਾਈ-ਢਾਈ ਸਾਲ ਸਖ਼ਤ ਕੈਦ ਤੇ ਇੱਕ-ਇੱਕ ਸੌ ਰੁਪਏ ਜੁਰਮਾਨੇ ਦੀ ਸਜ਼ਾ ਦੇ ਦਿੱਤੀ।

29 ਅਕਤੂਬਰ, 1922 ਨੂੰ ਸ੍ਰੀ ਅੰਮ੍ਰਿਤਸਰ ਤੋਂ ਰਾਤ ਦੀ ਗੱਡੀ ਰਾਹੀਂ ਫ਼ੌਜੀ ਜਥੇ ਨੂੰ ਅਟਕ ਜੇਲ੍ਹ ਨੂੰ ਭੇਜਣ ਦਾ ਪ੍ਰਬੰਧ ਕੀਤਾ ਗਿਆ। ਇਹ ਗੱਡੀ ਗੁੱਜਰਾਂਵਾਲੇ ਪੁੱਜੀ। ਉੱਥੇ ਸੰਗਤ ਨੂੰ ਕਿਸੇ ਤਰ੍ਹਾਂ ਜਥੇ ਦੇ ਲੰਘਣ ਦੀ ਇਤਲਾਹ ਮਿਲ ਗਈ ਸੀ। ਗੁਜਰਾਂਵਾਲੇ ਸਟੇਸ਼ਨ ਉੱਪਰ ਭਾਈ ਅਮਰੀਕ ਸਿੰਘ, ਡਾਕਟਰ ਮਹਾਂ ਸਿੰਘ, ਸ. ਨਰਾਇਣ ਸਿੰਘ ਵਕੀਲ, ਮਾਸਟਰ ਛਹਿਬਰ ਸਿੰਘ ਸਮੇਤ ਸੰਗਤਾਂ ਨੇ ਭਾਰੀ ਗਿਣਤੀ ਵਿਚ ਜਥੇ ਦਾ ਸਵਾਗਤ ਕੀਤਾ। ਫਲ, ਮਿਠਾਈ ਤੇ ਹੋਰ ਕਈ ਚੀਜ਼ਾਂ ਭੇਟ ਕੀਤੀਆਂ।

ਜਿਸ ਗੱਡੀ ਵਿਚ ਫ਼ੌਜੀ ਸਿੰਘ ਅਟਕ ਨੂੰ ਜਾ ਰਹੇ ਸਨ, ਉਹ ਸਪੈਸ਼ਲ ਸੀ। ਇਹ ਗੱਡੀ 30 ਅਕਤੂਬਰ ਦੁਪਹਿਰ ਦੇ ਵਕਤ ਰਾਵਲਪਿੰਡੀ ਪੁੱਜ ਗਈ। ਗੁੱਜਰਾਂਵਾਲੇ ਤੋਂ ਹੀ ਉਸ ਦੀ ਖ਼ਬਰ ਸ੍ਰੀ ਪੰਜਾ ਸਾਹਿਬ ਵੀ ਪੁੱਜ ਗਈ ਸੀ। ਉੱਥੇ ਸੰਗਤ ਨੇ ਗੱਡੀ ਵਿਚ ਜਾ ਰਹੇ ਵੀਰਾਂ ਨੂੰ ਲੰਗਰ ਛਕਾਉਣ ਦੀ ਵਿਉਂਤ ਕੀਤੀ ਅਤੇ ਤਿਆਰੀ ਸ਼ੁਰੂ ਕਰ ਦਿੱਤੀ। ਜਦ ਕੁਝ ਸਿੱਖ ਮੁਖੀਆਂ ਨੇ ਸਟੇਸ਼ਨ ਮਾਸਟਰ ਤੋਂ ਪੁੱਛਿਆ ਤਾਂ ਉਸ ਨੇ ਕਿਹਾ, "ਗੱਡੀ ਇੱਥੇ ਨਹੀਂ ਰੁਕੇਗੀ। ਸਿੱਧੀ ਅਟਕ ਜਾਏਗੀ।" ਇਹ ਸੁਣ ਕੇ ਸ੍ਰੀ ਪੰਜਾ ਸਾਹਿਬ ਦੀ ਸੰਗਤ ਨੂੰ ਬਹੁਤ ਨਿਰਾਸਤਾ ਹੋਈ। ਉਸ ਵਕਤ ਭਾਈ ਪ੍ਰਤਾਪ ਸਿੰਘ ਤੇ ਭਾਈ ਕਰਮ ਸਿੰਘ ਨੇ ਸੰਗਤ ਨੂੰ ਕਿਹਾ, "ਗੱਡੀ ਜ਼ਰੂਰ ਖੜ੍ਹੀ ਹੋਵੇਗੀ। ਅਸੀਂ ਆਪਣੇ ਵੀਰਾਂ ਨੂੰ ਲੰਗਰ ਛਕਾ ਕੇ ਅੱਗੇ ਜਾਣ ਦੇਵਾਂਗੇ।" ਦੋਹਾਂ ਨੇ ਜਾਨ ਵਾਰ ਕੇ ਭਰਾਵਾਂ ਦੀ ਸੇਵਾ ਕਰਨ ਲਈ ਮਨ ਬਣਾ ਲਿਆ। ਪ੍ਰਤਿੱਗਿਆ ਬੜੀ ਕਠਨ ਸੀ। ਪਰ ਉਨ੍ਹਾਂ ਨੇ ਗੁਰੂ ਪਰਮੇਸ਼ਰ ਦੇ ਚਰਨਾਂ ਵਿਚ ਅਰਦਾਸ ਕੀਤੀ ਕਿ ਉਹ ਉਨ੍ਹਾਂ ਦੀ ਪ੍ਰਤਿੱਗਿਆ ਨੂੰ ਪੂਰਾ ਕਰਨ। ਉਹ ਸੰਗਤ ਸਮੇਤ ਰੇਲਵੇ ਸਟੇਸ਼ਨ ਸ੍ਰੀ ਪੰਜਾ ਸਾਹਿਬ (ਹਸਨ ਅਬਦਾਲ) ਪੁੱਜ ਗਏ।

ਰਾਵਲਪਿੰਡੀ ਤੋਂ ਗੱਡੀ ਚੱਲ ਕੇ ਸ੍ਰੀ ਪੰਜਾ ਸਾਹਿਬ ਸਟੇਸ਼ਨ ਦੇ ਲਾਗੇ ਪੁੱਜ ਚੁੱਕੀ ਸੀ। ਸਟੇਸ਼ਨ ਮਾਸਟਰ ਨੇ ਲਾਈਨ ਕਲੀਅਰ ਦਾ ਇਸ਼ਾਰਾ ਦਿੱਤਾ ਹੋਇਆ ਸੀ। ਗੱਡੀ ਦੇ ਖਲੋਣ ਦੀ ਕੋਈ ਆਸ ਨਹੀਂ ਸੀ। ਇਹ ਵੇਖ ਕੇ ਭਾਈ ਪ੍ਰਤਾਪ ਸਿੰਘ ਤੇ ਭਾਈ ਕਰਮ ਸਿੰਘ ਦੋਵੇਂ ਰੇਲਵੇ ਲਾਈਨ ਵਿਚ ਲੇਟ ਗਏ। ਹੋਰ ਵੀ ਕਈ ਸਿੰਘਾਂ ਨੇ ਯਤਨ ਕੀਤਾ, ਪਰ ਇਨ੍ਹਾਂ ਦੋਵਾਂ ਨੇ ਉਨ੍ਹਾਂ ਨੂੰ ਰੋਕਿਆ। ਗੱਡੀ ਦੇ ਡਰਾਈਵਰ ਨੇ ਰੇਲਵੇ ਲਾਈਨ ਉੱਤੇ ਲੇਟੇ ਹੋਏ ਸਿੰਘਾਂ ਨੂੰ ਵੇਖ ਕੇ ਬਥੇਰੇ ਵਿਸਲ ਦਿੱਤੇ। ਪਰ ਦੋਹਾਂ ਨੇ ਕੋਈ ਪਰਵਾਹ ਨਹੀਂ ਕੀਤੀ। ਉਹ ਮੌਤ ਤੋਂ ਨਿਰਭੈ ਅਤੇ ਦੇਹ ਅਧਿਆਸ ਤੋਂ ਉੱਚੇ ਹੋ ਚੁੱਕੇ ਸਨ। ਉਹ 'ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ' ਦੀ ਅਵਸਥਾ ਨੂੰ ਪ੍ਰਾਪਤ ਕਰ ਚੁੱਕੇ ਸਨ।

ਵਿਕਟਰ ਹੀਊਗੋ ਦਾ ਕਥਨ ਹੈ: "ਜ਼ਿੰਦਗੀ ਭਾਵੇਂ ਕਿਤਨੀ ਸ਼ਾਨਦਾਰ ਕਿਉਂ ਨਾ ਹੋਵੇ, ਪਰ ਉਹ ਤ੍ਵਾਰੀਖ਼ੀ ਫ਼ੈਸਲੇ ਲਈ ਸਦਾ ਮੌਤ ਦੀ ਉਡੀਕ ਕਰਦੀ ਹੈ।"

ਭਾਈ ਪ੍ਰਤਾਪ ਸਿੰਘ ਤੇ ਭਾਈ ਕਰਮ ਸਿੰਘ ਜੀ ਨੇ ਸ਼ਹੀਦੀ ਪ੍ਰਾਪਤ ਕਰਨ ਦਾ ਤ੍ਵਾਰੀਖ਼ੀ

ਫ਼ੈਸਲਾ ਕਰ ਲਿਆ ਸੀ।

ਰੇਲ ਗੱਡੀ ਤੇਜ਼ੀ ਨਾਲ ਆ ਰਹੀ ਸੀ। ਦੋਵੇਂ ਸੱਚੇ ਤੇ ਸੰਕਲਪੀ ਗੁਰਸਿੱਖ ਰੇਲਵੇ ਲਾਈਨ ਵਿਚ ਲੇਟੇ ਹੋਏ ਸਨ। ਅਖ਼ੀਰ ਇੰਜਣ ਉਨ੍ਹਾਂ ਦੀਆਂ ਹੱਡੀਆਂ ਨੂੰ ਚੂਰ ਕਰਦਾ ਹੋਇਆ ਦੋਹਾਂ ਦੇ ਉੱਪਰੋਂ ਲੰਘ ਗਿਆ। ਦੋਹਾਂ ਦੇ ਸਰੀਰ ਪਿੰਜੇ ਗਏ। ਉਹ ਸਖ਼ਤ ਜ਼ਖ਼ਮੀ ਹੋ ਗਏ। ਗੱਡੀ ਖੜ੍ਹੀ ਹੋ ਗਈ। ਰੇਲਵੇ ਲਾਈਨ ਦੇ ਦੁਪਾਸੜ ਸੈਂਕੜੇ ਸੰਗਤਾਂ ਇਸ ਦਰਦਨਾਕ ਦ੍ਰਿਸ਼ ਨੂੰ ਵੇਖ ਕੇ ਤ੍ਰਾਹ-ਤ੍ਰਾਹ ਕਰ ਰਹੀਆਂ ਸਨ। ਜਦ ਉਨ੍ਹਾਂ ਦੋਹਾਂ ਨੂੰ ਇੰਜਣ ਦੇ ਪਹੀਆਂ 'ਚੋਂ ਕੱਢਿਆ ਗਿਆ ਤਾਂ ਉਹ ਸਿਸਕ ਰਹੇ ਸਨ। ਡਿਪਟੀ ਕਮਿਸ਼ਨਰ ਨੂੰ ਇਸ ਦੀ ਇਤਲਾਹ ਮਿਲੀ। ਉਹ ਮੌਕੇ 'ਤੇ ਪੁੱਜ ਗਿਆ।

ਜਦ ਸੰਗਤ ਨੇ ਦਮ ਤੋੜ ਰਹੇ ਸ਼ਹੀਦਾਂ ਦੀ ਸੰਭਾਲ ਕਰਨ ਦਾ ਯਤਨ ਕੀਤਾ, ਉਸ ਵਕਤ ਭਾਈ ਪ੍ਰਤਾਪ ਸਿੰਘ ਜੀ ਤੇ ਭਾਈ ਕਰਮ ਸਿੰਘ ਜੀ ਨੇ ਕਿਹਾ, "ਗੱਡੀ ਵਿਚ ਬੈਠੇ ਵੀਰਾਂ ਦੀ ਸੇਵਾ ਕਰ ਲਉ, ਫਿਰ ਸਾਡੀ ਸੰਭਾਲ ਕਰ ਲੈਣੀ।"

ਉਨ੍ਹਾਂ ਦੀ ਇੱਛਿਆ ਅਨੁਸਾਰ ਗੱਡੀ ਵਿਚ ਜਾ ਰਹੇ ਸਿੰਘਾਂ ਨੂੰ ਲੰਗਰ ਵਰਤਾ ਦਿੱਤਾ ਗਿਆ। ਸੰਗਤ ਨੇ ਭਾਈ ਪ੍ਰਤਾਪ ਸਿੰਘ ਤੇ ਭਾਈ ਕਰਮ ਸਿੰਘ ਜੀ ਨੂੰ ਜ਼ਖ਼ਮੀ ਹਾਲਤ ਵਿਚ ਗੁਰਦੁਆਰਾ ਸ੍ਰੀ ਪੰਜਾ ਸਾਹਿਬ ਵਿਖੇ ਲਿਆਂਦਾ ਜਿੱਥੇ ਉਹ ਪੰਜ ਭੂਤਕ ਸਰੀਰ ਤਿਆਗ ਕੇ ਆਤਮਿਕ ਤੌਰ 'ਤੇ ਗੁਰੂ-ਚਰਨਾਂ ਵਿਚ ਜਾ ਬਿਰਾਜੇ। ਸ੍ਰੀ ਪੰਜਾ ਸਾਹਿਬ ਵਿਚ ਹੀ ਹਜ਼ਾਰਾਂ ਸੰਗਤਾਂ ਨੇ ਦੋਹਾਂ ਸ਼ਹੀਦਾਂ ਦਾ ਬੜੇ ਵੈਰਾਗ ਅਤੇ ਪਿਆਰ-ਸਤਿਕਾਰ ਨਾਲ ਅੰਤਿਮ ਸੰਸਕਾਰ ਕੀਤਾ।

ਸਿੰਘਾਂ ਦੇ ਜਥੇ 17 ਨਵੰਬਰ ਤਕ ਗੁਰੂ ਕਾ ਬਾਗ ਵਿਖੇ ਜਾਂਦੇ ਰਹੇ। ਇਹ ਪੈਦਲ ਜਥੇ ਦੇ ਮੈਂਬਰ ਆਮ ਤੌਰ 'ਤੇ ਚਾਰ-ਚਾਰ ਲਾਈਨਾਂ ਵਿਚ ਸੜਕ ਦੇ ਖੱਬੇ ਹੱਥ ਚੱਲਦੇ ਜਾਂਦੇ ਸੀ ਤਾਂ ਕਿ ਆਉਣ-ਜਾਣ ਵਾਲੇ ਨੂੰ ਕੋਈ ਮੁਸ਼ਕਿਲ ਨਾ ਹੋਵੇ। ਇਨ੍ਹਾਂ ਜਥਿਆਂ ਨੂੰ ਗੁਰਦੁਆਰਾ ਸਾਹਿਬ ਪਹੁੰਚਣ ਤੋਂ ਪਹਿਲਾਂ ਹੀ ਪੁਲੀਸ ਰੋਕ ਲੈਂਦੀ। ਪੁਲੀਸ ਨੂੰ ਦੇਖਦਿਆਂ ਹੀ 'ਸਤਿਨਾਮੁ-ਵਾਹਿਗੁਰੂ' ਦਾ ਜਾਪ ਜਾਂ ਕੀਰਤਨ ਸ਼ੁਰੂ ਕਰ ਦਿੰਦੇ। ਇਸੇ ਸਥਿਤੀ ਵਿਚ ਹੀ ਪੁਲੀਸ ਇਨ੍ਹਾਂ 'ਤੇ ਡਾਂਗਾਂ ਵਰ੍ਹਾਉਣ ਲੱਗ ਪੈਂਦੀ। ਡਾਂਗਾਂ ਦੀ ਮਾਰ ਨਾਲ ਡਿੱਗੇ ਪਏ ਸਿੰਘਾਂ 'ਤੇ ਪੁਲੀਸ ਆਪਣੇ ਘੋੜ-ਸਵਾਰ ਸਿਪਾਹੀਆਂ ਨੂੰ ਛੱਡ ਦਿੰਦੀ ਜਿਨ੍ਹਾਂ ਨਾਲ ਉਨ੍ਹਾਂ ਦੇ ਪਾਲਤੂ ਕੁੱਤੇ ਵੀ ਹੁੰਦੇ ਸਨ। ਹਾਰ ਕੇ ਸਰਕਾਰ ਨੇ ਇਸ ਸੰਕਟ ਨੂੰ ਖ਼ਤਮ ਕਰਨ ਲਈ ਸਰ ਗੰਗਾ ਰਾਮ ਦਾ ਸਹਿਯੋਗ ਲਿਆ ਜਿਸ ਨੇ 17 ਨਵੰਬਰ 1922 ਈ: ਨੂੰ ਮਹੰਤ ਸੁੰਦਰ ਦਾਸ ਪਾਸੋਂ ਬਾਗ ਦੀ ਸਾਰੀ ਜ਼ਮੀਨ ਪੱਟੇ ਉੱਤੇ ਲੈ ਕੇ ਸਿੱਖਾਂ ਦੇ ਹਵਾਲੇ ਕਰ ਦਿੱਤੀ। ਇਸ ਨਾਲ ਮੋਰਚਾ ਫਤਹਿ ਹੋ ਗਿਆ। 27 ਅਪ੍ਰੈਲ, 1923 ਈ: ਨੂੰ ਗ੍ਰਿਫਤਾਰ ਕੀਤੇ ਸਾਰੇ ਅਕਾਲੀ ਵਰਕਰਾਂ ਨੂੰ ਰਿਹਾਅ ਕਰ ਦਿੱਤਾ ਗਿਆ। ਇਸ ਮੋਰਚੇ ਵਿਚ ਸ਼ਾਮਲ ਸਿੰਘਾਂ 'ਚੋਂ 10 ਸਿੰਘ- ਭਾਈ ਭਗਤ ਸਿੰਘ ਤੇ ਭਾਈ ਤਾਰਾ ਸਿੰਘ ਪਿੰਡ ਤੇੜਾ ਪੁਲੀਸ ਦੀ ਕੁੱਟ ਕਾਰਨ ਆਪਣੇ ਹੀ ਪਿੰਡ ਵਿਚ 4 ਸਤੰਬਰ ਅਤੇ 6 ਸਤੰਬਰ, 1922 ਈ: ਨੂੰ ਸ਼ਹੀਦੀ ਪਾ ਗਏ। ਪਹਿਲਾਂ ਹੀ ਉਲੇਖ ਅਧੀਨ ਆ ਚੁੱਕੇ ਭਾਈ ਕਰਮ ਸਿੰਘ ਤੇ ਭਾਈ ਪ੍ਰਤਾਪ ਸਿੰਘ ਪੰਜਾ ਸਾਹਿਬ ਵਿਖੇ 30 ਅਕਤੂਬਰ ਨੂੰ ਸ਼ਹੀਦੀ ਪਾ ਗਏ। ਭਾਈ ਹਰੀ ਸਿੰਘ ਅੰਮ੍ਰਿਤਸਰ ਜੇਲ੍ਹ ਵਿਚ ਬਿਮਾਰ ਹੋ ਕੇ 9 ਨਵੰਬਰ,

1922 ਨੂੰ ਸ਼ਹੀਦੀ ਪਾ ਗਏ। ਭਾਈ ਪ੍ਰਕਾਸ਼ ਸਿੰਘ ਬੋਸਟਲ ਜੇਲ੍ਹ ਲਾਹੌਰ ਵਿਖੇ 25 ਨਵੰਬਰ ਨੂੰ ਬਿਮਾਰੀ ਦੀ ਹਾਲਤ ਵਿਚ ਸ਼ਹੀਦੀ ਪਾ ਗਏ। ਭਾਈ ਹਰਦਿੱਤ ਸਿੰਘ ਪਿੰਡ ਅੱਡੇਵਾਲ, ਲਾਹੌਰ ਜੇਲ੍ਹ, ਭਾਈ ਜਵਾਲਾ ਸਿੰਘ ਪਿੰਡ ਪੰਜੋਲਾ ਅਟਕ ਜੇਲ੍ਹ, ਭਾਈ ਬਿਸ਼ਨ ਸਿੰਘ ਪਿੰਡ ਸੋਹਲ ਅਟਕ ਜੇਲ੍ਹ ਵਿਚ ਸ਼ਹੀਦੀ ਪਾ ਗਏ ਅਤੇ ਭਾਈ ਪਿਰਥੀਪਾਲ ਸਿੰਘ ਜ਼ਖਮਾਂ ਦੀ ਮਾਰ ਨਾ ਝੱਲਦੇ ਹੋਏ 2 ਅਪ੍ਰੈਲ 1924 ਈ: ਨੂੰ ਸ੍ਰੀ ਗੁਰੂ ਰਾਮਦਾਸ ਹਸਪਤਾਲ ਵਿਚ ਇਲਾਜ ਅਧੀਨ ਸ਼ਹੀਦੀ ਪਾ ਗਏ। ਇਸ ਦੌਰਾਨ 5605 ਸਿੰਘਾਂ ਦੀਆਂ ਗ੍ਰਿਫਤਾਰੀਆਂ ਹੋਈਆਂ ਜਿਨ੍ਹਾਂ ਵਿਚ 35 ਸ਼੍ਰੋਮਣੀ ਕਮੇਟੀ ਮੈਂਬਰ ਵੀ ਸਨ।

ਸਰਕਾਰ ਨੇ ਇਸ ਸਮੇਂ ਇੰਨਾ ਤਸ਼ੱਦਦ ਕੀਤਾ ਕਿ ਪਾਦਰੀ ਸੀ. ਐਫ. ਐਂਡ੍ਰਿਊਜ਼ ਖੁਦ ਗੁਰੂ ਕੇ ਬਾਗ਼ ਪਹੁੰਚਿਆ ਤੇ ਹੁੰਦੇ ਤਸ਼ੱਦਦ ਨੂੰ ਦੇਖ ਕੇ ਕੁਰਲਾ ਉਠਿਆ। ਉਸ ਨੇ ਲਿਖਿਆ ਕਿ ਅਰਦਾਸ ਲਈ ਜੁੜੇ ਹੱਥ ਤੇ ਮੂੰਹੋਂ ਸਤਿਨਾਮ ਦਾ ਉਚਾਰਨ ਕਰ ਰਹੇ ਸਿੰਘਾਂ ਦੇ ਢਿੱਡਾਂ ਉੱਤੇ ਬੂਟਾਂ ਸਮੇਤ ਖੜ੍ਹੇ ਫੌਜੀ ਅਤੇ ਮੂੰਹ ਦੇ ਉੱਪਰ ਵੱਜਦੀਆਂ ਡਾਗਾਂ ਨੂੰ ਦੇਖ ਕੇ ਮੇਰਾ ਆਪਣੇ ਆਪ ਨੂੰ ਕਾਬੂ ਰੱਖਣਾ ਬੜੀ ਹੀ ਮੁਸ਼ਕਿਲ ਦੀ ਗੱਲ ਸੀ। ਉਹ ਧਰਮ ਦੇ ਰਾਹ ਦਾ ਪਾਂਧੀ ਪਾਦਰੀ ਲਿਖਦਾ ਹੈ ਕਿ ਬੇਹੋਸ਼ ਹੋਏ ਜ਼ਖ਼ਮੀ ਸਿੰਘਾਂ ਨੂੰ ਚੁੱਕ ਕੇ ਐਂਬੂਲੈਂਸ ਵਿਚ ਰੱਖਣ ਵਾਲਿਆਂ 'ਤੇ ਵੀ ਇਸੇ ਤਰ੍ਹਾਂ ਦਾ ਤਸ਼ੱਦਦ ਕੀਤਾ ਗਿਆ। ਇਨ੍ਹਾਂ ਸਾਰੇ ਜ਼ੁਲਮਾਂ ਨੇ ਕਿਸੇ ਨੂੰ ਨਰਮ ਦਲੀਆ ਰਹਿਣ ਹੀ ਨਹੀਂ ਦਿੱਤਾ। ਬੀ. ਟੀ. ਵੱਲੋਂ ਕੀਤੀ ਗਈ ਖੁਦ ਮੋਰਚਾਬੰਦੀ ਦੌਰਾਨ ਉਸ ਨੇ ਆਪਣੇ ਕੁੱਤਿਆਂ ਨੂੰ ਵੀ ਸਿੱਖਾਂ 'ਤੇ ਛੱਡਿਆ ਜਿਸ ਦੀਆਂ ਦੁਨੀਆਂ ਭਰ ਦੇ ਅਖਬਾਰਾਂ ਨੇ ਤਸਵੀਰਾਂ ਸਹਿਤ ਰਿਪੋਰਟਾਂ ਪ੍ਰਕਾਸ਼ਿਤ ਕੀਤੀਆਂ।

ਮਿਸਟਰ ਬੀ.ਟੀ. ਕੁਝ ਸਮਾਂ ਬਾਅਦ ਪਟਿਆਲਾ ਰਿਆਸਤ ਵਿਚ ਸੁਪਰਡੈਂਟ ਨਿਯੁਕਤ ਹੋ ਗਿਆ। ਉਨ੍ਹਾਂ ਦਿਨਾਂ ਵਿਚ ਚੱਠੇ ਸੇਖਵਾਂ ਪਿੰਡ ਦੀ ਇਕ ਇਸਤਰੀ ਪਰਤਾਪੀ ਆਪਣੇ ਪਤੀ ਦੇ ਕਤਲ ਕੇਸ ਕਾਰਨ ਜੇਲ੍ਹ ਵਿਚ ਬੰਦ ਸੀ। ਬੀ.ਟੀ. ਦੀ ਉਸ ਇਸਤਰੀ ਨਾਲ ਨੇੜਤਾ ਬਣ ਗਈ। ਬੀ.ਟੀ. ਨੇ ਆਪਣੇ ਅਸਰ-ਰਸੂਖ ਨਾਲ ਪਰਤਾਪੀ ਨੂੰ ਕੇਸ ਵਿੱਚੋਂ ਬਰੀ ਕਰਵਾ ਦਿੱਤਾ ਅਤੇ ਉਸ ਨਾਲ ਹੀ ਪਿੰਡ ਚੱਠੇ ਸੇਖਵਾਂ ਵਿਚ ਕੋਠੀ ਪਾ ਕੇ ਰਹਿਣ ਲੱਗ ਪਿਆ। ਉਸ ਨੇ ਆਪਣੀ ਤਬਦੀਲੀ ਵੀ ਮਲੇਰਕੋਟਲਾ ਰਿਆਸਤ ਵਿਚ ਡੀ.ਆਈ.ਜੀ. ਦੇ ਤੌਰ 'ਤੇ ਕਰਵਾ ਲਈ ਸੀ ਅਤੇ ਕੁਝ ਸਮਾਂ ਬਾਅਦ ਉੱਥੋਂ ਸੇਵਾਮੁਕਤ ਹੋ ਗਿਆ। ਉਨ੍ਹਾਂ ਦਿਨਾਂ ਵਿਚ ਅਜ਼ਾਦੀ ਘੁਲਾਟੀਏ ਬੱਬਰਾਂ ਦਾ ਇਕ ਜਥਾ ਜਿਸ ਵਿਚ ਸ. ਕੁੰਢਾ ਸਿੰਘ ਗਾਜੀਆਣਾ, ਸ. ਬਚਨ ਸਿੰਘ ਲੋਹਾਖੇੜਾ, ਸ. ਭੋਲਾ ਸਿੰਘ ਲੋਹਾਖੇੜਾ, ਸ. ਕਰਤਾਰ ਸਿੰਘ ਛੀਨੀਵਾਲ, ਸ. ਹਰੀ ਸਿੰਘ ਭੈਣੀ ਅਤੇ ਫਜਲਾ ਘੁਮਾਣ ਕਲਾ ਆਦਿ ਸਰਗਰਮ ਮੈਂਬਰ ਸਨ। ਚੱਠੇ ਸੇਖਵਾਂ ਪਿੰਡ ਦੇ ਸ. ਕਾਕਾ ਸਿੰਘ ਨੂੰ ਬੀ.ਟੀ. ਬਹੁਤ ਤੰਗ ਕਰਦਾ ਸੀ। ਬੀ.ਟੀ. ਦੇ ਤਸ਼ੱਦਦ ਤੋਂ ਤੰਗ ਆਇਆ ਸ. ਕਾਕਾ ਸਿੰਘ ਪਿੰਡੋਂ ਭਗੌੜਾ ਹੋ ਗਿਆ। ਉਸ ਨੇ ਆਪਣਾ ਸੰਪਰਕ ਬੱਬਰਾਂ ਨਾਲ ਬਣਾ ਲਿਆ ਸੀ। ਉਸ ਨੇ ਬੱਬਰਾਂ ਨੂੰ ਬੀ.ਟੀ. ਦੀਆਂ ਸਾਰੀਆਂ ਕਰਤੂਤਾਂ ਦੱਸ ਕੇ ਉਸ ਨੂੰ ਮਾਰਨ ਦੀ ਯੋਜਨਾ ਬਣਾਈ। ਬੱਬਰਾਂ ਨੇ ਪਟਿਆਲੇ ਦੇ ਕਬਾੜੀਆਂ ਤੋਂ ਪੁਲਿਸ ਦੀਆਂ ਵਰਦੀਆਂ ਖਰੀਦ ਲਈਆਂ ਅਤੇ ਕੁਝ ਹਥਿਆਰਾਂ ਦਾ ਵੀ ਬੰਦੋਬਸਤ ਕਰ ਲਿਆ। ਸ. ਕੁੰਢਾ ਸਿੰਘ ਥਾਣੇਦਾਰ ਬਣ ਗਿਆ। ਸ. ਬਚਨ ਸਿੰਘ ਅਤੇ ਸ. ਭੋਲਾ ਸਿੰਘ ਨੇ ਹੌਲਦਾਰਾਂ ਵਾਲੀਆਂ

ਵਰਦੀਆ ਪਹਿਨ ਲਈਆਂ। ਸ. ਕਰਤਾਰ ਸਿੰਘ ਛੀਨੀਵਾਲ ਅਤੇ ਫਜਲਾ ਘੁਮਾਣ ਕਲਾਂ ਦੋਵੇਂ ਵਰਦੀਆਂ ਪਾ ਕੇ ਸਿਪਾਹੀ ਬਣ ਗਏ। ਇਨ੍ਹਾਂ ਸਾਰਿਆਂ ਨੇ ਕਾਕਾ ਸਿੰਘ ਨੂੰ ਝੂਠੀ-ਮੂਠੀ ਦਾ ਮੁਜ਼ਰਮ ਬਣਾ ਕੇ ਹੱਥਕੜੀ ਨਾਲ ਬੰਨ੍ਹ ਲਿਆ। ਸ਼ਾਮ ਵੇਲੇ ਇਹ ਜਥਾ ਚੱਠੇ ਸੇਖਵਾਂ ਪਿੰਡ ਪਹੁੰਚ ਗਿਆ। ਬੀ.ਟੀ. ਆਪਣੀ ਕੋਠੀ ਵਿਚ ਕੁਰਸੀ 'ਤੇ ਬੈਠਾ ਅਖ਼ਬਾਰ ਪੜ੍ਹ ਰਿਹਾ ਸੀ। ਪੁਲਿਸ ਦੇ ਭੇਸ ਵਿਚ ਪਹੁੰਚੇ ਬੱਬਰਾਂ ਨੇ ਬੀ.ਟੀ. ਨੂੰ ਕਿਹਾ ਕਿ ਉਹ ਉਨ੍ਹਾਂ ਦੇ ਮੁਜ਼ਰਮ ਕਾਕਾ ਸਿੰਘ ਨੂੰ ਫੜ੍ਹ ਕੇ ਲਿਆਏ ਹਨ। ਇਨ੍ਹਾਂ ਨੇ ਕਾਕਾ ਸਿੰਘ ਨੂੰ ਕਿਹਾ ਕਿ ਉਹ ਬੀ.ਟੀ. ਦੇ ਪੈਰਾਂ ਨੂੰ ਹੱਥ ਲਾ ਕੇ ਮਾਫੀ ਮੰਗੇ। ਪੈਰਾਂ ਨੂੰ ਹੱਥ ਲਾਉਣ ਦੇ ਬਹਾਨੇ ਸ. ਕਾਕਾ ਸਿੰਘ ਨੇ ਬੀ.ਟੀ. ਨੂੰ ਲੱਤਾਂ ਤੋਂ ਫੜ ਕੇ ਚੁੱਕ ਲਿਆ। ਸ. ਕੁੰਢਾ ਸਿੰਘ ਨੇ ਬੀ.ਟੀ. ਦੀ ਪੁੜਪੁੜੀ ਵਿਚ ਗੋਲੀ ਮਾਰੀ। ਪਰਤਾਪੀ ਉਰਫ ਹਰਨਾਮੀ ਦੌੜਨ ਲੱਗੀ ਤਾਂ ਬੱਬਰਾਂ ਨੇ ਉਸ ਨੂੰ ਵੀ ਪਾਰ ਬੁਲਾ ਦਿੱਤਾ।

ਸੁਨਾਮ ਪੁਲਿਸ ਨੇ ਸਾਰੇ ਬੱਬਰਾਂ 'ਤੇ ਧਾਰਾ 302 ਦੇ ਤਹਿਤ ਦੂਹਰੇ ਕਤਲ ਅਤੇ ਡਕੈਤੀ ਦਾ ਮੁਕੱਦਮਾ ਦਰਜ ਕਰ ਕੇ ਇਨ੍ਹਾਂ ਦੀ ਭਾਲ ਸ਼ੁਰੂ ਕਰ ਦਿੱਤੀ। ਸ. ਈਸ਼ਰ ਸਿੰਘ ਦੇ ਘਰੋਂ ਚੱਠੇ ਸੇਖਵਾਂ ਪਿੰਡ ਵਿੱਚੋਂ ਸ. ਬਚਨ ਸਿੰਘ ਲੋਹਾਖੇੜਾ ਨੂੰ ਗ੍ਰਿਫਤਾਰ ਕਰ ਲਿਆ। ਇਸ ਨੂੰ ਮੌਤ ਦੀ ਸਜ਼ਾ ਦਿੱਤੀ ਗਈ।

ਸ. ਕਰਤਾਰ ਸਿੰਘ ਛੀਨੀਵਾਲ ਵੀ ਕੁਝ ਸਮਾਂ ਬਾਅਦ ਗ੍ਰਿਫਤਾਰ ਕਰ ਲਿਆ ਗਿਆ। ਮੁਕੱਦਮੇ ਦੌਰਾਨ ਜੋ ਗਵਾਹ ਇਸ ਵਿਰੁੱਧ ਸਨ ਉਹ ਮੁੱਕਰ ਗਏ ਅਤੇ ਇਨ੍ਹਾਂ ਨੂੰ ਮੁਕੱਦਮੇ 'ਚੋਂ ਬਰੀ ਕਰ ਦਿੱਤਾ ਗਿਆ।

ਸ. ਭੋਲਾ ਸਿੰਘ ਲੋਹਾਖੇੜਾ ਨੂੰ ਮੁਕੱਦਮੇ ਵਿਚ ਉਮਰ ਕੈਦ ਦੀ ਸਜ਼ਾ ਦਿੱਤੀ ਗਈ। ਇਹ 13 ਸਾਲ ਦੀ ਸਜਾ ਕੱਟ ਕੇ 1952 ਈ: ਵਿਚ ਰਿਹਾਅ ਹੋਏ। ਸੰਨ 1932 ਈ: ਵਿਚ ਆਪ ਨੂੰ ਪੰਜਾਬ ਸਰਕਾਰ ਨੇ ਅਜ਼ਾਦੀ ਘੁਲਾਟੀਏ ਵਜੋਂ ਪੈਨਸ਼ਨ ਦੇਣੀ ਸ਼ੁਰੂ ਕੀਤੀ ਅਤੇ ਤਾਮਰ ਪੱਤਰ ਦੇ ਕੇ ਆਪ ਦਾ ਸਨਮਾਨ ਕੀਤਾ। 80 ਸਾਲ ਦੀ ਉਮਰ ਵਿਚ ਕੈਂਸਰ ਦੀ ਬਿਮਾਰੀ ਨਾਲ ਆਪ ਦੀ ਮੌਤ ਹੋ ਗਈ।

ਸ. ਕਾਕਾ ਸਿੰਘ, ਸ. ਕੁੰਢਾ ਸਿੰਘ ਗਾਜੀਆਣਾ ਅਤੇ ਫਜਲਾ ਘੁਮਾਣ ਕਲਾਂ ਕੁਝ ਸਮਾਂ ਅੰਗਰੇਜ਼ਾਂ ਦੀਆਂ ਨਜ਼ਰਾਂ ਤੋਂ ਦੂਰ ਰਹੇ। ਮੁਖਬਰ ਦੀ ਇਤਲਾਹ 'ਤੇ ਉਪਲੀ ਤੋਂ ਸੰਗਰੂਰ ਦੇ ਵਿਚਕਾਰ ਨਹਿਰ ਦੀ ਪਟੜੀ 'ਤੇ ਇਕੱਠਿਆਂ ਜਾਂਦਿਆਂ ਨੂੰ ਪੁਲਿਸ ਨੇ ਘੇਰ ਲਿਆ। ਇਨ੍ਹਾਂ ਤਿੰਨਾਂ ਨੇ ਡੱਟ ਕੇ ਪੁਲਿਸ ਦਾ ਮੁਕਾਬਲਾ ਕੀਤਾ ਅਤੇ ਤਿੰਨੇ ਸ਼ਹੀਦੀ ਪ੍ਰਾਪਤ ਕਰ ਗਏ।

*ਸੰਪਾਦਕ - ਗੁਰਮਤਿ ਪ੍ਰਕਾਸ਼,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।
(ਪੰਜਾਬ, ਭਾਰਤ)

15

# ਸਾਕਾ ਨਨਕਾਣਾ ਸਾਹਿਬ

- *ਡਾ. ਚਰਨਜੀਤ ਸਿੰਘ ਗੁਮਟਾਲਾ

ਸ੍ਰੀ ਗੁਰੂ ਅਮਰਦਾਸ ਨੇ ਸਿੱਖ ਧਰਮ ਦੇ ਪ੍ਰਚਾਰ ਲਈ 22 ਮੰਜੀਆਂ ਭਾਵ ਕੇਂਦਰ ਸਥਾਪਿਤ ਕੀਤੇ। ਅੰਮ੍ਰਿਤਸਰ ਦੇ ਸ਼ਹਿਰ ਦੇ ਵਿਕਾਸ ਅਤੇ ਪਵਿੱਤਰ ਸਰੋਵਰ ਦੇ ਕੰਮ ਨੂੰ ਨੇਪਰੇ ਚਾੜ੍ਹਨ ਲਈ ਚੌਥੇ ਗੁਰੂ ਸ੍ਰੀ ਰਾਮਦਾਸ ਨੇ ਨਵੇਂ ਪ੍ਰਚਾਰਕ ਸਥਾਪਤ ਕੀਤੇ ਜਿਨ੍ਹਾਂ ਨੂੰ ਮਸੰਦ ਕਿਹਾ ਜਾਂਦਾ ਸੀ। ਇਹ ਕੁਲਵਕਤੀ ਧਾਰਮਿਕ ਪ੍ਰਚਾਰਕ ਸਨ, ਜਿਹੜੇ ਸਿੱਖ ਮੱਤ ਦੇ ਪ੍ਰਚਾਰ ਦੇ ਨਾਲ ਨਾਲ ਆਪੋ ਆਪਣੇ ਇਲਾਕਿਆਂ ਵਿੱਚ ਸ਼ਰਧਾਲੂਆਂ ਤੋਂ ਮਾਇਆ ਇੱਕਠੀ ਕਰਦੇ ਸਨ। ਸਾਲ ਦੇ ਅਖ਼ੀਰ ਵਿੱਚ ਵੈਸਾਖੀ ਵਾਲੇ ਦਿਨ ਚੜ੍ਹਾਵੇ ਦਾ ਹਿਸਾਬ ਦੇਣ ਵਾਸਤੇ ਅਤੇ ਪ੍ਰਚਾਰ ਦਾ ਕੰਮ ਸੰਬੰਧੀ ਰਿਪੋਰਟ ਪੇਸ਼ ਕਰਨ ਵਾਸਤੇ ਅੰਮ੍ਰਿਤਸਰ ਪਹੁੰਚਦੇ। ਸ੍ਰੀ ਗੁਰੂ ਅਰਜਨ ਦੇਵ ਨੇ ਮਸੰਦ ਸੰਸਥਾ ਨੂੰ ਹੋਰ ਮਜ਼ਬੂਤ ਕੀਤਾ ਤੇ ਹਰੇਕ ਸਿੱਖ ਨੂੰ ਹਦਾਇਤ ਕੀਤੀ ਕਿ ਉਹ ਦਸਵੰਧ ਕੱਢੇ। ਇਸ ਤਰ੍ਹਾਂ ਇਹ ਮਸੰਦ ਸਿੱਖ ਸੰਗਠਨ ਦਾ ਧੁਰਾ ਬਣ ਗਏ। ਪਰ ਸਤਵੇਂ ਗੁਰੂ,ਸ੍ਰੀ ਗੁਰੂ ਹਰਿ ਰਾਇ ਸਾਹਿਬ (1630 ਤੋਂ 1661) ਦੇ ਸਮੇਂ ਸਿੱਖ ਸਰਗਰਮੀ ਦੇ ਮੁੱਖ ਕੇਂਦਰਾਂ ਤੋਂ ਉਨ੍ਹਾਂ ਦੀ ਗ਼ੈਰ-ਹਾਜ਼ਰੀ ਕਾਰਨ ਅਤੇ ਗੁਰਗੱਦੀ ਦੇ ਨਿਰਾਸ਼ਾ ਦਾਅਵੇਦਾਰਾਂ ਦੀ ਵੈਰ ਭਾਵਨਾ ਕਾਰਨ ਮਸੰਦ ਪੱਧਤੀ ਦਾ ਪਤਨ ਹੋ ਗਿਆ। ਬਾਲ ਗੁਰੂ ਸ੍ਰੀ ਗੁਰੂ ਹਰਿਕ੍ਰਿਸ਼ਨ ਦੇ ਸੰਖੇਪ ਕਾਲ ਸਮੇਂ (1656 ਤੋਂ 1664 ਈ:) ਮਸੰਦਾਂ ਨੇ ਰਾਮਰਾਇ ਅਤੇ ਗੱਦੀ ਦੇ ਦੂਜੇ ਦਾਅਵੇਦਾਰਾਂ ਦੀ ਖੁੱਲ੍ਹਮ-ਖੁੱਲਾ ਹਮਾਇਤ ਸ਼ੁਰੂ ਕਰ ਦਿੱਤੀ। ਜਿਸ ਵੇਲੇ ਸ੍ਰੀ ਗੁਰੂ ਤੇਗ ਬਹਾਦਰ ਗੁਰਗੱਦੀ 'ਤੇ ਬਿਰਾਜਮਾਨ ਹੋਏ, ਉਦੋਂ ਮਹੰਤ ਏਨੇ ਬਲਵਾਨ ਬਣ ਚੁੱਕੇ ਸਨ ਕਿ ਉਨ੍ਹਾਂ ਨੇ ਅੰਮ੍ਰਿਤਸਰ ਦਰਬਾਰ ਸਾਹਿਬ ਵਿੱਚ ਗੁਰੂ ਸਾਹਿਬ ਨੂੰ ਦਾਖ਼ਲ ਨਾ ਹੋਣ ਦਿੱਤਾ। ਮਸੰਦਾਂ ਵਿੱਚ ਆਈ ਗਿਰਾਵਟ ਨੂੰ ਵੇਖ ਕੇ ਗੁਰੂ ਗੋਬਿੰਦ ਸਿੰਘ ਨੇ ਇਸ ਨੂੰ ਖ਼ਤਮ ਕਰ ਦਿੱਤਾ ਤੇ ਹੁਕਮ ਕੀਤਾ ਕਿ ਸੇਵਕ ਮਸੰਦਾਂ ਨਾਲ ਕਿਸੇ ਕਿਸਮ ਦਾ ਸੰਬੰਧ ਨਾ ਰੱਖਣ ਤੇ ਅੱਜ ਤੋਂ ਬਾਅਦ ਸਿੱਖ ਆਪਣੇ ਚੜ੍ਹਾਵੇ ਆਪ ਲੈ ਕੇ ਪੇਸ਼ ਹੋਣ।

ਅਠਾਰਵੀਂ ਸਦੀ ਦੇ ਸ਼ੁਰੂ ਵਿੱਚ ਬੰਦਾ ਸਿੰਘ ਬਹਾਦਰ ਨੂੰ ਪਹਿਲਾਂ ਗ੍ਰਿਫ਼ਤਾਰ ਅਤੇ ਫਿਰ ਕਤਲ ਕਰਨ ਪਿੱਛੇ, ਅਗਲੀ ਸਦੀ ਦੇ ਅਖ਼ੀਰ ਵਿੱਚ ਸਿੱਖ ਮਿਸਲਦਾਰਾਂ ਦੇ ਤਾਕਤ ਵਿੱਚ ਆਉਣ ਤਕ ਸ਼ਹਿਨਸ਼ਾਹ ਬਹਾਦਰ ਸ਼ਾਹ ਅਤੇ ਫ਼ਰੁਖਸੀਯਰ ਅਤੇ ਪੰਜਾਬ ਵਿੱਚ ਉਨ੍ਹਾਂ ਦੇ ਗਵਰਨਰਾਂ ਅਬਦੁਸ ਸਮਦ ਖਾਂ, ਜ਼ਕਰੀਆ ਖ਼ਾਨ ਅਤੇ ਮੀਰ ਮਨੂੰ, ਇਸ ਤੋਂ ਪਿੱਛੋਂ 1748 ਤੋਂ 1767 ਤਕ ਅਬਦਾਲੀ ਧਾੜਵੀ ਅਹਿਮਦ ਸ਼ਾਹ ਵਲੋਂ ਸਿੱਖਾਂ 'ਤੇ ਅਕਹਿ ਤੇ ਅਸਹਿ ਜ਼ੁਲਮ ਕੀਤੇ ਗਏ। ਇਸ ਸਮੇਂ ਸਿੱਖ ਧਰਮ-ਅਸਥਾਨ ਉਦਾਸੀਆਂ ਦੇ ਕਬਜ਼ੇ ਵਿਚ ਆ

ਗਏ ਗੁਰਦੁਆਰਿਆਂ ਦੀ ਸੇਵਾ ਸੰਭਾਲ ਕਰਕੇ ਸਿੱਖ ਧਰਮ ਦੀ ਮਹੱਤਵਪੂਰਨ ਸੇਵਾ ਕੀਤੀ। ਕੁਝ ਉਦਾਸੀ ਅਜਿਹੇ ਸਨ, ਜੋ ਡੇਰਿਆਂ ਜਾਂ ਅਖਾੜਿਆਂ ਤੇ ਗੁਰਦੁਆਰਿਆਂ ਦੇ ਮੁੱਖੀ ਬਣ ਗਏ ਅਤੇ ਮਹੰਤ ਕਰਕੇ ਜਾਣੇ ਜਾਣ ਲੱਗੇ।

ਮਹਾਰਾਜਾ ਰਣਜੀਤ ਸਿੰਘ ਤੇ ਹੋਰ ਸਿੱਖ ਮਿਸਲਾਂ ਵੱਲੋਂ ਇਤਿਹਾਸਕ ਧਰਮ ਅਸਥਾਨਾਂ ਦੇ ਨਾਂ ਵੱਡੀਆਂ ਵੱਡੀਆਂ ਜਗੀਰਾਂ ਲਾਉਣ ਅਤੇ ਉਨ੍ਹਾਂ ਨੂੰ ਕਰ ਮੁਕਤ ਕਰਨ ਲਈ ਗੁਰਦੁਆਰਿਆਂ ਦੀ ਆਮਦਨ ਕਾਫੀ ਵੱਧ ਗਈ ਜਿਸ ਨਾਲ ਮਹੰਤਾਂ ਦੇ ਰਹਿਣ ਸਹਿਣ ਦੇ ਢੰਗ ਵਿੱਚ ਤਬਦੀਲੀ ਆ ਗਈ। 19ਵੀਂ ਸਦੀ ਦੇ ਦੂਜੇ ਅੱਧੇ ਵਿੱਚ ਪੰਜਾਬ ਅੰਦਰ ਨਹਿਰਾਂ ਦਾ ਜਾਲ ਵਿਛ ਜਾਣ ਨਾਲ ਜਗੀਰਾਂ ਦੀ ਕੀਮਤ ਵਿੱਚ ਓੜਕਾਂ ਦਾ ਵਾਧਾ ਹੋਇਆ। ਇਸ ਦਾ ਨਤੀਜਾ ਇਹ ਹੋਇਆ ਕਿ ਮਹੰਤਾਂ ਅਤੇ ਉਨ੍ਹਾਂ ਦੇ ਵਧ ਰਹਿ ਚੇਲੇ ਚਾਟੜਿਆਂ ਨੇ ਗੁਰਦੁਆਰਿਆਂ ਦੀ ਸਾਂਝੀ ਸੰਮਤੀ ਨੂੰ ਆਪਣੀਆਂ ਨਿਜੀ ਜਾਇਦਾਦਾਂ ਬਣਾਉਣਾ ਸ਼ੁਰੂ ਕਰ ਦਿੱਤਾ। (ਮਹਿੰਦਰ ਸਿੰਘ) ਕੁਝ ਕੁ ਪੱਕੇ ਪ੍ਰੇਮੀਆਂ ਤੋਂ ਬਿਨਾਂ ਆਮ ਪ੍ਰਬੰਧਕਾਂ ਲਈ ਕੇਵਲ ਦਾਹੜੀ ਅਤੇ ਨਾਮ ਹੀ ਸਿੱਖੀ ਰਹਿ ਗਿਆ ਸੀ। ਅੰਗਰੇਜ਼ਾਂ ਹੱਥੋਂ ਹਾਰ ਖਾਣ ਪਿੱਛੋਂ ਉਹ ਗੁਰਸਿੱਖ ਮੁੱਖੀ ਜਿਨ੍ਹਾਂ ਨੇ ਇਨ੍ਹਾਂ ਦਾ ਸੁਧਾਰ ਕਰਨਾ ਸੀ, ਕੁਝ ਢਿਲੇ ਪੈ ਗਏ ਸਨ। ਗੁਰਦੁਆਰਿਆਂ ਦੀ ਸਵੱਛਤਾ ਨੂੰ ਕਾਇਮ ਰੱਖਣ ਵਾਲਾ ਉਹ ਉਤਸ਼ਾਹ ਅਲੋਪ ਹੋ ਗਿਆ ਸੀ, ਜੋ ਇਨ੍ਹਾਂ ਦੇ ਦਿੱਲਾਂ ਵਿੱਚ ਚੜ੍ਹਦੀਆਂ ਕਲਾਂ ਸਮੇਂ ਪੂਰਨ ਠਾਠਾਂ ਮਾਰਦਾ ਹੁੰਦਾ ਸੀ। ਜਿਨ੍ਹਾਂ ਮਹੰਤਾਂ ਅਤੇ ਸਾਧੂਆਂ ਦੇ ਹੱਥਾਂ ਵਿੱਚ ਇਸ ਸਮੇਂ ਗੁਰਦੁਆਰੇ ਚਲੇ ਗਏ ਸਨ, ਉਨ੍ਹਾਂ ਨੇ ਆਪਣੇ ਸਿਰ ਤੇ ਸੰਗਤ ਦਾ ਭੈ ਲੱਖਾਂ ਅਨੁਭਵ ਕਰਕੇ ਧਰਮ-ਅਰਥ ਚੜ੍ਹਾਵੇ ਦੀ ਆਮਦਨ (ਗੁਰੂ ਕੀ ਗੋਲਕ) ਨੂੰ ਅਜਿਹੇ ਕੰਮਾਂ ਲਈ ਵਰਤਣਾ ਸ਼ੁਰੂ ਕੀਤਾ, ਜਿਸਦੀ ਮਿਸਾਲ ਦਿੰਦਿਆਂ ਸ਼ਰਮ ਆਉਂਦੀ ਹੈ। ਪਵਿੱਤਰ ਗੁਰਧਾਮਾਂ ਵਿੱਚ ਬੁੱਤ-ਪੂਜਾ, ਸ਼ਰਾਬਾਂ ਪੀਣ ਅਤੇ ਸਤਵੰਤੀਆਂ ਦੇ ਸਤ ਭੰਗ ਕਰਨ ਤੋਂ ਬਿਨਾਂ ਹੋਰ ਵੀ ਨੀਚਤਾ ਭਰੇ ਕੁਕਰਮ ਹੋਣ ਲੱਗ ਪਏ, ਜਿਨ੍ਹਾਂ ਨੇ ਗੁਰੂ ਪਿਆਰਿਆਂ ਤੇ ਪੰਥ ਦਰਦੀਆਂ ਦੇ ਹਿਰਦੇ ਛਾਨਣੀ ਛਾਨਣੀ ਕਰਕੇ ਦਿਲ ਤੜਫਾ ਦਿੱਤਾ। 1880 ਈ: ਦੇ ਪਿੱਛੋਂ ਕੁਝ ਸੱਜਣਾਂ ਨੇ ਮਿਲਕੇ ਇਨ੍ਹਾਂ ਕੁਕਰਮੀਆਂ ਦੇ ਸੁਧਾਰ ਲਈ ਯਤਨ ਅਰੰਭੇ। ਇਸ ਨਵੀਂ ਜਥੇਬੰਦੀ ਦਾ ਨਾਂ 'ਸਿੰਘ ਸਭਾ ਲਹਿਰ' ਰੱਖਿਆ ਗਿਆ। ਇਸ ਨਾਲ ਕੌਮ ਅੰਦਰ ਮੁੜ ਨਵੇਂ ਸਿਰੇ ਪੰਥ ਵਿਚ ਜਾਗਰਤੀ ਆਉਣੀ ਸ਼ੁਰੂ ਹੋਈ। ਸੰਗਤਾਂ ਵਿਚ ਸਿੱਖੀ ਭਾਵ, ਸ਼ਰਧਾ ਅਤੇ ਗੁਰਬਾਣੀ ਦੇ ਪ੍ਰੇਮ ਦਾ ਪ੍ਰਣ ਚਲ ਪਿਆ।

ਗੁਰੂ ਨਾਨਕ ਦੇਵ ਦਾ ਜਨਮ ਅਸਥਾਨ ਨਨਕਾਣਾ ਸਾਹਿਬ, ਸਿੱਖਾਂ ਦੇ ਧਾਰਮਿਕ ਸਥਾਨਾਂ ਵਿਚ ਸਭ ਤੋਂ ਵੱਧ ਮਹੱਤਤਾ ਰੱਖਦਾ ਹੈ। 20ਵੀਂ ਸਦੀ ਦੇ ਮੁੱਢਲੇ ਦਹਾਕਿਆਂ ਵਿਚ ਗੁਰਦੁਆਰਾ ਜਨਮ ਅਸਥਾਨ ਉੱਤੇ ਮਹੰਤ ਸਾਧੂ ਰਾਮ ਦਾ ਕਬਜ਼ਾ ਸੀ, ਜੋ ਇਕ ਬਦਮਾਸ਼ ਸ਼ਰਾਬੀ ਤੇ ਤੀਵੀਂਬਾਜ਼ ਸੀ। ਉਹ ਛੇਤੀ ਹੀ ਮਾਰੂ ਰੋਗ ਦਾ ਸ਼ਿਕਾਰ ਹੋ ਕੇ ਮਰ ਗਿਆ। ਉਸ ਦੀ ਮੌਤ ਪਿੱਛੋਂ ਮਹੰਤ ਨਰਾਇਣ ਦਾਸ ਗੱਦੀ 'ਤੇ ਬੈਠਿਆ।

ਗੱਦੀ 'ਤੇ ਬੈਠਣ ਸਮੇਂ ਮਹੰਤ ਨਰਾਇਣ ਦਾਸ ਨੇ ਅੰਗਰੇਜ਼ ਮੈਜਿਸਟਰੇਟ ਦੇ ਸਾਮ੍ਹਣੇ ਸਿੱਖ-ਸੰਗਤ ਨਾਲ ਬਚਨ ਕੀਤਾ ਕਿ ਉਹ ਪਹਿਲੇ ਮਹੰਤ ਦੇ ਕੁਚਾਲੇ ਕੁਕਰਮ ਛੱਡ ਦੇਵੇਗਾ। ਉਸ ਨੇ ਲਿਖ ਕੇ ਦਿੱਤਾ ਕਿ ਜੇ ਉਸ ਦੇ ਖ਼ਿਲਾਫ਼ ਕੋਈ ਕਸੂਰ ਸਾਬਤ ਹੋ ਜਾਣਗੇ ਤਾਂ ਉਹ

ਅਸਤੀਫ਼ਾ ਦੇ ਦੇਵੇਗਾ। ਪਰ ਉਸ ਨੇ ਇਹ ਬਚਨ ਛੇਤੀ ਹੀ ਭੰਗ ਕਰ ਦਿੱਤੇ ਅਤੇ ਮੁੜ ਪਹਿਲੇ ਮਹੰਤਾਂ ਦੇ ਕੁਕਰਮੀ ਪੂਰਨਿਆਂ ਉੱਤੇ ਹੀ ਤੁਰਨ ਲੱਗ ਪਿਆ। ਉਸ ਨੇ ਇਕ ਮਿਰਾਸਣ ਆਪਣੇ ਘਰ ਗੁਰਦੁਆਰੇ ਦੇ ਅੰਦਰ ਲੈ ਆਂਦੀ, ਜਿਹੜੀ ਪਹਿਲੇ ਮਹੰਤਾਂ ਨਾਲ ਹੀ ਰਹਿੰਦੀ ਸੀ ਅਤੇ ਕੁਛ ਹੋਰ ਆਦਮੀਆਂ ਦੀ ਵੀ ਰਖੇਲ ਸੀ। ਉਸ ਦੀ ਕੁੱਖੋਂ ਦੋ ਲੜਕੇ ਅਤੇ ਦੋ ਲੜਕੀਆਂ ਪੈਦਾ ਹੋਈਆਂ। ਜਿਨ੍ਹਾਂ ਲਈ ਉਸ ਨੇ ਦੋ ਘਰ ਬਣਵਾਏ। ਸਭ ਤੋਂ ਉਪੱਦਰ ਦੀ ਗੱਲ ਇਹ ਹੈ ਕਿ ਅਗਸਤ 1917 ਵਿਚ ਲਾਹੌਰ ਤੋਂ ਵੇਸਵਾਵਾਂ ਮੰਗਵਾਈਆਂ। ਉਨ੍ਹਾਂ ਦੇ ਨਾਚ ਜਨਮ ਅਸਥਾਨ ਅੰਦਰ ਕਰਾਏ ਅਤੇ ਗੰਦੇ ਗੀਤ ਸੁਣੇ।

1918 ਈ: ਵਿਚ ਗੁਰਦੁਆਰੇ ਦੇ ਦਰਸ਼ਨਾਂ ਲਈ ਆਏ ਸੇਵਾ ਮੁਕਤ (ਈ.ਏ.ਸੀ.) ਦੀ 13 ਸਾਲ ਦੀ ਪੁੱਤਰੀ ਦੀ ਇਕ ਪੁਜਾਰੀ ਨੇ ਪੱਤ ਲੁੱਟੀ, ਜਦ ਕਿ ਉਸ ਜਗ੍ਹਾ 'ਤੇ ਇਕ ਪਾਸੇ ਰਹਿਰਾਸ ਦਾ ਪਾਠ ਹੋ ਰਿਹਾ ਸੀ। ਏਸੇ ਸਾਲ ਜੜ੍ਹਾਂਵਾਲਾ (ਲਾਇਲਪੁਰ) ਦੀਆਂ 6 ਬੀਬੀਆਂ ਦੀ ਰਾਤ ਨੂੰ ਬੁਰਛੇ ਪੁਜਾਰੀਆਂ ਨੇ ਜ਼ਬਰਦਸਤੀ ਪੱਤ ਲੁੱਟੀ। ਇਸ ਤਰ੍ਹਾਂ ਨਨਕਾਣਾ ਸਾਹਿਬ ਦਰਬਾਰ ਵਿਭਚਾਰ ਦਾ ਅੱਡਾ ਬਣ ਗਿਆ ਸੀ।

ਮਹੰਤ ਦੀਆਂ ਕਰਤੂਤਾਂ ਦੀ ਸਾਰੇ ਪਾਸਿਉਂ ਨਿੰਦਿਆ ਹੋਣ ਲੱਗੀ। ਉਸ ਵਿਰੁੱਧ ਸਿੱਖ ਜਗਤ ਵਿਚ ਗੁੱਸੇ ਦੇ ਭਾਂਬੜ ਬਲ ਉੱਠੇ। ਅਖ਼ਬਾਰ ਨੇ ਮਹੰਤ ਵੱਲੋਂ ਅਗਸਤ 1917 ਵਿੱਚ ਨਾਚ ਕਰਾਏ ਜਾਣ ਦੀ ਸਖ਼ਤ ਨਿਖੇਧੀ ਕੀਤੀ। ਸਿੰਘ ਸਭਾਵਾਂ ਤੇ ਸੰਗਤਾਂ ਨੇ ਸਰਕਾਰ ਨੂੰ ਇਨ੍ਹਾਂ ਹਰਕਤਾਂ ਨੂੰ ਰੋਕਣ ਲਈ ਮਤੇ ਪਾਸ ਕਰਕੇ ਭੇਜੇ। ਅਕਤੂਬਰ 1920 ਦੇ ਸ਼ੁਰੂ ਵਿਚ ਧਾਰੋਵਾਲ ਨਗਰ ਇਕ ਭਰਵੇਂ ਇਕੱਠ ਵਿਚ ਮਤਾ ਪਾਸ ਕਰਕੇ ਮਹੰਤ ਨਰਾਇਣ ਦਾਸ ਨੂੰ ਸੁਧਾਰ ਕਰਨ ਲਈ ਆਖਿਆ ਗਿਆ ਪਰ ਮਹੰਤ ਕਦੋਂ ਸੁਣਦਾ ਸੀ ਕਿਉਂ ਕਿ ਉਸ ਦੇ ਪਾਸ ਬੇ-ਹਿਸਾਬ ਪੈਸਾ ਸੀ ਤੇ ਵਿਆਹ - ਸ਼ਾਦੀਆਂ ਵਿਚ ਕੰਜਰੀਆਂ ਦਾ ਨਾਚ ਕਰਾਣ ਵਾਲੇ ਕੁਝ ਜਗੀਰਦਾਰ ਬੇਦੀ ਉਸ ਦੇ ਪਿੱਠ ਉੱਤੇ ਸਨ। ਸਰਕਾਰੀ ਹਾਕਮਾਂ ਨਾਲ ਵੀ ਉਸ ਦੇ ਗੂੜ੍ਹੇ ਸੰਬੰਧ ਸਨ। ਉਹ ਸਿੱਖਾਂ ਤੋਂ ਆਕੀ ਹੋ ਗਿਆ ਸ੍ਰੀ ਅਕਾਲ ਤਖ਼ਤ ਹਰਿਮੰਦਿਰ ਸਾਹਿਬ ਤੇ ਅੰਮ੍ਰਿਤਸਰ ਦੇ ਦੂਜੇ ਗੁਰਦੁਆਰੇ ਮਹੰਤਾਂ ਹੱਥੋਂ ਖੁਸ ਗਏ ਸਨ, ਇਸ ਲਈ ਉਸ ਨੂੰ ਆਪਣੀ ਗੱਦੀ ਲਈ ਖ਼ਤਰਾ ਮਹਿਸੂਸ ਹੋਇਆ ਤੇ ਉਹ ਗੁਰਦੁਆਰਾ ਸੁਧਾਰ ਲਹਿਰ ਦਾ ਮੁਕਾਬਲਾ ਕਰਨ ਦੀਆਂ ਤਿਆਰੀਆਂ ਕਰਨ ਲੱਗਾ। ਬਾਬਾ ਕਰਤਾਰ ਸਿੰਘ ਬੇਦੀ ਤੇ ਸਰਕਾਰੀ ਅਫ਼ਸਰਾਂ ਨਾਲ ਗੂੜ੍ਹਾ ਸੰਬੰਧ ਰੱਖਣ ਵਾਲੇ ਹੋਰ ਬੰਦੇ ਉਹਦੇ ਮਸ਼ੀਰ ਤੇ ਸਲਾਹਕਾਰ ਬਣ ਗਏ। 400 ਦੇ ਕਰੀਬ ਉਸ ਨੇ ਦਸ ਨੰਬਰੀਏ ਬਦਮਾਸ਼ ਭਰਤੀ ਕਰ ਲਏ ਤੇ ਗੁਰਦੁਆਰੇ ਅੰਦਰ ਛਵ੍ਹੀਆਂ, ਕੁਹਾੜੇ, ਟਕੂਏ ਆਦਿ ਹਥਿਆਰ ਬਨਾਉਣ ਲਈ ਭੱਠੀਆਂ ਚਾਲੂ ਕਰ ਦਿੱਤੀਆਂ। ਉਸ ਨੇ ਗੁਰਦੁਆਰੇ ਦੀ ਪੂਰੀ ਤਰ੍ਹਾਂ ਕਿਲ੍ਹਾ ਬੰਦੀ ਕਰ ਲਈ। ਅੰਦਰ ਆਉਣ ਵਾਲੇ ਫਾਟਕ ਮਜ਼ਬੂਤ ਲੋਹੇ ਦੇ ਬਣਾ ਦਿੱਤੇ ਤੇ ਉਨ੍ਹਾਂ ਵਿਚ ਅੰਦਰੋਂ ਪਿਸਤੌਲ ਤੇ ਬੰਦੂਕਾਂ ਚਲਾਉਣ ਲਈ ਮੋਰੀਆਂ ਰੱਖ ਲਈਆਂ। ਇਸ ਤਰ੍ਹਾਂ ਗੁਰਦੁਆਰੇ ਦੇ ਅੰਦਰ ਤੇ ਬਾਹਰ ਕਤਲਾਮ ਦਾ ਪੂਰਾ ਪੂਰਾ ਬਾਨਣੂੰ ਬੰਨ ਲਿਆ ਗਿਆ।

ਉਹ ਲਾਹੌਰ ਡਵੀਜ਼ਨ ਦੇ ਕਮਿਸ਼ਨਰ ਮਿਸਟਰ ਸੀ. ਐਮ. ਕਿੰਗ ਨੂੰ ਮਿਲਿਆ, ਜਿਸ ਨੇ ਉਸ ਨੂੰ ਯਕੀਨ ਦੁਆਇਆ ਕਿ ਜੇ ਅਕਾਲੀਆਂ ਨੇ ਉਸ ਦੇ ਗੁਰਦੁਆਰੇ ਉੱਤੇ ਧਾਵਾ

ਬੋਲਿਆ ਤਾਂ ਉਸ ਦੀ ਸਹਾਇਤਾ ਕੀਤੀ ਜਾਵੇਗੀ। ਉਸ ਦੇ ਸਾਥੀ ਮਹੰਤਾਂ ਨੇ ਵੀ ਉਸ ਨੂੰ ਸਲਾਹ ਦਿੱਤੀ ਕਿ ਜੇ ਅਕਾਲੀ ਗੁਰਦੁਆਰੇ ਦਾ ਕਬਜ਼ਾ ਲੈਣ ਆਉਣ ਤਾਂ ਉਹ ਬਿਨ੍ਹਾਂ ਝਿਜਕ ਉਨ੍ਹਾਂ ਨੂੰ ਮਾਰ ਕੇ ਸਾੜ ਫੂਕ ਦੇਵੇ। ਬਾਬਾ ਕਰਤਾਰ ਸਿੰਘ ਬੇਦੀ ਤੇ ਦੂਜੇ ਮਹੰਤਾਂ ਦੀ ਸਲਾਹ ਨਾਲ ਉਸ ਨੇ ਨਨਕਾਣਾ ਸਾਹਿਬ ਵਿਖੇ ਇਕ ਮੀਟਿੰਗ ਬੁਲਾਈ ਜਿਸ ਵਿਚ 60 ਤੋਂ ਵੱਧ ਮਹੰਤਾਂ ਨੇ ਹਿੱਸਾ ਲਿਆ। ਇਸ ਮੀਟਿੰਗ ਵਿਚ ਫੈਸਲਾ ਲਿਆ ਗਿਆ ਕਿ ਨਵੀਂ ਬਣੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਮਾਨਤਾ ਨਾ ਦਿੱਤੀ ਜਾਵੇ। ਮਹੰਤ ਨਰਾਇਣ ਦਾਸ ਦੀ ਅਗਵਾਈ ਵਿਚ ਸਮਾਨਤਾ ਕਮੇਟੀ ਬਣਾਈ ਗਈ ਅਕਾਲੀ ਲਹਿਰ ਦੇ ਖ਼ਿਲਾਫ ਪ੍ਰਚਾਰ ਕਰਨ ਲਈ ਲਾਹੌਰ ਤੋਂ **ਸੰਤ ਸੇਵਕ** ਨਾਂ ਦਾ ਅਖ਼ਬਾਰ ਵੀ ਸ਼ੁਰੂ ਕੀਤਾ ਗਿਆ।

ਮਹੰਤ ਦੇ ਅਕਾਲੀਆਂ ਨੂੰ ਕਤਲ ਕਰਨ ਦੇ ਇਰਾਦੇ ਨਸ਼ਰ ਹੋ ਚੁੱਕੇ ਸਨ ਤੇ ਇਸ ਸੰਬੰਧੀ ਅਖ਼ਬਾਰਾਂ ਵਿਚ ਖ਼ਬਰਾਂ ਆ ਰਹੀਆਂ ਸਨ। 24 ਜਨਵਰੀ 1921 ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਮੀਟਿੰਗ ਸੱਦ ਕੇ ਮਤਾ ਪਾਸ ਕੀਤਾ ਕਿ ਚਾਰ, ਪੰਜ, ਛੇ ਮਾਰਚ 1921 ਨੂੰ ਨਨਕਾਣੇ ਵਿਖੇ ਖਾਲਸੇ ਦਾ ਦੀਵਾਨ ਹੋਵੇਗਾ। ਮਹੰਤ ਨੂੰ ਸੱਦਾ ਦਿੱਤਾ ਗਿਆ ਕਿ ਉਹ ਆਪਣਾ ਸੁਧਾਰ ਕਰੇ ਅਤੇ ਪੰਥ ਦੇ ਮਾਤਹਿਤ ਹੋ ਕੇ ਚਲੇ। ਇਕ ਨੋਟਿਸ ਵੰਡਿਆ ਗਿਆ ਕਿ ਪੰਜਾਬ ਸਰਕਾਰ ਸਿੱਖ ਰਾਜਿਆਂ ਅਤੇ ਆਮ ਸਿੱਖਾਂ ਨੂੰ ਆਖਿਆ ਗਿਆ ਕਿ ਉਹ ਸਾਰੇ ਮਿਲ ਕੇ ਆਪਣਾ ਅਸਲ ਰਸੂਖ਼ ਵਰਤਣ ਤਾਂ ਜੋ ਗੁਰਦੁਆਰਾ ਪੰਥਕ ਪ੍ਰਬੰਧ ਥੱਲੇ ਆ ਜਾਵੇ। ਸ਼੍ਰੋਮਣੀ ਕਮੇਟੀ ਨੇ 6 ਫ਼ਰਵਰੀ ਨੂੰ ਸੰਗਤਾਂ ਦੇ ਲੰਗਰ ਲਈ ਇਕ ਕਮੇਟੀ ਬਣਾਈ। ਮਹੰਤ ਨੂੰ ਸੱਚਾ ਸੌਦਾ ਸੁਲਤਾਨਪੁਰ ਵਿਚ 7 ਫ਼ਰਵਰੀ ਤੋਂ 9 ਫ਼ਰਵਰੀ 1921 ਨੂੰ ਹੋਣ ਵਾਲੀ ਅਕਾਲੀਆਂ ਦੀ ਮੀਟਿੰਗ ਵਿਚ ਸ਼ਾਮਿਲ ਹੋਣ ਦਾ ਸੱਦਾ ਦਿੱਤਾ ਗਿਆ, ਪਰ ਉਹ ਮੀਟਿੰਗ ਵਿਚ ਨਾ ਆਇਆ। ਫਿਰ 14 ਫ਼ਰਵਰੀ ਨੂੰ ਸ਼ੇਖੂਪੁਰਾ ਵਿਚ ਇਕ ਹੋਰ ਮੀਟਿੰਗ ਰੱਖੀ ਗਈ, ਇਸ ਵਿਚ ਵੀ ਉਹ ਨਹੀਂ ਆਇਆ ਤੇ ਉਸ ਨੇ ਮੀਟਿੰਗ ਲਾਹੌਰ ਕਰਨ ਲਈ ਕਿਹਾ, ਜਿਸ ਲਈ ਅਕਾਲੀ ਸਹਿਮਤ ਹੋ ਗਏ। ਅਕਾਲੀ ਆਗੂਆਂ ਨੂੰ ਮਿਲਣ ਦੀ ਥਾਂ 'ਤੇ ਉਸ ਨੇ 400 ਦੀ ਗਿਣਤੀ ਵਿਚ ਭਾੜੇ ਦੇ ਟੱਟੂਆਂ ਦੀ ਫ਼ੌਜ ਵਿਚ ਉਸ ਨੇ 28 ਹੋਰ ਪਠਾਣ ਸ਼ਾਮਲ ਕਰਕੇ ਟੱਕਰ ਲੈਣ ਦੀਆਂ ਤਿਆਰੀਆਂ ਸ਼ੁਰੂ ਕਰ ਦਿੱਤੀਆਂ। ਜਾਪਦਾ ਹੈ ਕਿ ਵਾਰ ਵਾਰ ਮੀਟਿੰਗ ਦੀਆਂ ਤਰੀਕਾਂ ਮੁਲਤਵੀ ਕਰਕੇ ਉਹ ਤਿਆਰੀ ਲਈ ਸਮਾਂ ਹਾਸਲ ਕਰ ਰਿਹਾ ਸੀ।

ਮਹੰਤ ਦੀਆਂ ਕਾਤਲਾਨਾ ਯੋਜਨਾਵਾਂ ਦਾ ਅਕਾਲੀਆਂ ਨੂੰ ਪਤਾ ਲੱਗ ਗਿਆ, ਜਿਨ੍ਹਾਂ ਨੇ ਜਥਿਆਂ ਨੂੰ 4 ਮਾਰਚ 1921 ਨੂੰ ਵਿਉਂਤੇ ਆਮ ਇੱਕਠ ਤੋਂ ਪਹਿਲਾਂ ਨਨਕਾਣੇ ਜਾਣ ਅਤੇ ਮਹੰਤ ਦੀ ਕੁੜਿੱਕੀ ਵਿਚ ਫਸਣ ਤੋਂ ਬਚਣ ਲਈ ਸਿਰ ਤੋੜ ਯਤਨ ਸ਼ੁਰੂ ਕੀਤੇ। ਇਸ ਮਕਸਦ ਲਈ ਹਰਚੰਦ ਸਿੰਘ, ਤੇਜਾ ਸਿੰਘ ਸਮੁੰਦਰੀ ਤੇ ਮਾਸਟਰ ਤਾਰਾ ਸਿੰਘ ਨੂੰ ਨਨਕਾਣੇ ਭੇਜਿਆ ਤਾਂ ਜੋ ਉਹ ਜਥਿਆਂ ਨੂੰ ਜਨਮ ਅਸਥਾਨ ਵੱਲ ਜਾਣ ਤੋਂ ਰੋਕਣ। ਇਹ ਆਗੂ 19 ਫ਼ਰਵਰੀ 1921 ਨੂੰ ਨਨਕਾਣੇ ਪਹੁੰਚੇ ਅਤੇ ਸਰਦੂਲ ਸਿੰਘ ਕਵੀਸ਼ਰ, ਮਾਸਟਰ ਸੁੰਦਰ ਸਿੰਘ, ਜਸਵੰਤ ਸਿੰਘ ਝਬਾਲ ਅਤੇ ਦਲੀਪ ਸਿੰਘ ਉਨ੍ਹਾਂ ਨਾਲ ਆ ਸ਼ਾਮਲ ਹੋਏ। ਇੱਥੋਂ ਇਨ੍ਹਾਂ ਨੇ ਸਲਾਹ ਕਰਕੇ ਦਲੀਪ ਸਿੰਘ ਤੇ ਜਸਵੰਤ ਸਿੰਘ ਨੂੰ ਖਰਾ ਸੌਦਾ ਭੇਜਿਆ ਕਿ ਉਹ ਜਥੇਦਾਰ

ਕਰਤਾਰ ਸਿੰਘ ਝੱਬਰ ਨੂੰ ਮਿਲਣ ਅਤੇ ਨਨਕਾਣੇ ਸਾਹਿਬ ਉੱਤੇ ਕਬਜ਼ਾ ਕਰਨ ਦੀ ਉਸ ਦੀ ਯੋਜਨਾ ਨੂੰ ਤਿਆਗ ਦੇਣ ਵਾਸਤੇ ਉਸ ਨੂੰ ਪ੍ਰੇਰਨ। ਝੱਬਰ ਨੂੰ ਸੂਚਨਾ ਦੇਣ ਪਿੱਛੋਂ ਦਲੀਪ ਸਿੰਘ, ਭਾਈ ਲਛਮਣ ਸਿੰਘ ਨੂੰ ਸੂਚਨਾ ਦੇਣ ਲਈ ਸੁੰਦਰ ਕੋਟ ਰਵਾਨਾ ਹੋਇ ਕਿ ਉਹ ਯੋਜਨਾ ਅਨੁਸਾਰ ਨਨਕਾਣੇ ਲਈ ਰਵਾਨਾ ਨਾ ਹੋਵੇ। ਪਤਾ ਲੱਗਣ 'ਤੇ ਕਿ ਭਾਈ ਲਛਮਣ ਸਿੰਘ ਤੇ ਉਸ ਦਾ ਜਥਾ ਪਹਿਲਾਂ ਹੀ ਉੱਥੋਂ ਜਾ ਚੁੱਕੇ ਹਨ, ਦਲੀਪ ਸਿੰਘ ਉਤਮ ਸਿੰਘ ਦੀ ਫੈਕਟਰੀ ਵੱਲ ਤੁਰ ਪਿਆ, ਜਿਹੜੀ ਨਨਕਾਣੇ ਤੋਂ ਤਕਰੀਬਨ ਇਕ ਮੀਲ ਹੱਟਵੀਂ ਸੀ।

ਭਾਈ ਲਛਮਣ ਸਿੰਘ ਆਪਣੇ ਪਿੰਡੋਂ ਕੁਝ ਅਕਾਲੀ ਹੋਰ ਨਾਲ ਲੈ ਕੇ 19 ਫ਼ਰਵਰੀ 1921 ਦੀ ਡੂੰਘੀ ਸ਼ਾਮ ਹੋਣ ਵੇਲੇ ਤੁਰੇ। ਉਨ੍ਹਾਂ ਨਾਲ ਇਨ੍ਹਾਂ ਵਿੱਚ ਆਪਣੀ ਸ਼ਿਰੀਮਤੀ ਤੇ ਇਕ ਉਸਤਾਨੀ ਵੀ ਸੀ। ਰਸਤੇ ਵਿੱਚ ਉਹਨਾਂ ਨਾਲ ਇਕ ਹੋਰ ਬੀਬੀ ਸ਼ਾਮਲ ਹੋ ਗਈ। ਉਹਨਾਂ ਨੇ 19 ਅਕਾਲੀ ਦੇਵੀ ਸਿੰਘ ਵਾਲਾ ਤੋਂ, 11 ਧਨੂੰਵਾਲ ਤੋਂ, 7 ਜਾਂ 8 ਚੇਲਾਵਾਲਾ ਤੋਂ, 6 ਠੱਠੀਆਂ ਤੋਂ, 5 ਮੂਲਾ ਸਿੰਘ ਵਾਲਾ ਅਤੇ ਕੁਛ ਹੋਰ ਪਿੰਡਾਂ ਤੋਂ ਆਪਣੇ ਨਾਲ ਹੋਰ ਅਕਾਲੀ ਲਏ। ਇਹ ਕੁੱਲ ਅਕਾਲੀ ਮਿਲਕੇ 150 ਸੂਰਬੀਰਾਂ ਦਾ ਜੱਥਾ ਬਣ ਗਿਆ। 21 ਫਰਵਰੀ ਨੂੰ ਸਵੇਰ ਦੇ ਕੋਈ 5 ਵਜੇ ਜਨਮ ਅਸਥਾਨ ਦੇ ਉੱਤਰ ਵਲ ਭੱਠਿਆਂ ਉੱਤੇ ਇਹਨਾਂ ਕੋਲ ਭਾਈ ਦਲੀਪ ਸਿੰਘ ਦਾ ਆਦਮੀ ਸੰਦੇਸ਼ਾ ਲੈ ਕੇ ਪਹੁੰਚਾ, ਜਿਸ ਵਿੱਚ ਲਿਖਿਆ ਹੋਇਆ ਸੀ ਕਿ ਭਾਈ ਹੋਰੀਂ ਜੱਥੇ ਸਮੇਤ ਨਨਕਾਣੇ ਸਾਹਿਬ ਤੋਂ ਵਾਪਸ ਚਲੇ ਜਾਣ ਅਤੇ ਨਨਕਾਣੇ ਸਾਹਿਬ ਵਿੱਚ ਬਿਲਕੁੱਲ ਪੈਰ ਨਾ ਰੱਖਣ। ਭਾਈ ਲਛਮਣ ਸਿੰਘ , ਭਾਈ ਦਲੀਪ ਸਿੰਘ ਦਾ ਬੜਾ ਆਦਰ ਸਨਮਾਨ ਕਰਦੇ ਸਨ, ਉਹ ਇਹ ਹੁਕਮ ਮੰਨ ਕੇ ਵਾਪਸ ਜਾਣ ਲਈ ਤਿਆਰ ਹੋ ਗਏ, ਪਰ ਭਾਈ ਟਹਿਲ ਸਿੰਘ ਜੀ ਕਹਿਣ ਲੱਗੇ, "ਅੱਜ ਗੁਰੂ ਹਰਿ ਰਾਇ ਜੀ ਦਾ ਜਨਮ ਦਿਨ ਹੈ। ਏਥੇ ਹੁਣ ਪਹੁੰਚੇ ਹੋਏ ਹਾਂ। ਚਲੋ ਗੁਰਦੁਆਰੇ ਦੇ ਦਰਸ਼ਨ ਕਰਦੇ ਚੱਲੀਏ। ਮਹੰਤ ਸਾਨੂੰ ਕਤਲ ਹੀ ਕਰ ਦੇਵੇਗਾ ਨਾ ? ਕੋਈ ਗੱਲ ਨਹੀਂ। ਜਦੋਂ ਅਸਾਂ ਕੋਈ ਹਥਿਆਰ ਨਹੀਂ ਚੁੱਕਣਾ, ਸ਼ਾਤਮਈ ਰਹਿਣਾ ਏ, ਮੁਕਾਬਲਾ ਨਹੀਂ ਕਰਨਾ ਅਤੇ ਭੜਕਾਹਟ ਪੈਦਾ ਕਰਨ ਲਈ ਕੋਈ ਗੱਲ ਨਹੀਂ ਕਰਨੀ, ਮੱਥਾ ਟੇਕ ਕੇ ਵਾਪਸ ਆ ਜਾਣਾ ਏ ਤਾਂ ਫੇਰ ਝਗੜਾ ਕਿਉਂ ਹੋਊ ?" ਪਰ ਉਹਨਾਂ ਨੂੰ ਮਹੰਤ ਦੇ ਸ਼ੈਤਾਨੀ ਮਨਸੂਬਿਆਂ ਦਾ ਪਤਾ ਨਹੀਂ ਸੀ।

ਭਾਈ ਲਛਮਣ ਸਿੰਘ ਜੀ ਰਜ਼ਾਮੰਦ ਹੋ ਗਏ ਅਤੇ ਜੱਥਾ ਗੁਰਦੁਆਰਾ ਜਨਮ ਅਸਥਾਨ ਦੇ ਦਰਸ਼ਨ ਨੂੰ ਤੁਰ ਪਿਆ। ਬੀਬੀਆਂ ਗੁਰਦੁਆਰਾ ਤੰਬੂ ਸਾਹਿਬ ਦੇ ਦਰਸ਼ਨਾਂ ਲਈ ਚਲੀਆਂ ਗਈਆਂ ਜਿੱਥੋਂ ਉਹ ਵਾਪਸ ਘਰਾਂ ਨੂੰ ਮੁੜ ਗਈਆਂ ਅਤੇ ਅਕਾਲੀ ਜਨਮ ਅਸਥਾਨ ਦੇ ਬਾਹਰ ਤਾਲਾਬ ਵਿੱਚ ਅਸ਼ਨਾਨ ਕਰਨ ਲੱਗ ਪਏ। ਕੋਈ ਛੇ ਵਜੇ ਦੇ ਕਰੀਬ ਉਹ ਗੁਰਦੁਆਰੇ ਵਿੱਚ ਮੱਥਾ ਟੇਕਣ ਲਈ ਦਾਖ਼ਲ ਹੋਏ।

ਮਹੰਤ ਦੇ ਗੁੰਡੇ ਤੇ ਬਦਮਾਸ਼ ਅੱਗੇ ਤਿਆਰ ਬੈਠੇ ਸਨ। ਮਹੰਤ ਨੇ ਸਭ ਤਿਆਰੀਆਂ ਮੁਕੰਮਲ ਕਰ ਰੱਖੀਆਂ ਸਨ। ਉਸ ਨੇ ਪਹਿਲੋਂ ਹੀ ਆਪਣੇ ਟੱਬਰ ਦੇ ਬੰਦੇ ਲਾਹੌਰ ਘੱਲ ਦਿੱਤੇ ਹੋਏ ਸਨ। ਰੁਪਇਆ ਪੈਸਾ ਅਤੇ ਜ਼ਰੂਰੀ ਕਾਗਜ਼ ਪੱਤਰ ਵੀ ਉਹਨਾਂ ਦੇ ਹਵਾਲੇ ਕਰ ਦਿੱਤੇ ਸਨ। ਏਥੋਂ ਤਕ ਕੇ ਉਸ ਨੇ ਕਸੂਰ ਦੇ ਥਾਣੇ ਵਿੱਚ ਦਸ ਨੰਬਰੀਏ ਬਦਮਾਸ਼ਾਂ - ਰਿਹਾਨਾ, ਅਮਲੀ, ਬੁੰਦੀ, ਵਸਾਖਾ ਅਤੇ ਕੁਛ ਹੋਰਨਾਂ ਦੀਆਂ ਹਾਜ਼ਰੀਆਂ ਲਵਾਣ ਦਾ ਬੰਦੋਬਸਤ ਵੀ

ਕਰ ਛੱਡਿਆ ਸੀ ਤਾਂ ਜੋ ਉਹ ਆਪਣੀ ਪੁਜ਼ੀਸ਼ਨ ਸਾਫ਼ ਕਰਨ ਲਈ ਉਜ਼ਰ ਪੇਸ਼ ਕਰ ਸਕੇ ਕਿ ਜਿਨ੍ਹਾਂ ਬਦਮਾਸ਼ਾਂ ਨੂੰ ਕਾਤਲ ਆਖਿਆ ਜਾ ਰਿਹਾ ਹੈ ਉਹ ਤਾਂ ਉਸ ਦਿਨ ਨਨਕਾਣੇ ਸਾਹਿਬ ਵਿੱਚ ਹਾਜ਼ਰ ਹੀ ਨਹੀਂ ਸਨ। ਉਹਨਾਂ ਦੀ ਹਾਜ਼ਰੀ ਕਸੂਰ ਦੇ ਥਾਣੇ ਵਿੱਚ ਲੱਗੀ ਹੋਈ ਹੈ।

19 ਤੇ 20 ਫਰਵਰੀ ਨੂੰ ਮਹੰਤਾਂ ਨੇ ਲਾਹੌਰ ਵਿੱਚ ਆਪਣੀ ਸਨਾਤਨ ਸਿੱਖ ਕਾਨਫ਼ਰੰਸ ਰੱਖੀ ਹੋਈ ਸੀ। ਇਸ ਕਾਨਫ਼ਰੰਸ ਨੂੰ ਧਿਆਨ ਵਿੱਚ ਰੱਖ ਕੇ ਹੀ ਝੱਬਰ ਦੇ ਜੱਥੇ ਨੇ ਫੈਸਲਾ ਕੀਤਾ ਸੀ ਕਿ ਪੰਥ ਦੇ ਮਾਰਚ ਦੇ ਇੱਕਠ ਤੋਂ ਪਹਿਲੋਂ ਮਹੰਤ ਦੀ ਗ਼ੈਰ-ਹਾਜ਼ਰੀ ਵਿੱਚ, ਨਨਕਾਣੇ ਸਾਹਿਬ ਉੱਤੇ ਕਬਜ਼ਾ ਕਰ ਲਿਆ ਜਾਵੇ ਅਤੇ ਆਗੂਆਂ ਨੂੰ ਕਤਲ ਹੋਣੋਂ ਬਚਾਇਆ ਜਾਵੇ। ਪਰ ਸ਼੍ਰੋਮਣੀ ਕਮੇਟੀ ਨੇ ਇਹ ਫੈਸਲਾ ਰੱਦ ਕਰ ਦਿੱਤਾ ਸੀ। 19 ਫਰਵਰੀ ਨੂੰ ਮਹੰਤ ਕਾਨਫ਼ਰੰਸ ਉੱਤੇ ਜਾਣ ਲਈ 3.44 ਸ਼ਾਮ ਦੀ ਗੱਡੀ ਵਿੱਚ ਬੈਠਾ ਹੀ ਸੀ ਕਿ ਇਕ ਮੁਸਲਮਾਨ ਔਰਤ ਨੇ ਉਹਨੂੰ ਆਣ ਕੇ ਆਖਿਆ ਕਿ ਜੱਥਾ ਬੁੱਚਆਣੇ ਆ ਗਿਆ ਹੈ। ਮਹੰਤ ਗੱਡੀ ਵਿੱਚੋਂ ਉਤਰ ਕੇ ਵਾਪਸ ਆ ਗਿਆ ਅਤੇ ਉਸ ਨੇ ਸਾਰੇ ਗੁੰਡਿਆਂ, ਬਦਮਾਸ਼ਾਂ ਤੇ ਦਸ ਨੰਬਰੀਆਂ ਨੂੰ ਗੰਡਾਸਿਆਂ, ਛਵ੍ਹੀਆਂ, ਤਲਵਾਰਾਂ, ਬੰਦੂਕਾਂ ਤੇ ਪਿਸਤੌਲਾਂ ਨਾਲ ਲੈਸ ਕਰ ਦਿੱਤਾ। ਵੱਡੀ ਮਿਕਦਾਰ ਵਿੱਚ ਬਾਲਣ ਤੇ ਮਿੱਟੀ ਦਾ ਤੇਲ ਪਹਿਲੋਂ ਹੀ ਗੁਰਦੁਆਰੇ ਵਿੱਚ ਜਮ੍ਹਾਂ ਕਰ ਲਿਆ ਗਿਆ ਸੀ ਅਤੇ ਕੋਠਿਆਂ ਦੀਆਂ ਛੱਤਾਂ ਉੱਤੇ ਰੋੜੇ, ਪੱਥਰ ਇੱਟਾਂ ਦੇ ਤਕੜੇ ਢੇਰ ਰੱਖ ਲਏ ਗਏ ਸਨ।

ਮੋਰਚਾਬੰਦੀ ਮਜ਼ਬੂਤ ਬਣਾਣ ਲਈ ਮਹੰਤ ਨੇ ਬ੍ਰਦਮਾਸ਼ਾਂ ਦੀ ਵੰਡ ਇਸ ਤਰ੍ਹਾਂ ਕੀਤੀ। ਮਾਝੇ ਦੇ ਬਦਮਾਸ਼ ਉਸ ਨੇ ਆਪਣੀ ਤੇ ਆਪਣੀ ਬੈਠਕ ਦੀ ਹਿਫ਼ਾਜ਼ਤ ਕਰਨ ਲਈ ਮੁਕੱਰਰ ਕੀਤੇ। ਕੋਟਾਂ ਦੇ ਕੁਝ ਆਦਮੀ ਉਸ ਨੇ ਬਾਜ਼ਾਰ ਗੇਟ ਦੇ ਸਾਹਮਣੇ ਨੀਅਤ ਕੀਤੇ ਅਤੇ ਕੁਝ ਦਰਸ਼ਨੀ ਡਿਓੜ੍ਹੀ ਦੇ ਲਾਗੇ । ਅੰਦਰ ਗੁਰਦੁਆਰੇ ਵਿੱਚ ਪਠਾਣਾਂ ਨੂੰ ਦੋ ਵੱਡੇ ਦਰਵਾਜ਼ਿਆਂ ਦੀ ਹਿਫ਼ਾਜ਼ਤ ਕਰਨ ਦਾ ਕੰਮ ਸੌਂਪਿਆ ਗਿਆ। ਜੇ ਗੁਰਦੁਆਰੇ ਵਿੱਚ ਹੁਣ ਤੱਕ ਧਰਮ ਜਾਂ ਇਖ਼ਲਾਕ ਦਾ ਕੋਈ ਅੰਸ਼ ਬੱਚਿਆ ਹੋਇਆ ਵੀ ਸੀ ਤਾਂ ਉਹ ਖ਼ਤਮ ਹੋ ਗਿਆ। ਗੁਰਦੁਆਰਾ ਜਨਮ ਅਸਥਾਨ ਜੰਗ ਤੇ ਵੱਢ-ਟੁੱਕ ਦੀ ਮੋਰਚਾ ਬੰਦੀ ਵਿੱਚ ਤਬਦੀਲ ਹੋ ਗਿਆ।

ਸਿੰਘਾਂ ਦਰਸ਼ਨੀ ਡਿਓੜ੍ਹੀ ਵੜਨ ਤੋਂ ਪਹਿਲੋਂ, ਸਤਕਾਰ ਵਜੋਂ, ਆਪਣੇ ਸੀਸ ਝੁਕਾਏ, ਫੇਰ 'ਸਤ ਸਿਰੀ ਅਕਾਲ' ਦੇ ਨਾਹਰੇ ਗਜਾਏ ਅਤੇ ਜਾ ਕੇ ਦਰਬਾਰ ਦੇ ਸਾਹਮਣੇ ਮੱਥਾ ਟੇਕ ਕੇ ਬੈਠ ਗਏ। ਭਾਈ ਲਛਮਣ ਸਿੰਘ ਗੁਰੂ ਗ੍ਰੰਥ ਦੀ ਤਾਬਿਆ ਬੈਠ ਗਏ ਅਤੇ ਸਾਰੇ ਸਿੰਘ ਸ਼ਬਦ ਪੜ੍ਹਨ ਵਿੱਚ ਮਗਨ ਹੋ ਗਏ। ਸਾਧੂ ਸਭ ਓਥੋਂ ਹੌਲੀ ਹੌਲੀ ਖਿਸਕ ਗਏ। ਉਨ੍ਹਾਂ ਦੇ ਵਹਿਮ ਗੁਮਾਨ ਵਿੱਚ ਵੀ ਨਹੀਂ ਸੀ ਕਿ ਨੀਚ ਹੁੰਦਿਆਂ ਹੋਇਆਂ ਵੀ ਮਹੰਤ ਦੀ ਨੀਚਤਾ ਸਭ ਹੱਦ ਬੰਨੇ ਟੱਪ ਕੇ ਦਰਬਾਰ ਸਾਹਿਬ ਨੂੰ - ਜਿੱਥੇ, ਸ੍ਰੀ ਗੁਰੂ ਨਾਨਕ ਦੇਵ ਨੇ ਜਨਮ ਲੈ ਕੇ, ਏਕਤਾ, ਭਰੱਪਣ, ਬਰਾਬਰੀ ਤੇ ਸ਼ਾਂਤੀ ਦਾ ਸੰਦੇਸ਼ ਦਿੱਤਾ ਸੀ - ਕਤਲਾਮ ਦਾ ਖੇਤਰ ਬਣਾ ਦੇਵੇਗੀ। ਉਹ ਅਨਭੋਲ, ਸਭ ਕੁਛ ਭੁਲਾਈ, ਸ਼ਬਦ ਪੜ੍ਹਨ ਵਿੱਚ ਮਗਨ, ਬੈਠੇ ਸ਼ਬਦ ਪੜ੍ਹੀ ਜਾ ਰਹੇ ਸਨ ਕਿ ਏਕਾ ਏਕੀ ਗੋਲੀਆਂ ਵਰ੍ਹਨ ਲੱਗ ਪਈਆਂ।ਸਿੰਘ ਫੱਟੜ ਹੋ ਹੋ ਜ਼ਮੀਨ ਤੇ ਤੜਫਨ ਲੱਗ ਪਏ। ਕੋਠਿਆਂ ਦੀਆਂ ਛੱਤਾਂ ਉੱਤੇ ਮੋਰਚੇ ਬਣੇ ਹੋਏ ਸਨ ਅਤੇ ਮਹੰਤ ਦੇ ਗੁੰਡੇ ਦਣਾ ਦਣ ਗੋਲੀਆਂ ਚਲਾ ਚਲਾ ਸਿੰਘਾਂ ਨੂੰ ਸ਼ਹੀਦ ਕਰੀ ਜਾ ਰਹੇ ਸਨ। ਸਿੰਘ ਉਠਕੇ ਬਚਾਅ

ਵਾਲੀਆਂ ਥਾਵਾਂ ਵੱਲ ਹੋਏ,ਪਰ ਬਚਾਅ ਵਾਲੀਆਂ ਥਾਵਾਂ ਉੱਥੇ ਕਿੱਥੇ ਸਨ – ਕਿਤੋਂ ਗੋਲੀਆਂ ਆ ਰਹੀਆਂ ਸਨ, ਕਿਤੋਂ ਇੱਟਾਂ ਵੱਟਿਆਂ ਦੀ ਬੁਛਾੜ ਉੱਤੇ ਬੁਛਾੜ ਆ ਰਹੀ ਸੀ। ਕੋਈ ਲੁੱਕਣ ਦੀ ਥਾਂ ਨਹੀਂ ਸੀ । ਦਰਵਾਜ਼ੇ ਸਭ ਬੰਦ ਸਨ। ਚਾਰ ਚੁਫੇਰੇ ਮੋਰਚੇਬੰਦੀ ਹੋਈ ਹੋਈ ਸੀ। ਜਿਹੜੇ ਸ਼ਾਂਤੀ ਨਾਲ ਬੈਠੇ ਰਹੇ, ਉਹ ਓਥੇ ਹੀ ਗੋਲੀਆਂ ਦਾ ਨਿਸ਼ਾਨਾ ਬਣਕੇ ਸ਼ਹੀਦ ਹੋ ਗਏ।ਵਿਹੜੇ ਵਿੱਚ ਕੋਈ ਪੰਝੀ ਛੱਬੀ ਸਿੰਘ ਸ਼ਹੀਦ ਹੋ ਗਏ। ਕੋਈ ਸੱਠ ਕੁ ਸਿੰਘ ਦਰਬਾਰ ਦੇ ਅੰਦਰ ਚੌਖੰਡੀ ਵਿੱਚ ਚਲੇ ਗਏ ਅਤੇ ਉਹਨਾਂ ਨੇ ਅੰਦਰੋਂ ਕੁੰਡੇ ਲਾ ਲਏ ਪਰ ਮਹੰਤ ਦੇ ਖ਼ੂੰਖ਼ਾਰਟ ਬਦਮਾਸ਼ਾਂ ਦੇ ਸਿਰ ਤੇ ਖ਼ੂਨ ਸਵਾਰ ਸੀ–ਉਹ ਸ਼ਰਾਬਾਂ ਪੀ ਪੀ ਰੱਜੇ ਹੋਏ ਸਨ। ਉਹ ਪਹਿਲੋਂ ਹਰ ਸ਼ਿਸ਼ਤ ਵਾਲੀ ਥਾਂ ਤੇ ਖਲੋਕੇ, ਗੋਲੀਆਂ ਚਲਾ ਚਲਾ ਮਾਰਦੇ ਰਹੇ, ਪਿਛੋਂ ਦਰਸ਼ਨੀ ਡਿਓੜ੍ਹੀ ਦੇ ਵਧਾਅ ਉੱਤੇ ਆ ਗਏ ਅਤੇ ਕਈਆਂ ਸਿੰਘਾਂ ਦੇ ਓਥੋਂ ਨਿਸ਼ਾਨੇ ਬਣਾਏ। ਜਦੋਂ ਵੇਖਿਆ ਕਿ ਹੁਣ ਥੱਲੇ ਕੋਈ ਹਰਕਤ ਨਜ਼ਰ ਨਹੀਂ ਆਉਂਦੀ, ਤਦ ਮਹੰਤ ਦੇ ਇਹ ਬਦਮਾਸ਼ ਥੱਲੇ ਉਤਰ ਆਏ ਅਤੇ ਦਰਸ਼ਨੀ ਤੇ ਬਾਜ਼ਾਰ ਗੇਟ ਜਿਹੜਾ ਵੀ ਫੱਟੜ ਜੀਉਂਦਾ ਨਜ਼ਰ ਆਇਆ, ਉਸ ਨੂੰ ਛਵ੍ਹੀਆਂ ਨਾਲ ਕੁਤਰ ਦਿੱਤਾ ਤੇ ਡਾਂਗਾਂ ਮਾਰ ਮਾਰ ਢਿਹ ਦਿੱਤਾ। ਪੰਜ ਛੇ ਆਦਮੀ ਇਕ ਬੰਦ ਬਰਾਂਡੇ ਵਿੱਚ ਖਲੋਤੇ ਸਨ, ਉਨ੍ਹਾਂ ਨੂੰ ਗੋਲੀਆਂ ਨਾਲ ਭੁੰਨ ਦਿੱਤਾ। 25 ਕੁ ਅਕਾਲੀ ਲਾਂਭਾਂ ਦੇ ਕਮਰਿਆਂ ਵਿੱਚ ਪਨਾਹ ਲੈ ਰਹੇ ਸਨ, ਉਨ੍ਹਾਂ ਨੂੰ ਵੀ ਮਹੰਤ ਦੀ ਧਾੜ ਨੇ ਗੋਲੀਆਂ, ਟਕੂਏ, ਲਾਠੀਆਂ ਅਤੇ ਇੱਟਾਂ ਮਾਰ ਕੇ ਪਾਰ ਬੁਲਾਇਆ।

ਇਸ ਵੇਲੇ ਬਾਹਰੋਂ ਸਿੰਘਾਂ ਦੇ ਜੈਕਾਰੇ ਛੱਡਣ ਦੀ ਆਵਾਜ਼ ਆਈ। ਇਨ੍ਹਾਂ ਗੁੰਡਿਆਂ ਤੇ ਬਦਮਾਸ਼ਾਂ ਨੇ ਉਨ੍ਹਾਂ ਉੱਤੇ ਹਮਲਾ ਕਰਨ ਲਈ ਦਰਸ਼ਨੀ ਤੇ ਬਾਜ਼ਾਰ ਗੇਟ ਖੋਲ੍ਹ ਦਿੱਤੇ ਅਤੇ ਟੁੱਟ ਕੇ ਉਨ੍ਹਾਂ ਉੱਤੇ ਜਾ ਪਏ। ਕੁਝ ਛੱਤਾਂ ਉੱਤੇ ਚੜ੍ਹ ਕੇ ਗੋਲੀਆਂ ਤੇ ਇੱਟਾਂ ਵੱਟੇ ਚਲਾਣ ਲੱਗ ਪਏ। ਇਸ ਹਫੜਾ ਦਫੜੀ ਵਿੱਚ ਕੁਛ ਸਿੰਘ ਬਾਹਰ ਨਿਕਲ ਗਏ। ਦੋ ਪੌੜੀਆਂ ਚੜ੍ਹ ਕੇ ਕੋਠੇ ਉੱਤੇ ਘੇਰੇ ਗਏ ਅਤੇ ਉਥੋਂ ਛਵ੍ਹੀਆਂ ਨਾਲ ਜ਼ਖ਼ਮੀ ਕਰ ਦਿੱਤੇ ਗਏ ਅਤੇ ਬਾਹਰ ਵਾਰ ਸੁੱਟ ਦਿੱਤੇ ਗਏ। ਮਹੰਤ ਖ਼ੁਦ ਇਸ ਕਤਲਾਮ ਦੀ ਅਗਵਾਈ ਕਰ ਰਿਹਾ ਸੀ। ਉਸ ਨੇ ਮੂੰਹ ਉੱਤੇ ਚਾਦਰ ਲਪੇਟੀ ਹੋਈ ਸੀ ਅਤੇ ਘੋੜੇ ਉੱਤੇ ਚੜ੍ਹਿਆ ਹੋਇਆ ਕਦੇ ਏਧਰ ਜਾਂਦਾ ਸੀ ਕਦੇ ਓਧਰ ਅਤੇ ਉੱਚੀ ਉੱਚੀ ਆਖ ਰਿਹਾ ਸੀ,"ਕੋਈ ਵਾਲਾਂ ਵਾਲਾ ਸਿੱਖ ਜੀਉਂਦਾ ਨਾ ਰਹਿਣ ਦਿਓ! ਮਾਰੋ ਇਨ੍ਹਾਂ ਨੂੰ।" ਅਤੇ ਉਨ੍ਹਾਂ ਨੂੰ ਹੋਰ ਉਤਸ਼ਾਹਤ ਕਰਨ ਤੇ ਜੋਸ਼ ਦਿਵਾਉਣ ਲਈ ਉਸ ਨੇ ਖ਼ੁਦ ਪਿਸਤੌਲ ਵਿੱਚੋਂ ਗੋਲੀ ਚਲਾ ਕੇ ਇੱਕ ਸਿੰਘ ਥਾਂ ਹੀ ਮਾਰ ਦਿੱਤਾ। ਕੋਈ ਛੇ ਸਿੰਘ ਇਸ ਤਰ੍ਹਾਂ ਬਾਹਰ ਹੀ ਕਤਲ ਕਰ ਦਿੱਤੇ ਗਏ। ਕੁਝ ਸਿੰਘਾਂ ਦਾ ਪਿੱਛਾ ਰਿਹਾਨੇ ਦੇ ਕੁਛ ਸਾਧੂਆਂ ਨੇ ਰੇਲਵੇ ਲਾਈਨਾਂ ਤਕ ਕੀਤਾ ਜਿੱਥੇ ਇਕ ਬੁੱਢਾ ਸਿੱਖ ਤੇ ਦੋ ਹੋਰ ਸਿੰਘ ਮਾਰ ਦਿੱਤੇ ਗਏ। ਦੋ ਤਿੰਨ ਸਿੰਘ ਖੇਤਾਂ ਵਿੱਚ ਜਾ ਕੇ ਮਾਰ ਦਿੱਤੇ ਗਏ। ਮਹੰਤ ਅਕਾਲੀਆਂ ਦਾ ਬੀਅ ਨਾਸ ਕਰਨ ਉੱਤੇ ਤੁਲਿਆ ਹੋਇਆ ਨਜ਼ਰ ਆਉਂਦਾ ਸੀ।

ਅੰਦਰ ਤੇ ਬਾਹਰ ਇਹ ਵੱਡ ਟੁੱਕ ਅਜੇ ਵਾਹੋਦਾਹੀ ਹੋ ਰਹੀ ਸੀ-ਜਦੋਂ ਇਕ ਗੁੰਡੇ ਨੇ ਉੱਚੀ ਆਵਾਜ਼ ਵਿੱਚ ਆਖਿਆ, "ਚੌਖੰਡੀ ਦੇ ਅੰਦਰ ਕੁਛ ਅਕਾਲੀ ਲੁੱਕੇ ਹੋਏ ਨੇ। ਦਰਵਾਜ਼ੇ ਅੰਦਰੋਂ ਬੰਦ ਨੇ। ਏਧਰ ਆਓ!" ਇਹ ਸੁਣਦਿਆਂ ਹੀ ਹੁਣ ਸਭ ਕਾਤਲ ਇਸ ਪਾਸੇ ਟੁੱਟ ਕੇ ਜਾ ਪਏ। ਦੋਂਹ ਦੇ ਹੱਥਾਂ ਵਿੱਚ ਬੰਦੂਕਾਂ ਸਨ ਅਤੇ ਬਾਕੀਆਂ ਦੇ ਹੱਥਾਂ ਵਿੱਚ ਛਵ੍ਹੀਆਂ ਤੇ ਟਕੂਏ

ਆਦਿ। ਇਕ ਸਿੱਖ ਸਮਾਧ ਵਿੱਚ ਲੁਕਿਆ ਹੋਇਆ ਸੀ, ਉਸ ਨੂੰ ਉੱਥੇ ਹੀ ਗੋਲੀ ਮਾਰ ਕੇ ਮੁਕਾ ਦਿੱਤਾ ਗਿਆ। ਇਕ ਨੇ ਚੌਖੰਡੀ ਅੰਦਰ ਚਾਂਦੀ ਜੜੇ ਬੂਹੇ ਰਾਹੀਂ ਅੰਦਰ ਗੋਲੀ ਚਲਾਉਣੀ ਸ਼ੁਰੂ ਕਰ ਦਿੱਤੀ, ਦੂਜਿਆਂ ਨੇ ਉੱਤਰ ਪਾਸੇ ਦੇ ਦਰਵਾਜ਼ੇ ਨੂੰ ਛਵ੍ਹੀਆਂ ਕੁਹਾੜੀਆਂ ਨਾਲ ਤੋੜ ਦਿੱਤਾ। ਰਾਂਝੇ ਤੇ ਇਕ ਹੋਰ ਨੇ ਇਸ ਪਾਸਿਓਂ ਗੋਲੀਆਂ ਚਲਾ ਚਲਾ ਕੇ ਸਿੰਘ ਭੁੰਨਣੇ ਸ਼ੁਰੂ ਕਰ ਦਿੱਤੇ। ਇਕ ਪਠਾਣ ਨੇ ਪੱਛਮੀ ਦਰਵਾਜ਼ੇ ਵਿੱਚ ਕੁਹਾੜੀ ਮਾਰ ਮਾਰ ਮਘੋਰਾ ਕਰ ਦਿੱਤਾ, ਜਿਸ ਵਿੱਚੋਂ ਦੀ ਦੋ ਆਦਮੀ ਗੋਲੀਆਂ ਚਲਾ ਸਕਦੇ ਸਨ। ਅੰਦਰੋਂ ਇਕ ਸਿੰਘ ਨੇ ਆਵਾਜ਼ ਦਿੱਤੀ, "ਮੈਨੂੰ ਬਾਹਰ ਆਉਣ ਦਿਓ।" ਮਹੰਤ ਦੇ ਇਕ ਆਦਮੀ ਨੇ ਬੜੀ ਵਿਅੰਗ-ਮਈ ਆਵਾਜ਼ ਵਿੱਚ ਅੱਗੋਂ ਆਖਿਆ, "ਤੈਨੂੰ ਵੀ ਬਾਹਰ ਕੱਢਦੇ ਹਾਂ, ਫ਼ਿਕਰ ਨਾ ਕਰ।" ਉਹ ਬਾਹਰ ਆਇਆ ਤਾਂ ਆਉਂਦੇ ਹੀ ਗੋਲੀ ਮਾਰ ਕੇ ਢੇਰ ਕਰ ਦਿੱਤਾ। ਜਦੋਂ ਅੰਦਰ ਸਾਰੇ ਹੀ ਮਾਰ ਜਾਂ ਫੱਟੜ ਕਰ ਦਿੱਤੇ ਗਏ ਤਾਂ ਪਠਾਣ ਤੇ ਹੋਰ ਆਦਮੀ ਅੰਦਰ ਗਏ ਅਤੇ ਧੂਹ ਧੂਹ ਕੇ ਸਾਰਿਆਂ ਨੂੰ ਬਾਹਰ ਲੈ ਆਏ। ਲੱਗ ਭਗ 60 ਸਿੰਘ ਏਥੇ ਸ਼ਹੀਦ ਕਰ ਦਿੱਤੇ ਗਏ। ਸਿਰਫ਼ ਇਕ ਬਾਰਾਂ ਸਾਲਾਂ ਦਾ ਲੜਕਾ ਜਿਹੜਾ ਗੁਰੂ ਗ੍ਰੰਥ ਸਾਹਿਬ ਦੇ ਥੱਲੇ ਲੁਕਿਆ ਹੋਇਆ ਸੀ, ਬਚ ਗਿਆ।

ਇਸਦੇ ਪਿੱਛੋਂ ਮਹੰਤ ਖ਼ੁਦ ਆਇਆ ਅਤੇ ਉਸ ਨੇ ਹੁਕਮ ਦਿੱਤਾ ਕਿ ਵਿਹੜੇ ਵਿੱਚ ਪਈਆਂ ਲੋਥਾਂ ਇੱਕਠੀਆਂ ਕਰੋ ਅਤੇ ਇਨ੍ਹਾਂ ਦੇ ਫੂਕਣ ਦਾ ਪ੍ਰਬੰਧ ਕਰੋ। ਸਿਰਫ਼ ਚਾਰ ਲੋਥਾਂ ਪਿੱਛੇ ਰਹਿਣ ਦਿਓ। ਪਿੱਛੇ ਰੱਖ ਲਈਆਂ ਗਈਆਂ ਲੋਥਾਂ ਸਨ: ਭਾਈ ਮੰਗਲ ਸਿੰਘ, ਭਾਈ ਹਜ਼ਾਰਾ ਸਿੰਘ, ਆਤਮਾ ਸਿੰਘ ਅਤੇ ਇਕ ਸਾਧੂ ਦੀ। ਸਾਧੂ ਕਿਸੇ ਬਦਮਾਸ਼ ਦੀ ਗੋਲੀ ਲਗ ਕੇ ਮਰਿਆ ਸੀ। ਮੰਗਲ ਸਿੰਘ ਮਜ਼ਹਬੀ ਸਿੱਖ ਸੀ ਜਿਸ ਨੂੰ ਭਾਈ ਲਛਮਣ ਸਿੰਘ ਨੇ ਆਪਣਾ ਪੁੱਤਰ ਬਣਾਇਆ ਹੋਇਆ ਸੀ। ਇਹ ਕਿਰਪਾਨ ਪਹਿਨਣ ਕਰਕੇ ਫੌਜ ਵਿੱਚੋਂ ਕੱਢ ਦਿੱਤਾ ਗਿਆ ਸੀ ਅਤੇ ਇਸ ਨੂੰ 'ਕਿਰਪਾਨ ਬਹਾਦਰ' ਦਾ ਖ਼ਿਤਾਬ ਮਿਲਿਆ ਹੋਇਆ ਸੀ। ਇਨ੍ਹਾਂ ਚਹੁੰ ਲੋਥਾਂ ਨੂੰ ਅੱਡ ਕੱਢ ਲਿਆ ਗਿਆ।

ਬਾਕੀ ਲੋਥਾਂ ਨੂੰ ਅੱਗ ਲਾਉਣ ਤੋਂ ਪਹਿਲੋਂ ਪਠਾਣਾਂ ਤੇ ਬਦਮਾਸ਼ਾਂ ਨੇ ਉਹਨਾਂ ਦੀ ਤਲਾਸ਼ੀ ਲਈ ਅਤੇ ਜੋ ਕੁਝ ਓਥੋਂ - ਰੁਪਏ, ਕਿਰਪਾਨਾਂ, ਕੰਬਲਾਂ, ਵਗ਼ੈਰਾ ਦੀ ਸ਼ਕਲ ਵਿੱਚ ਉਹਨਾਂ ਨੂੰ ਮਿਲਿਆ-ਸਭ ਹੜੱਪ ਕਰ ਲਿਆ। ਲੱਕੜਾਂ ਤੇ ਤੇਲ ਏਨੇ ਆਦਮੀਆਂ ਨੂੰ ਸਾੜਨ ਲਈ ਨਾਕਾਫ਼ੀ ਸਨ।ਇਸ ਲਈ ਬਾਜ਼ਾਰੋਂ ਰੇੜ੍ਹੀਆਂ ਤੇ ਲੱਦ ਲੱਦ ਹੋਰ ਬਾਲਣ ਤੇ ਤੇਲ ਮੰਗਵਾਇਆ ਗਿਆ। ਮੁਕੱਦਮੇ ਵਿੱਚ ਕੁਝ ਮੁਲਜ਼ਮਾਂ ਦੇ ਬਿਆਨਾਂ ਤੋਂ ਸਾਬਤ ਹੋ ਗਿਆ ਸੀ ਕਿ ਕਈ ਜੀਉਂਦੇ ਸਿੰਘਾਂ ਨੂੰ ਬਲਦੇ ਮੜ੍ਹ ਵਿੱਚ ਸੁੱਟ ਸੁੱਟ ਸਾੜਿਆ ਗਿਆ। ਇਕ ਨੂੰ ਦਰੱਖ਼ਤ ਨਾਲ ਬੰਨ੍ਹਕੇ ਥੱਲੇ ਅੱਗ ਲਾ ਕੇ ਸਾੜ ਦਿੱਤਾ। ਜਿਹੜੇ ਗੁਰਦੁਆਰੇ ਤੋਂ ਬਾਹਰ ਕਤਲ ਕੀਤੇ ਗਏ ਸਨ, ਉਨ੍ਹਾਂ ਨੂੰ ਇੱਟਾਂ ਦੇ ਭੱਠੇ ਵਿੱਚ ਸੁੱਟਕੇ ਸਾੜਿਆ ਗਿਆ। ਮਹੰਤ ਦੇ ਗੁੰਡਿਆਂ ਦੀ ਜ਼ਦ ਵਿੱਚ ਆਇਆ ਕੋਈ ਸਿੰਘ ਨਾ ਬਚ ਸਕਿਆ।

ਭਾਈ ਦਲੀਪ ਸਿੰਘ ਨੂੰ ਇਸ ਕਤਲਾਮ ਦਾ ਪਤਾ ਲਗਾ ਤਾਂ ਉਹ ਇਸ ਨੂੰ ਰੋਕਣ ਲਈ ਗੁਰਦੁਆਰੇ ਨੂੰ ਤੁਰ ਪਿਆ। ਰਸਤੇ ਵਿਚ ਭਾਈ ਉਤਮ ਸਿੰਘ ਫੈਕਟਰੀ ਵਾਲਾ ਤੇ ਕੁਝ ਹੋਰ ਲੋਕਾਂ ਨੇ ਉਸ ਨੂੰ ਰੋਕਿਆ ਪਰ ਉਸ ਦਾ ਖ਼ਿਆਲ ਸੀ ਕਿ ਮਹੰਤ ਉਸ ਨੂੰ ਚੰਗੀ ਤਰ੍ਹਾਂ

ਜਾਣਦਾ ਹੈ ਤੇ ਉਹ ਉਸ ਨੂੰ ਰੋਕਣ ਲਈ ਕਾਮਯਾਬ ਹੋ ਜਾਵੇਗਾ।

ਉਸ ਨੇ ਦਰਸ਼ਨੀ ਡਿਓੜੀ ਪੁੱਜ ਕੇ ਮਹੰਤ ਨੂੰ ਕਿਹਾ ਕਿ ਉਹ ਕਤਲਾਮ ਬੰਦ ਕਰੇ ਤੇ ਉਹ ਉਸ ਨੂੰ ਪੰਥ ਤੋਂ ਮੁਆਫ਼ੀ ਦੁਆ ਦੇਵੇਗਾ ਪਰ ਮਹੰਤ ਨੇ ਉਸ ਨੂੰ ਇਹ ਕਹਿ ਕਿ ਪਿਸਤੌਲਾਂ ਦੀ ਗੋਲੀ ਨਾਲ ਢੇਰੀ ਕਰ ਦਿੱਤਾ ਕਿ ਤੂੰ ਵੀ ਤਾਂ ਸਿੱਖ ਹੀ ਏ। ਉਸ ਦੇ ਹੋਰ ਚੰਡਾਲਾਂ ਨੇ ਉਸ ਦੇ ਨਾਲ ਗਏ ਵਰਿਆਮ ਸਿੰਘ ਦੇ ਟੁਕੜੇ ਕਰ ਦਿੱਤੇ।

ਹੁਣ ਗੁਰਦੁਆਰੇ ਅੰਦਰ ਮਾਰਨ ਲਈ ਕੋਈ ਵੀ ਸਿੱਖ ਨਹੀਂ ਸੀ ਰਿਹਾ ਤੇ ਉਹ ਲੋਥਾਂ ਨੂੰ ਫੂਕਣ ਦੇ ਆਹਰ ਵਿਚ ਰੁਝ ਗਏ। ਸਰਕਾਰੀ ਗੁਪਤ ਰਿਪੋਰਟ ਅਨੁਸਾਰ ਕਿ ਸਾਰੇ ਅਕਾਲੀਆਂ ਨੂੰ ਬੇਰਹਿਮੀ ਨਾਲ ਕਤਲ ਕਿਤਾ ਗਿਆ ਅਤੇ ਜ਼ਖ਼ਮੀਆਂ ਨੂੰ ਕੁਹਾੜਿਆਂ ਅਤੇ ਲਾਠੀਆਂ ਨਾਲ ਮਾਰ ਮਾਰ ਕੇ ਖ਼ਤਮ ਕਰ ਦਿੱਤਾ ਗਿਆ। ਇਸ ਵੱਢ ਟੁੱਕ ਦੇ ਖ਼ਤਮ ਹੋਣ ਪਿਛੋਂ ਮਾਰੇ ਗਏ ਸਿੱਖਾਂ ਨੂੰ ਇੱਕਠੇ ਕੀਤਾ ਗਿਆ ਅਤੇ ਲੋਥਾਂ ਦੇ ਢੇਰ ਨੂੰ ਮਿੱਟੀ ਦੇ ਤੇਲ ਨਾਲ ਭਿਗੋਇਆ ਗਿਆ ਅਤੇ ਫੇਰ ਉਨ੍ਹਾਂ ਨੂੰ ਲਾਂਬੂ ਲਾ ਦਿੱਤੇ ਗਏ।

ਜਿਲ੍ਹਾ ਇੰਜੀਨੀਅਰ ਐਨ. ਐਸ. ਸੰਧੂ ਨੇ ਸਵਾ ਅੱਠ ਵਜੇ ਇਕ ਖ਼ਾਸ ਆਦਮੀ ਘੋੜੇ 'ਤੇ ਡਿਪਟੀ ਕਮਿਸ਼ਨਰ ਕੱਰੀ ਵੱਲ ਭੇਜਿਆ ਤਾਂ ਜੋ ਉਹ ਖ਼ੁਦ ਮੌਕਾ ਵੇਖ ਸਕਣ। ਕੋਈ ਸਵਾ ਨੌ ਵਜੇ ਦੇ ਕਰੀਬ ਭਾਈ ਉਤਮ ਸਿੰਘ ਨੇ ਇਸ ਦੁਖਦਾਈ ਸਾਕੇ ਦੀ ਖ਼ਬਰ ਤਾਰ ਰਾਹੀਂ ਗਵਰਨਰ, ਡੀ.ਸੀ., ਪੁਲਿਸ ਸੁਪਰਟੈਂਡੈਂਟ, ਸ਼੍ਰੋਮਣੀ ਕਮੇਟੀ ਆਦਿ ਨੂੰ ਭੇਜੀ। ਡੀ.ਸੀ. ਕੋਈ 12.30 ਦੁਪਿਹਰ ਪੁਜਿਆ ਤੇ ਪੁਲਿਸ ਦਾ ਸਬ ਇਨਸਪੈਕਟਰ 2 ਵਜੇ ਪੁੱਜਾ। ਡੀ.ਸੀ. ਨੇ ਉਸ ਨੂੰ ਹੁਕਮ ਦਿੱਤਾ ਕਿ ਉਹ ਲੱਗੀਆਂ ਅੱਗਾਂ ਬੁੱਝਾ ਦੇਵੇ ਅਤੇ ਜ਼ਖ਼ਮੀਆਂ ਤੇ ਮਰ ਚੁੱਕਿਆਂ ਨੂੰ ਲੱਗੀਆਂ ਸੱਟਾਂ ਦੀ ਰਿਪੋਰਟ ਤਿਆਰ ਕਰੇ। ਇਸ ਤੋਂ ਸਪਸ਼ਟ ਹੈ ਕਿ ਡੀ.ਸੀ. ਦੇ ਪੁੱਜਣ ਤੋਂ ਬਾਅਦ ਵੀ ਕੋਈ ਡੇਢ ਘੰਟਾ ਪਿਛੋਂ ਤੱਕ ਵੀ ਮਹੰਤ ਦੇ ਗੁੰਡੇ ਲਾਸ਼ਾਂ ਸਾੜੀ ਜਾਂਦੇ ਸਨ।

ਸਰਕਾਰੀ ਵਕੀਲ ਵੀ ਇਸ ਦੀ ਪੁਸ਼ਟੀ ਕਰਦਾ ਹੈ ਕਿ ਮਹੰਤ ਨੇ ਲਾਸ਼ਾਂ ਨੂੰ ਸਾੜ ਕੇ ਮਰਨ ਵਾਲਿਆਂ ਦਾ ਨਾਮ ਨਿਸ਼ਾਨ ਮਿਟਾ ਦੇਣ ਦੀ ਕੋਸ਼ਿਸ਼ ਕੀਤੀ। ਸਥਾਨਕ ਅਖ਼ਬਾਰਾਂ ਵਿਚ ਛਪੀਆਂ ਖ਼ਬਰਾਂ ਅਨੁਸਾਰ ਡਿਪਟੀ ਕਮਿਸ਼ਨਰ ਦੇ ਆ ਜਾਣ ਮਗਰੋਂ ਵੀ ਤਕਰੀਬਨ ਡੇਢ ਘੰਟੇ ਤੱਕ ਫੱਟੜ ਅਤੇ ਮੁਰਦੇ ਸੜਦੇ ਰਹੇ। ਸ਼ਾਮ ਨੂੰ ਦੇਰ ਨਾਲ ਲਾਹੌਰ ਡਿਵੀਜ਼ਨ ਦਾ ਕਮਿਸ਼ਨਰ ਸੀ.ਐਮ. ਕਿੰਗ ਤੇ ਸੈਂਟਰਲ ਰੇਂਜ ਦਾ ਡਿਪਟੀ ਇੰਸਪੈਕਟਰ ਜਨਰਲ ਵੀ ਸੌ ਬਰਤਾਨਵੀ ਤੇ ਸੌ ਹਿੰਦੁਸਤਾਨੀ ਫ਼ੌਜੀਆਂ ਨੂੰ ਨਾਲ ਲੈ ਕੇ ਨਨਕਾਣੇ ਪਹੁੰਚੇ। ਮਹੰਤ ਨਰਾਇਣ ਦਾਸ ਨੂੰ ਉਸ ਦੇ ਦੋ ਪਿੱਛਲਗਾਂ ਤੇ 26 ਪਠਾਣਾਂ ਸਮੇਤ ਗ੍ਰਿਫ਼ਤਾਰ ਕਰਕੇ ਲਾਹੌਰ ਭੇਜ ਦਿੱਤਾ ਗਿਆ, ਪਰ ਬਹੁਤ ਸਾਰੇ ਕਾਤਲ ਬਚ ਨਿਕਲਣ ਵਿਚ ਕਾਮਯਾਬ ਹੋ ਗਏ। ਗੁਰਦੁਆਰਾ ਜਨਮ ਅਸਥਾਨ 'ਤੇ ਫ਼ੌਜ ਦਾ ਪਹਿਰਾ ਲਾ ਦਿੱਤਾ ਗਿਆ।

ਜਦ ਇਹ ਸਾਕਾ ਵਾਪਰਿਆ ਤਾਂ ਉਸ ਸਮੇਂ ਜਥੇਦਾਰ ਕਰਤਾਰ ਸਿੰਘ ਝੱਬਰ ਆਪਣੇ ਜੱਥੇ ਨਾਲ ਗੁਰਦੁਆਰਾ ਖ਼ਰਾ ਸੌਦਾ ਟਿਕਿਆ ਹੋਇਆ ਸੀ। ਉਸ ਦੀ ਪਹਿਲ ਕਦਮੀ ਨਾਲ ਤਕਰੀਬਨ 2200 ਅਕਾਲੀਆਂ ਦਾ ਇਕ ਹੋਰ ਜੱਥਾ ਗੁਰਦੁਆਰੇ 'ਤੇ ਕਬਜ਼ਾ ਕਰਨ ਲਈ ਨਨਕਾਣੇ ਵੱਲ ਕੂਚ ਕਰਨ ਲਈ ਤਿਆਰ ਹੋ ਗਿਆ। ਇਸ ਜੱਥੇ ਨੂੰ 21 ਫਰਵਰੀ 1921 ਨੂੰ ਪਿੰਡ ਖਿਪਵਾੜਾ ਦੇ ਨੇੜੇ ਰੋਕ ਲਿਆ ਗਿਆ ਤੇ ਡਿਪਟੀ ਕਮਿਸ਼ਨਰ ਦਾ ਹੁਕਮ ਪੇਸ਼ ਕੀਤਾ

ਗਿਆ, ਜਿਸ ਵਿਚ ਅਕਾਲੀਆਂ ਨੂੰ ਜਨਮ ਅਸਥਾਨ ਵੱਲ ਵੱਧਣ ਦੀ ਮਨਾਹੀ ਕੀਤੀ ਗਈ ਸੀ। ਝੱਬਰ ਨੇ ਇਹ ਹੁਕਮ ਹਰਕਾਰੇ ਦੇ ਸਾਮ੍ਹਣੇ ਹੀ ਪਾੜ ਦਿੱਤੇ ਤੇ ਕਿਹਾ ਕਿ ਉਹ ਡਿਪਟੀ ਕਮਿਸ਼ਨਰ ਨੂੰ ਕਹਿ ਦੇਵੇ ਕਿ ਉਹ ਆਪਣੇ ਜੱਥੇ ਨਾਲ ਜਾ ਰਿਹਾ ਹੈ, ਤੁਸੀਂ ਜੋ ਮਰਜ਼ੀ ਹੋਵੇ ਕਰ ਸਕਦੇ ਹੋ। ਡਿਪਟੀ ਕਮਿਸ਼ਨਰ ਨੇ ਖ਼ੁਦ ਆ ਕੇ ਜਥੇ ਨੂੰ ਰੋਕਿਆ ਤੇ ਖ਼ਬਰਦਾਰ ਕੀਤਾ ਕਿ ਜੇ ਉਹ ਅੱਗੇ ਵਧੇ ਤਾਂ ਗੋਲੀਆਂ ਨਾਲ ਭੁੰਨ ਦਿੱਤੇ ਜਾਣਗੇ। ਇਸ ਚੇਤਾਵਨੀ ਦੀ ਪ੍ਰਵਾਹ ਨਾ ਕਰਦੇ ਹੋਏ ਜਥੇਦਾਰ ਨੇ ਜੱਥੇ ਦੇ ਮੈਂਬਰਾਂ ਨੂੰ ਅੱਗੇ ਵਧਦੇ ਜਾਣ ਲਈ ਕਿਹਾ। ਜਾਪਦਾ ਹੈ ਕਿ ਡਿਪਟੀ ਕਮਿਸ਼ਨਰ ਝੁਕ ਗਿਆ ਤੇ ਕਮਿਸ਼ਨਰ ਨਾਲ ਸਲਾਹ ਮਸ਼ਵਰੇ ਪਿੱਛੋਂ ਝੱਬਰ ਨੂੰ ਜਨਮ ਅਸਥਾਨ ਦੀਆਂ ਚਾਬੀਆਂ ਇਸ ਸ਼ਰਤ 'ਤੇ ਦੇਣ ਲਈ ਰਾਜ਼ੀ ਹੋਇਆ ਕਿ ਅਕਾਲੀ ਗੁਰਦੁਆਰੇ ਦੀ ਪ੍ਰਬੰਧਕ ਕਮੇਟੀ ਬਣਾ ਦੇਣ ਲਈ ਸਹਿਮਤ ਹੋ ਜਾਣ। ਕੁਝ ਵਿਚਾਰ ਵਟਾਂਦਰੇ ਮਗਰੋਂ ਗੁਰਦੁਆਰਾ 7 ਮੈਂਬਰੀ ਕਮੇਟੀ ਹਵਾਲੇ ਕਰ ਦਿੱਤਾ ਗਿਆ। ਨਰਮ ਖ਼ਿਆਲ ਚੀਫ਼ ਖਾਲਸਾ ਦੀਵਾਨ ਦਾ ਆਨਰੇਰੀ ਸਕੱਤਰ ਹਰਬੰਸ ਸਿੰਘ ਅਟਾਰੀ ਨੂੰ ਇਸ ਦਾ ਪ੍ਰਧਾਨ ਬਣਾਇਆ ਗਿਆ। ਮਹੰਤ ਨਰਾਇਣ ਦਾਸ ਦੀ ਗ੍ਰਿਫ਼ਤਾਰੀ ਅਤੇ ਜਨਮ ਅਸਥਾਨ ਦੇ ਕਬਜ਼ੇ ਪਿਛੋਂ ਮਹੰਤਾਂ ਦੇ ਹੌਂਸਲੇ ਟੁਟ ਗਏ ਤੇ ਅੱਧੀ ਦਰਜਨ ਤੋਂ ਵੱਧ ਗੁਰਦੁਆਰਿਆਂ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਵਾਲੇ ਕਰ ਦਿੱਤਾ।

ਸਾਕਾ ਨਨਕਾਣਾ ਸਾਹਿਬ ਦੇ ਦੁਖਾਂਤ ਨੇ ਦਿੱਲੀ ਅਤੇ ਲੰਡਨ ਵਿਚ ਬੈਠੇ ਉੱਤਲੇ ਹਾਕਮਾਂ ਨੂੰ ਇਹ ਸੋਚਣ ਲਈ ਮਜ਼ਬੂਰ ਕਰ ਦਿੱਤਾ ਕਿ ਘੱਟ-ਗਿਣਤੀ ਭਾਈਚਾਰੇ ਦੇ ਧਾਰਮਿਕ ਮਾਮਲਿਆਂ ਵਿਚ ਦਖ਼ਲ ਨਾ ਦੇਣ ਦੀ ਪਹਿਲੀ ਨੀਤੀ ਨੂੰ ਬਦਲੇ ਜਾਣ ਦੀ ਫੌਰੀ ਲੋੜ ਹੈ।

ਨਨਕਾਣੇ ਸਾਹਿਬ ਦੀ ਅਦੁਤੀ ਸ਼ਹੀਦੀ ਨੇ ਸਿੱਖਾਂ ਨੂੰ ਇਕਮੁੱਠ ਕਰ ਦਿੱਤਾ। ਅਕਾਲੀ ਜਥੇਬੰਦੀ ਦਾ ਘੇਰਾ ਵਿਸ਼ਾਲ ਹੋ ਗਿਆ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਗੁਰਦੁਆਰਿਆਂ ਦੇ ਪ੍ਰਬੰਧ ਦੇ ਮਾਮਲੇ ਵਿਚ ਸਾਰੇ ਸਿੱਖਾਂ ਦੀ ਪ੍ਰਤੀਨਿਧ ਬਣ ਗਈ। ਨਨਕਾਣਾ ਸਾਹਿਬ ਦੇ ਸਾਰੇ ਗੁਰਦੁਆਰੇ ਅਕਾਲੀ ਜਥਿਆਂ ਦੇ ਪ੍ਰਬੰਧ ਵਿਚ ਆ ਗਏ ਤੇ ਅੰਗਰੇਜ਼, ਰਾਜ ਦੀ ਸਥਿਰਤਾ ਲਈ ਵੱਧ ਤੋਂ ਵੱਧ ਤਸ਼ੱਦਦੀ ਮਸ਼ੀਨਰੀ ਵਲ ਵੇਖਣ ਲੱਗ ਪਏ। ਸਰਕਾਰ ਨੇ ਗੁਰਦੁਆਰਾ ਲਹਿਰ ਨਾਲ ਨਿਬੜਨ ਲਈ ਦੋ ਨੁਕਾਤੀ ਨੀਤੀ ਬਣਾਈ। ਪਹਿਲਾ, ਗੁਰਦੁਆਰਾ ਤਹਿਰੀਕ ਦੇ ਨਜਿਠਣ ਲਈ ਕਾਨੂੰਨ ਬਣਾ ਦੇਣ ਦਾ ਚੋਗਾ ਪਾਉ-ਅਜਿਹਾ ਕਾਨੂੰਨ ਜਿਸ ਵਿਚ, ਜੇ ਸਿੱਧਾ ਨਹੀਂ ਤਾਂ ਪੁੱਠਾ, ਸਰਕਾਰੀ ਦਖ਼ਲ ਰਹੇ। ਦੂਜਾ, ਲਾ-ਕਾਨੂੰਨੀ ਦਾ ਹਊਆ ਖੜਾ ਕਰਕੇ ਅਕਾਲੀ ਜਥੇਬੰਦੀ ਨੂੰ ਭਰਪੂਰ ਤਸ਼ਦਦ ਨਾਲ ਖ਼ਤਮ ਕਰੋ।

13 ਮਾਰਚ 1921 ਨੂੰ ਦਿੱਲੀ ਤੇ ਭਾਰਤ ਸਰਕਾਰ ਨੇ ਗਵਰਨਰ ਮੈਕਲੈਗਨ ਨੂੰ ਲਿਖਿਆ ਕਿ ਪੰਜਾਬ ਵਿਚ ਸਿੱਖਾਂ ਦੀ ਲਾ-ਕਾਨੂੰਨੀ ਦੀਆਂ ਬੜੀਆਂ ਚਿੰਤਾਜਨਕ ਖ਼ਬਰਾਂ ਆ ਰਹੀਆਂ ਹਨ। ਜੇ ਇਸ ਨੂੰ ਰੋਕਿਆ ਨਾ ਗਿਆ ਤਾਂ ਸਾਰੇ ਸੂਬੇ ਦੇ ਅਮਨ ਚੈਨ ਲਈ ਗੰਭੀਰ ਖ਼ਤਰਾ ਬਣ ਸਕਦਾ ਹੈ। ਇਸ ਲਈ ਤਾਬੜ ਤੋੜ ਕਾਰਵਾਈ ਕੀਤੀ ਜਾਵੇ।

ਇਸ ਨਾਲ ਤਸ਼ਦਦ ਦਾ ਨਵਾਂ ਦੌਰ ਸ਼ੁਰੂ ਹੋ ਗਿਆ ਤੇ 15 ਮਾਰਚ 1921 ਤੋਂ ਅਕਾਲੀਆਂ ਦੀਆਂ ਗ੍ਰਿਫ਼ਤਾਰੀਆਂ ਸ਼ੁਰੂ ਕਰ ਦਿੱਤੀਆਂ।ਕਰਤਾਰ ਸਿੰਘ ਝੱਬਰ ਜਿਸ ਦੀ ਅਗਵਾਈ ਵਿਚ ਗੁਰਦੁਆਰਾ ਜਨਮ ਅਸਥਾਨ ਉੱਤੇ ਕਬਜ਼ਾ ਕੀਤਾ ਗਿਆ ਸੀ,ਉਹ ਸਰਕਾਰ

ਨੂੰ ਸਭ ਤੋਂ ਵੱਧ ਰੜਕਦਾ ਸੀ। ਪੁਲਿਸ ਪੂਰੀ ਤਿਆਰੀ ਨਾਲ ਹਥਿਆਰਾਂ ਨਾਲ ਲੈਸ ਹੋ ਕੇ ਗੁਰਦੁਆਰਾ ਕਿਆਰਾ ਸਾਹਿਬ ਵਿਚੋਂ ਝੱਬਰ ਤੇ ਹੋਰ ਅਕਾਲੀਆਂ ਨੂੰ ਫੜਨ ਲਈ ਗਈ। ਪਰ ਝੱਬਰ ਨੇ ਕੋਈ ਵਿਰੋਧਤਾ ਨਾ ਕੀਤੀ ਤੇ ਸ਼੍ਰੋਮਣੀ ਕਮੇਟੀ ਦੀ ਨੀਤੀ ਅਨੁਸਾਰ ਚੁੱਪ ਚੁਪੀਤੇ ਗ੍ਰਿਫ਼ਤਾਰੀ ਦੇ ਦਿੱਤੀ।

ਸਰਕਾਰੀ ਹਮਲਾ ਹੋਰ ਤਿੱਖਾ ਹੋ ਗਿਆ ਤੇ ਪੰਜਾਬ ਸਰਕਾਰ ਨੇ ਜਿਲ੍ਹਾ ਮੈਜਿਸਟਰੇਟਾਂ ਨੂੰ ਹਦਾਇਤਾਂ ਦਿੱਤੀਆਂ ਕਿ ਝਗੜੇ ਵਾਲੇ ਗੁਰਦੁਆਰਿਆਂ ਨੂੰ ਦਫ਼ਾ 145 ਅਧੀਨ ਸਰਕਾਰੀ ਕਬਜ਼ੇ ਵਿਚ ਕਰ ਲਉ। ਡਿਪਟੀ ਕਮਿਸ਼ਨਰਾਂ ਨੂੰ ਹੁਕਮ ਦਿੱਤਾ ਗਿਆ ਕਿ ਜਿਨ੍ਹਾਂ ਆਦਮੀਆਂ ਪਾਸ ਛੱਵ੍ਹੀਆਂ, ਟਕੂਏ ਜਾਂ ਅਜਿਹੇ ਹੋਰ ਹਥਿਆਰ ਹੋਣ ਉਨ੍ਹਾਂ 'ਤੇ ਹਥਿਆਰਾਂ ਦੇ ਕਾਨੂੰਨ ਅਧੀਨ ਮੁਕਦਮੇ ਚਲਾਉ।

ਪੰਜਾਬ ਸਰਕਾਰ ਨੇ ਗੁਰਦੁਆਰਾ ਮਾਣਕ ਤੇ ਸ਼ਹਿਰ ਲਾਹੌਰ ਦੇ ਇਕ ਹੋਰ ਗੁਰਦੁਆਰੇ ਚੁਮਾਲ੍ਹਾ ਸਾਹਿਬ 'ਤੇ ਕਬਜ਼ਾ ਕਰ ਲਿਆ ਤੇ ਪ੍ਰਬੰਧਕ ਅਕਾਲੀਆਂ ਨੂੰ ਜੇਲ੍ਹ ਵਿਚ ਸੁੱਟ ਦਿੱਤਾ। ਕੇਂਦਰ ਸਰਕਾਰ ਤੋਂ ਮੰਗ ਕੀਤੀ ਗਈ ਕਿ 15 ਮਾਰਚ 1921 ਨੂੰ ਮੁਕਤਸਰ, 19 ਮਾਰਚ 1921 ਨੂੰ ਆਨੰਦਪੁਰ ਸਾਹਿਬ ਅਤੇ ਹੁਸ਼ਿਆਰਪੁਰ ਵਿਚ ਫੌਜੀ ਦਸਤੇ ਘਲੇ ਜਾਣ ਤਾਂ ਜੋ ਇਨ੍ਹਾਂ ਗੁਰਦੁਆਰਿਆਂ ਨੂੰ ਅਕਾਲੀਆਂ ਦੇ ਕਬਜ਼ੇ ਤੋਂ ਰੋਕਿਆ ਜਾ ਸਕੇ।

ਇਸ ਨੀਤੀ ਨੇ ਸਿੱਖਾਂ ਦਾ ਗੁੱਸਾ ਹੋਰ ਪ੍ਰਚੰਡ ਕਰ ਦਿੱਤਾ ਤੇ ਸ਼੍ਰੋਮਣੀ ਕਮੇਟੀ ਨੇ 20 ਮਾਰਚ 1921 ਨੂੰ ਮੀਟਿੰਗ ਬੁਲ੍ਹਾ ਕੇ ਮੰਗ ਕੀਤੀ ਕਿ (1) ਗੱਦੀਦਾਰਾਂ ਦੀ ਗੱਦੀ ਜਾਂ ਨਸ਼ੀਨੀ ਦਾ ਸਿਲਸਲਾ ਖ਼ਤਮ ਕੀਤਾ ਜਾਵੇ (2) ਸਾਰੀ ਵਕਫ਼ ਜਾਇਦਾਦ ਜਿਹੜੀ ਗੁਰਦੁਆਰਿਆਂ ਦੀ ਹੈ ਦੀ ਮਾਲਕੀ ਗੁਰਦੁਆਰਿਆਂ ਦੀ ਕਰਾਰ ਦਿੱਤੀ ਜਾਵੇ (3) ਉਨ੍ਹਾਂ ਸਾਰੇ ਗੁਰਦੁਆਰਿਆਂ ਨੂੰ ਮਾਨਤਾ ਦਿੱਤੀ ਜਾਵੇ, ਜਿੰਨਾਂ ਨੂੰ ਸਿੱਖ ਗੁਰਦੁਆਰਾ ਹੋਣ ਦਾ ਦਾਅਵਾ ਕਰਨ।

ਵੇਖਣ ਵਾਲੀ ਗੱਲ ਹੈ ਕਿ ਨਨਕਾਣਾ ਸਾਹਿਬ ਦੇ ਹੋਰ ਗੁਰਦੁਆਰਿਆਂ ਉੱਤੇ ਛਾਪੇ ਮਾਰਕੇ ਅਤੇ ਅਕਾਲੀ ਪ੍ਰਬੰਧਕਾਂ ਨੂੰ ਬੇ-ਇਜ਼ਤ ਕਰਨ ਲਈ ਹੱਥ ਕੜ੍ਹੀਆਂ ਲਾ ਕੇ ਫੜਿਆ ਗਿਆ ਤਾਂ ਜੋ ਮਹੰਤ ਦੇ ਮੁੱਕਦਮੇ ਵਿਚ ਇਕਬਾਲੀ ਗੁਆਹਾਂ ਉੱਤੇ ਮਰਜ਼ੀ ਦੇ ਬਿਆਨ ਲੈਣ ਲਈ ਦਬਾਅ ਪਾਇਆ ਜਾ ਸਕੇ ਪਰ ਜਨਮ ਅਸਥਾਨ ਦੇ ਗੁਰਦੁਆਰੇ ਨੂੰ ਨਾ ਛੇੜਿਆ ਗਿਆ। ਸ਼ਾਇਦ ਇਹ ਇਸ ਲਈ ਸੀ ਕਿ ਇਸ ਦਾ ਪ੍ਰਬੰਧਕ ਹਰਬੰਸ ਸਿੰਘ ਅਟਾਰੀ ਆਨਰੇਰੀ ਸਕੱਤਰ ਚੀਫ਼ ਖਾਲਸਾ ਦੀਵਾਨ ਸੀ, ਜਿਸ ਨੂੰ ਕਿੰਗ ਨੇ ਆਪਣਾ ਆਦਮੀ ਸਮਝ ਕੇ ਚਾਬੀਆਂ ਦਿੱਤੀਆਂ ਸਨ ।ਇਸ ਸਾਰੇ ਮਾਮਲੇ ਵਿਚ ਚੀਫ਼ ਖਾਲਸਾ ਦੀਵਾਨ ਦੀ ਭੂਮਿਕਾ ਸਰਕਾਰ ਪੱਖੀ ਸੀ,ਜਿਸ 'ਤੇ ਸੋਹਨ ਸਿੰਘ ਜੋਸ਼ ਨੇ ਆਪਣੀ ਪੁਸਤਕ **ਅਕਾਲੀ ਮੋਰਚਿਆਂ ਦਾ ਇਤਿਹਾਸ** ਵਿਚ ਬੜੇ ਵਿਸਥਾਰ ਨਾਲ ਚਰਚਾ ਕੀਤੀ ਹੈ।

ਗੁਰਦੁਆਰਿਆਂ ਵਿਚੋਂ ਫੜੇ ਅਕਾਲੀਆਂ ਨੂੰ ਸਖ਼ਤ ਸਜਾਵਾਂ ਦਿੱਤੀਆਂ ਗਈਆਂ। ਤੇਜਾ ਸਿੰਘ ਭੁਚਰ ਨੂੰ 9 ਸਾਲ, ਲਾਹੌਰਾ ਸਿੰਘ ਨੂੰ 11 ਸਾਲ, ਕਰਤਾਰ ਸਿੰਘ ਝੱਬਰ ਨੂੰ 18 ਸਾਲ ਦੀ ਸਖ਼ਤ ਸਜ਼ਾ ਹੋਈ। ਬਾਕੀ ਅਕਾਲੀਆਂ ਨੂੰ ਵੀ ਸਖ਼ਤ ਸਜਾਵਾਂ ਦਿੱਤੀਆਂ ਗਈਆਂ। ਜੱਜ ਨੇ ਇਨ੍ਹਾਂ ਸਜਾਵਾਂ ਦੇ ਨਾਲ ਬੜੇ ਅਨੋਖੇ ਫੈਸਲੇ ਦਿੱਤੇ ਜਿਵੇਂ ਕਿ ਉਦਾਸੀ ਸਿੱਖ ਨਹੀਂ ਹਨ ਤੇ ਕਬਜ਼ੇ ਹੇਠ ਲਿਆਂਦੇ ਗੁਰਦੁਆਰੇ, ਗੁਰਦੁਆਰੇ ਨਹੀਂ ਹਨ, ਉਦਾਸੀਆਂ ਦੇ ਡੇਰੇ ਹਨ

ਭਾਵੇਂ ਕਿ ਮਾਲ ਕਾਗਜ਼ਾਂ ਵਿਚ ਇਨ੍ਹਾਂ ਬਾਰੇ 'ਗੁਰਦੁਆਰਾ' ਸ਼ਬਦ ਦਰਜ਼ ਸੀ, ਪਰ ਉਸ ਨੇ ਕਿਹਾ ਕਿ ਮੈਂ ਇਸ ਨੂੰ ਕੋਈ ਮਹੱਤਤਾ ਨਹੀਂ ਦਿੰਦਾ। ਮਾਣਕ ਦਾ ਮਹੰਤ ਪਹਿਲਾਂ ਪਹਿਲ ਆਪਣੇ ਆਪ ਨੂੰ ਸਿੱਖ ਕਹਿੰਦਾ ਰਿਹਾ ਪਰ ਹੁਣ ਉਹ ਆਪਣੇ ਆਪ ਨੂੰ ਹਿੰਦੂ ਕਹਿਣ ਲੱਗਾ। ਉਸ ਨੇ ਕਿਹਾ ਕਿ ਸਿੱਖੀ ਨਾਲ ਉਸਦਾ ਕੋਈ ਵਾਸਤਾ ਨਹੀਂ।

ਜਿਥੋਂ ਤੀਕ ਮਹੰਤ ਦੇ ਮੁਕੱਦਮੇ ਦਾ ਸੰਬੰਧ ਹੈ, ਸਰਕਾਰ ਉਸ ਦੀ ਪਿੱਠ 'ਤੇ ਖੜ੍ਹੀ ਸੀ। ਹਾਈਕੋਰਟ ਵਿਚ ਮਹੰਤ ਨੇ ਆਪਣੇ ਮੁਕੱਦਮੇ ਦੀ ਪੈਰਵੀ ਕਰਨ ਲਈ ਪਟਨੇ ਦੇ ਹਸਨ ਇਮਾਮ ਨੂੰ ਲਿਆਂਦਾ। ਉਸ ਨੇ ਬੜੀਆਂ ਬੇ-ਤੁਕੀਆਂ ਦਲੀਲਾਂ ਦਿੱਤੀਆਂ ਜੋ ਸਿੱਖਾਂ ਨੂੰ ਹਮੇਸ਼ਾ ਸ਼ਰਮਸਾਰ ਕਰਨਗੀਆਂ। ਉਸ ਨੇ ਮਹੰਤ ਵਲੋਂ ਸਾਰੇ ਸਿੱਖਾਂ ਨੂੰ ਮਾਰ ਮੁਕਾਣ ਦਾ ਹੁਕਮ ਦੇਣ ਬਾਰੇ ਆਖਿਆ ਕਿ 130 ਨਹੀਂ, ਜੇ ਮੌਤਾਂ ਦੀ ਗਿਣਤੀ 130 ਹਜ਼ਾਰ ਹੁੰਦੀ ਤਾਂ ਵੀ ਮਹੰਤ ਇਹ ਹੁਕਮ ਦੇਣ ਲਈ ਹੱਕੀ ਤੇ ਠੀਕ ਹੁੰਦਾ। ਹਾਈਕੋਰਟ ਦੇ ਜੱਜਾਂ ਨੇ 3 ਮਾਰਚ 1922 ਨੂੰ ਆਪਣੇ ਫੈਸਲੇ ਵਿਚ ਲਿਖਿਆ ਕਿ ਸਰਕਾਰ ਵਲੋਂ ਸਰੱਖਿਆ ਨਾ ਮਿਲਣ ਕਰਕੇ ਮਹੰਤ ਨੂੰ ਹੱਕ ਪਹੁੰਚਦਾ ਸੀ ਕਿ ਉਹ ਆਪਣੀ ਰੱਖਿਆ ਲਈ ਖ਼ੁਦ ਪ੍ਰਬੰਧ ਕਰੇ। ਉਨ੍ਹਾਂ ਨੇ ਮਹੰਤ ਦੀ ਮੌਤ ਦੀ ਸਜ਼ਾ ਨੂੰ ਉਮਰ ਕੈਦ ਵਿਚ ਬਦਲ ਦਿੱਤਾ ਉਨ੍ਹਾਂ ਹਰੀ ਨਾਥ (ਜਿਸ ਨੇ ਜੁਰਮ ਦਾ ਪੂਰਾ ਇਕਬਾਲ ਕਰ ਲਿਆ ਸੀ), ਰਾਂਝਾ ਅਤੇ ਰਿਹਾਨਾ ਦੀ ਫਾਂਸੀ ਦੀ ਸਜ਼ਾ ਬਹਾਲ ਰੱਖੀ ਅਤੇ ਜਿਨ੍ਹਾਂ ਨੂੰ ਉਮਰ ਕੈਦ ਦੀ ਸਜ਼ਾ ਮਿਲੀ ਸੀ, ਉਨ੍ਹਾਂ ਵਿਚੋਂ ਸਿਰਫ਼ 2 ਦੀ ਸਜ਼ਾ ਬਹਾਲ ਰੱਖੀ ਤੇ ਬਾਕੀ ਸਭ ਪਠਾਣਾਂ ਨੂੰ ਰਿਹਾਅ ਕਰ ਦਿੱਤਾ ਗਿਆ। ਇਸ ਨਾਲ ਅੰਗਰੇਜ਼ੀ ਰਾਜ ਦਾ ਪਾਜ਼ ਖੁੱਲ ਗਿਆ ਤੇ ਸਿੱਖਾਂ ਨੇ ਗੁਰਦੁਆਰਿਆਂ ਦਾ ਪ੍ਰਬੰਧ ਚਲਾਉਣ ਲਈ ਇਕ ਸਾਰਥਕ ਬਿਲ ਪਾਸ ਕਰਾਉਣ ਲਈ ਸੰਘਰਸ਼ ਕਰਨਾ ਸ਼ੁਰੂ ਕਰ ਦਿੱਤਾ ਤੇ ਇਸ ਸਾਕੇ ਨਾਲ ਗੁਰਦੁਆਰਿਆਂ ਦੀ ਆਜ਼ਾਦੀ ਦੀ ਤਰੀਕ ਨੂੰ ਹੋਰ ਪ੍ਰਚੰਡ ਕਰਨ ਦਾ ਸਿੱਖਾਂ ਨੂੰ ਮੌਕਾ ਮਿਲ ਗਿਆ।

## ਹਵਾਲਾ ਪੁਸਤਕਾਂ


1. ਸੋਹਨ ਸਿੰਘ ਜੋਸ਼,ਅਕਾਲੀ ਮੋਰਚਿਆਂ ਦਾ ਇਤਿਹਾਸ, ਆਰਸੀ ਪਬਲਿਸ਼ਰਜ਼, ਚਾਂਦਨੀ ਚੌਂਕ, ਨਵੀਂ ਦਿੱਲੀ, 2000
2. ਗੁਰਬਖ਼ਸ਼ ਸਿੰਘ 'ਸ਼ਮਸ਼ੇਰ' ਝਬਾਲੀਆ, ਸ਼ਹੀਦੀ ਜੀਵਨ, ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਸ੍ਰੀ ਅੰਮ੍ਰਿਤਸਰ, 2006
3. ਭਾਈ ਕਾਨ ਸਿੰਘ ਨਾਭਾ, ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਭਾਸ਼ਾ ਵਿਭਾਗ, ਪਟਿਆਲਾ, 1960
4. ਡਾ. ਮਹਿੰਦਰ ਸਿੰਘ, ਅਕਾਲੀ ਲਹਿਰ, ਸਿੰਘ ਬਰਦਰਜ਼, ਅੰਮ੍ਰਿਤਸਰ, 2005



*ਸ੍ਰੀ ਅੰਮ੍ਰਿਤਸਰ।

(ਪੰਜਾਬ, ਭਾਰਤ)



ਜੈਤੋ ਮੋਰਚੇ ਦੇ ਜੱਥੇ ਦੇ ਮੈਂਬਰ



ਜੈਤੋ ਮੋਰਚੇ ਵਿਚ ਚੌਥਾ ਜੱਥਾ ਰਵਾਨਗੀ ਸਮੇਂ



ਜੈਤੋ ਮੋਰਚੇ ਦਾ ਇਕ ਦ੍ਰਿਸ਼



ਜੈਤੋ ਮੋਰਚੇ ਵਿਚ ਗ੍ਰਿਫਤਾਰ ਕੀਤੇ ਗਏ ਸਿੰਘ

16

# ਜੈਤੋ ਮੋਰਚਾ

- *ਡਾ. ਕ੍ਰਿਸ਼ਨ ਗੋਪਾਲ

ਜੈਤੋ ਮੋਰਚੇ ਦਾ ਆਰੰਭ ਮਹਾਰਾਜਾ ਰਿਪੁਦਮਨ ਸਿੰਘ ਨੂੰ ਨਾਭਾ ਰਿਆਸਤ ਦੀ ਗੱਦੀਓਂ ਉਤਾਰਣ ਕਾਰਨ ਸ਼ੁਰੂ ਹੋਇਆ। 1849 ਵਿਚ ਪੰਜਾਬ ਉਤੇ ਅੰਗਰੇਜ਼ਾਂ ਦਾ ਕਬਜ਼ਾ ਹੋਣ ਤੋਂ ਬਾਅਦ ਉਸਨੇ ਆਪਣੀਆਂ ਜੜ੍ਹਾਂ ਮਜ਼ਬੂਤ ਕਰਨ ਲਈ ਹਰ ਤਰ੍ਹਾਂ ਦੇ ਕੰਮ ਕੀਤੇ। ਅੰਗਰੇਜ਼ੀ ਸਰਕਾਰ ਨੇ ਗੁਰਦੁਆਰਿਆਂ ਦਾ ਮਹੱਤਵ ਸਮਝਦੇ ਹੋਏ ਇਹਨਾਂ ਉਤੇ ਆਪਣਾ ਪ੍ਰਭਾਵ ਵਧਾ ਲਿਆ ਅਤੇ ਆਪਣੇ ਰਾਜਨੀਤਕ ਕੰਮਾਂ ਲਈ ਵਰਤਣਾ ਸ਼ੁਰੂ ਕਰ ਦਿੱਤਾ।[1] ਉਸ ਸਮੇਂ ਗੁਰਦੁਆਰੇ ਮਹੰਤਾਂ ਦੇ ਹੱਥਾਂ ਵਿਚ ਸਨ, ਜਿਨ੍ਹਾਂ ਨੂੰ ਅੰਗਰੇਜ਼ਾਂ ਦਾ ਪੂਰਾ ਸਮਰਥਣ ਪ੍ਰਾਪਤ ਸੀ। ਖਾਲਸਾ ਰਾਜ ਦੀ ਸਮਾਪਤੀ ਨਾਲ 29 ਮਾਰਚ 1849 ਈ. ਨੂੰ ਲਾਰਡ ਡਲਹੌਜੀ ਦੀ ਸਰਕਾਰ ਨੇ ਪੰਜਾਬ ਨੂੰ ਬ੍ਰਿਟਿਸ਼ ਸਾਮਰਾਜ ਵਿਚ ਸ਼ਾਮਲ ਕਰ ਲਿਆ। ਖਾਲਸਾ ਰਾਜ ਦੀ ਸਮਾਪਤੀ ਨਾਲ ਸਿੱਖਾਂ ਵਿਚ ਰੋਸ ਫੈਲ ਗਿਆ। ਮਹਾਰਾਜਾ ਦਲੀਪ ਸਿੰਘ ਨਾਲ ਤਾਂ ਅੰਗਰੇਜ਼ਾਂ ਨੇ ਸਭ ਤੋਂ ਵੱਡਾ ਧੋਖਾ ਕੀਤਾ। ਉਸ ਨੂੰ ਰਾਜ-ਗੱਦੀ ਤੋਂ ਉਤਾਰ ਦਿੱਤਾ ਗਿਆ ਅਤੇ ਉਸ ਕੋਲੋਂ ਕੋਹਿਨੂਰ ਨਾਮੀ ਅਣਮੋਲ ਹੀਰਾ ਖੋਹ ਲਿਆ। ਦਲੀਪ ਸਿੰਘ ਦੀ ਮਾਤਾ ਮਹਾਰਾਣੀ ਜਿੰਦ ਕੌਰ ਨੂੰ ਪਹਿਲਾਂ ਹੀ ਦੇਸ਼ ਨਿਕਾਲਾ ਦਿੱਤਾ ਜਾ ਚੁੱਕਿਆ ਸੀ। ਉਹ ਬਨਾਰਸ ਵਿਖੇ ਰਹਿ ਰਹੀ ਸੀ। ਮਹਾਰਾਣੀ ਦੇ ਦੇਸ਼ ਨਿਕਾਲੇ ਨੂੰ ਇਕ ਕੌਮੀ ਅਪਮਾਨ ਅਤੇ ਰਣਜੀਤ ਸਿੰਘ ਦੇ ਵੰਸ ਦੇ ਰਾਜ ਨੂੰ ਸਮਾਪਤ ਕਰਨ ਵਲ ਮੁੱਢਲੀ ਕਾਰਵਾਈ ਸਮਝਿਆ ਗਿਆ ਸੀ। ਹੁਣ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਉਤੇ ਅੰਗਰੇਜ਼ਾਂ ਦੇ ਨਜਾਇਜ਼ ਕਬਜ਼ੇ ਅਤੇ ਦਲੀਪ ਸਿੰਘ ਦੀ ਬੇਦਖਲੀ ਨਾਲ ਉਸਦੇ ਰਾਜ ਵੰਸ ਦੇ ਖਾਤਮੇ ਕਾਰਣ ਪੰਜਾਬ ਦੇ ਸਰਦਾਰਾਂ ਤੇ ਲੋਕਾਂ ਦੀਆਂ ਭਾਵਨਾਵਾਂ ਅੰਗਰੇਜ਼ਾਂ ਵਿਰੁੱਧ ਉਤੇਜਿਤ ਹੋ ਗਈਆਂ, ਪੰਜਾਬ ਦੇ ਅੰਗਰੇਜ਼ ਪ੍ਰਬੰਧਕਾਂ ਨੇ ਅੰਗਰੇਜ਼ੀ ਹਕੂਮਤ ਦੀਆਂ ਜੜ੍ਹਾਂ ਮਜ਼ਬੂਤ ਕਰਨ ਲਈ ਅਨੇਕਾਂ ਕਾਰਜ ਕੀਤੇ। ਉਹਨਾਂ ਨੇ ਖਾਲਸਾ ਸੈਨਾ ਨੂੰ ਤੋੜ ਦਿੱਤਾ ਅਤੇ ਪੰਜਾਬ ਦੇ ਸਧਾਰਣ ਲੋਕਾਂ ਨੂੰ ਵੀ ਬੇਹਥਿਆਰ ਕਰ ਦਿੱਤਾ।[2] ਉਹਨਾਂ ਸਰਦਾਰਾਂ ਵਿਰੁੱਧ ਸਖ਼ਤ ਕਾਰਵਾਈ ਕੀਤੀ ਗਈ, ਜਿਨ੍ਹਾਂ ਨੇ ਐਂਗਲੋ-ਸਿੱਖ ਯੁੱਧ ਵਿਚ ਹਿੱਸਾ ਲਿਆ ਸੀ। ਕਈਆਂ ਦੀਆਂ ਜ਼ਮੀਨਾਂ ਜ਼ਬਤ ਕਰ ਲਈਆਂ ਗਈਆਂ, ਕਈਆਂ ਨੂੰ ਕੈਦੀ ਬਣਾ ਕੇ ਅਲਾਹਾਬਾਦ ਅਤੇ ਕਲਕੱਤਾ ਭੇਜ ਦਿੱਤਾ ਗਿਆ। ਹੁਣ ਪੰਜਾਬ ਦਾ ਸਾਰਾ ਸ਼ਾਸਨ ਪ੍ਰਬੰਧ ਦਾ ਕੰਮ-ਕਾਜ ਵਿਦੇਸ਼ੀ ਨੌਕਰਸ਼ਾਹੀ ਦੇ ਹੱਥ ਆ ਗਿਆ। ਇੱਥੋਂ ਦੇ ਲੋਕਾਂ ਨੂੰ ਮਹੱਤਵਪੂਰਨ ਸਰਕਾਰੀ ਅਹੁਦਿਆਂ ਤੋਂ ਵਾਂਝਿਆਂ ਕਰ ਦਿਤਾ ਗਿਆ। ਇਸ ਕਾਰਣ ਵੀ ਪੰਜਾਬ ਦੇ ਲੋਕ ਅਸੰਤੁਸ਼ਟ ਹੋ ਗਏ।

ਪੰਜਾਬ ਵਿਚ ਲਗਾਨ ਅਵਸਥਾ ਵੀ ਅੰਗਰੇਜ਼ਾਂ ਨੇ ਦੋਸ਼-ਪੂਰਨ ਹੀ ਚਲਾਈ। ਇਹ ਲਗਾਨ ਪ੍ਣਾਲੀ ਕਿਸਾਨਾਂ ਨੂੰ ਸਭ ਤੋਂ ਵਧ ਚੁਭਦੀ ਸੀ ਕਿਉਂਕਿ ਲਗਾਨ ਜ਼ਿਆਦਾ ਸੀ ਤੇ ਨਗਦ ਅਦਾਇਗੀ ਸੀ।[3] ਅੰਗਰਜ਼ਾਂ ਦਾ ਅਗਲਾ ਆਕਰਮਣ ਸਿੱਖ ਮੱਤ ਤੇ ਈਸਾਈਅਤ ਦਾ ਪ੍ਰਭਾਵ ਵਧਾਉਣਾ ਸੀ। ਪੰਜਾਬ ਵਿਚ ਈਸਾਈ ਮੱਤ ਦਾ ਪ੍ਰਚਾਰ ਜ਼ੋਰਾਂ ਨਾਲ ਹੋਣ ਲੱਗਾ। ਹੋਰ ਤਾਂ ਹੋਰ ਮਹਾਰਾਜਾ ਦਲੀਪ ਸਿੰਘ ਦੇ ਈਸਾਈ ਮੱਤ ਗ੍ਰਹਿਣ ਕਰ ਲੈਣ ਨਾਲ ਪੰਜਾਬ ਵਿਚ ਅੰਗਰੇਜ਼ਾਂ ਵਿਰੁੱਧ ਰੋਸ ਹੋਰ ਵੱਧ ਗਿਆ।[4]

ਉਸ ਸਮੇਂ ਪੰਜਾਬ ਵਿਚ ਸਿੱਖ ਸਮਾਜ ਵਿਚ ਸੁਧਾਰ ਕਰਨ ਲਈ ਕਈ ਮਹੱਤਵਪੂਰਨ ਲਹਿਰਾਂ ਚੱਲੀਆਂ, ਜਿਨ੍ਹਾਂ ਵਿਚ ਨਾਮਧਾਰੀ ਅਤੇ ਨਿਰੰਕਾਰੀ ਲਹਿਰਾਂ ਨੇ ਸ਼ਲਾਘਾਯੋਗ ਕੰਮ ਕੀਤੇ।[5] ਉਸ ਸਮੇਂ ਇਕ ਹੋਰ ਮਹੱਤਵਪੂਰਨ ਨਾਮਧਾਰੀ ਲਹਿਰ ਬਾਬਾ ਰਾਮ ਸਿੰਘ ਜੀ ਦੀ ਅਗਵਾਈ ਵਿਚ ਵਧੀ ਫੁੱਲੀ। ਇਸ ਦੀ ਟੱਕਰ ਅੰਗਰੇਜ਼ ਸਰਕਾਰ ਨਾਲ ਹੋ ਗਈ ਅਤੇ ਅੰਗਰੇਜ਼ਾਂ ਨੇ ਬਾਬਾ ਰਾਮ ਸਿੰਘ ਨੂੰ ਗ੍ਰਿਫਤਾਰ ਕਰਕੇ ਦੇਸ਼ ਨਿਕਾਲਾ ਦੇ ਦਿੱਤਾ।[6] ਪੰਜਾਬ ਵਿਚ ਦਿਨ ਪ੍ਰਤੀ ਦਿਨ ਅੰਗਰੇਜ਼ਾਂ ਪ੍ਰਤੀ ਲਾਵਾ ਸੁਲਘਦਾ ਹੀ ਗਿਆ। ਸਿੱਖਾਂ ਵਿਚ ਰਾਜਨੀਤਕ ਜਾਗ੍ਰਿਤੀ ਲਿਆਉਣ ਵਿਚ ਸਿੰਘ ਸਭਾ ਲਹਿਰ ਨੇ ਵੀ ਮਹੱਤਵਪੂਰਨ ਯੋਗਦਾਨ ਪਾਇਆ।[7] 1901 ਵਿਚ ਅੰਗਰੇਜ਼ੀ ਸਰਕਾਰ ਨੇ ਨਹਿਰੀ ਆਬਾਦੀਆਂ ਸਬੰਧੀ ਇਕ ਕਾਨੂੰਨ ਪਾਸ ਕਰਨਾ ਚਾਹਿਆ। ਇਸ ਦੀ ਸਖ਼ਤ ਵਿਰੋਧਤਾ ਹੋਈ। ਅੰਗਰੇਜ਼ਾਂ ਦੀ ਇਸ ਨੀਤੀ ਕਾਰਨ ਜ਼ਿਆਦਾਤਾਰ ਕਿਸਾਨ ਅਤੇ ਭੂਮੀ ਮਾਲਕ ਅੰਗਰਜ਼ਾਂ ਦੇ ਵਿਰੁੱਧ ਹੋ ਗਏ। ਜਿਸ ਨਾਲ ਅੰਗਰੇਜ਼ਾਂ ਨੂੰ ਘਬਰਾਹਟ ਹੋਈ ਅਤੇ ਲਾਲਾ ਲਾਜਪਤ ਰਾਏ ਅਤੇ ਅਜੀਤ ਸਿੰਘ ਨੂੰ ਗ੍ਰਿਫਤਾਰ ਕਰਕੇ ਮਾਂਡਲੇ (ਬਰਮਾ) ਦੀ ਜੇਲ੍ਹ ਵਿਚ ਨਜ਼ਰਬੰਦ ਕਰ ਦਿੱਤਾ ਗਿਆ। ਅੰਤ ਸਰਕਾਰ ਨੂੰ ਮੂੰਹ ਦੀ ਖਾਣੀ ਪਈ। ਕਾਨੂੰਨ ਵਾਪਸ ਲੈ ਲਿਆ ਗਿਆ ਅਤੇ ਕੈਦ ਕੀਤੇ ਆਗੂਆਂ ਨੂੰ ਰਿਹਾਅ ਕਰ ਦਿੱਤਾ ਗਿਆ।[8]

ਉਸ ਸਮੇਂ ਜਿਹੜੇ ਪੰਜਾਬੀ ਵਿਦੇਸ਼ਾਂ ਵਿਚ ਰਹਿ ਰਹੇ ਸਨ ਉਹਨਾਂ ਨਾਲ ਵਿਦੇਸ਼ਾਂ ਵਿਚ ਹੋ ਰਹੇ ਨਸਲੀ ਵਿਤਕਰੇ ਦੀ ਨੀਤੀ ਨੇ ਇਹ ਅਹਿਸਾਸ ਕਰਵਾ ਦਿੱਤਾ ਕਿ ਆਜ਼ਾਦ ਦੇਸ਼ ਦੇ ਲੋਕ ਹੀ ਦੂਸਰੇ ਦੇਸ਼ਾਂ ਵਿਚ ਮਾਣ ਇੱਜ਼ਤ ਪ੍ਰਾਪਤ ਕਰ ਸਕਦੇ ਹਨ। ਪ੍ਰਵਾਸੀ ਪੰਜਾਬੀਆਂ ਨੇ ਅਮਰੀਕਾ ਤੋਂ ਪੰਜਾਬ ਵਿਚ ਗਦਰੀਆਂ ਨੂੰ ਵਿਦੇਸ਼ੀਆਂ ਤੋਂ ਦੇਸ਼ ਨੂੰ ਆਜ਼ਾਦ ਕਰਾਉਣ ਲਈ ਭੇਜਿਆ ਪਰ ਆਪਣੀਆਂ ਇਹਨਾਂ ਸਰਗਰਮੀਆਂ ਦੇ ਦੌਰਾਨ ਉਹਨਾਂ ਵਿਚੋਂ ਬਹੁਤ ਸਾਰੇ ਪਕੜ ਲਏ ਗਏ। ਕਈਆਂ ਨੂੰ ਫਾਂਸੀ ਚੜ੍ਹਾ ਦਿੱਤਾ ਗਿਆ ਅਤੇ ਕਈਆਂ ਨੂੰ ਉਮਰ ਕੈਦਾਂ ਦੇ ਕੇ ਜੇਲ੍ਹ ਕੋਠੜੀਆਂ ਵਿਚ ਬੰਦ ਕਰ ਦਿੱਤਾ ਗਿਆ। ਗਦਰੀਆਂ ਵਿਰੁੱਧ ਸਰਕਾਰ ਨੇ ਸਖ਼ਤੀ ਤੋਂ ਕੰਮ ਲਿਆ। 20 ਗਦਰੀਆਂ ਨੂੰ ਫਾਂਸੀ, 58 ਨੂੰ ਉਮਰਕੈਦ ਤੇ ਕਾਲੇ ਪਾਣੀ ਦੀਆਂ ਸਜ਼ਾਵਾਂ ਹੋਈਆਂ।[9] ਜਦੋਂ ਪਹਿਲਾ ਵਿਸ਼ਵ ਯੁੱਧ ਸ਼ੁਰੂ ਹੋਇਆ ਤਾਂ ਪੰਜਾਬ ਵਿਚੋਂ ਵੱਡ ਪੈਮਾਨੇ 'ਤੇ ਜ਼ਬਰਨ ਸੈਨਿਕ ਭਰਤੀ ਕੀਤੀ ਗਈ। ਭਰਤੀ ਲਈ ਅੰਗਰਜ਼ਾਂ ਨ ਪੰਜਾਬੀਆਂ 'ਤੇ ਕਈ ਪ੍ਰਕਾਰ ਦੇ ਜ਼ੁਲਮ ਅਤੇ ਅੱਤਿਆਚਾਰ ਵੀ ਕੀਤੇ। ਫੌਜੀਆਂ ਦੀ ਭਰਤੀ ਵਾਰ ਓਡਵਾਇਰ ਨੇ ਲਿਖਿਆ ਕਿ ਪ੍ਰਭਾਰਤੀ ਵਰਤਮਾਨ ਤਰੀਕਾ ਕਿਸ ਪ੍ਰਕਾਰ ਦੀ ਜ਼ਬਰੀ ਭਰਤੀ ਨਾਲੋਂ ਬੇਚੈਨੀ ਮੁਖ਼ਾਲਫਤ ਪੈਦਾ ਕਰਦਾ ਹੈ।[10]

ਜੰਗ ਤੋਂ ਬਾਅਦ ਜ਼ਰੂਰੀ ਵਸਤੂਆਂ ਦੀਆਂ ਕੀਮਤਾਂ ਬਹੁਤ ਵੱਧ ਗਈਆਂ। 1918

ਵਿਚ ਦੇਸ਼ 'ਚ ਅਕਾਲ ਪੈ ਗਿਆ। ਪੰਜਾਬ ਦੇ ਕਈ ਸ਼ਹਿਰਾਂ 'ਚ ਅਨਾਜ ਲੁੱਟਣ ਦੀਆਂ ਘਟਨਾਵਾਂ ਹੋਈਆਂ।[11] ਜੰਗ ਖਤਮ ਹੋਣ ਤੋਂ ਬਾਅਦ ਭਾਰਤੀਆਂ ਨੂੰ ਉਮੀਦ ਸੀ ਕਿ ਸੰਵਿਧਾਨਕ ਸੁਧਾਰਾਂ ਵਾਲੀ ਅਤੇ ਜ਼ੁੰਮੇਵਾਰ ਸਰਕਾਰ ਸਥਾਪਿਤ ਹੋਵਗੀ। ਪਰ ਸਰਕਾਰ ਨੇ ਉਲਟ ਸਖਤ ਕਾਨੂੰਨ ਰੋਲਟ ਐਕਟ ਲਾਗੂ ਕਰ ਦਿੱਤਾ। ਮੁਲਕ ਵਿਚ ਬੇਚੈਨੀ ਹੋਰ ਵਧ ਗਈ। 1919 ਦੀ ਵਿਸਾਖੀ ਵਾਲੇ ਦਿਨ ਅੰਮ੍ਰਿਤਸਰ ਵਿਚ ਜਲ੍ਹਿਆਂਵਾਲਾ ਬਾਗ ਦਾ ਦੁਖਾਂਤ ਵਾਪਰਿਆ ਜਿਸ ਵਿਚ ਬਗੈਰ ਕਿਸੇ ਠੋਸ ਕਾਰਨ ਦੇ ਸੈਂਕੜੇ ਨਿਰਦੋਸ਼ ਦੇਸ਼ ਵਾਸੀਆਂ ਨੂੰ ਗੋਲੀ ਨਾਲ ਭੁੰਨ ਦਿੱਤਾ ਗਿਆ। ਇਸ ਨਾਲ ਸਾਰੇ ਮੁਲਕ ਵਿਚ ਹਾਹਾਕਾਰ ਮੱਚ ਗਈ। ਪਰ ਇਸ ਦਾ ਇਕ ਬਹੁਤ ਵੱਡਾ ਲਾਭ ਇਹ ਹੋਇਆ ਕਿ ਇਸ ਤੋਂ ਪਹਿਲਾਂ ਜੋ ਸਰਕਾਰ ਵਿਰੁੱਧ ਸੰਘਰਸ਼ ਮੱਠੀ ਰਫਤਾਰ ਨਾਲ ਚੱਲ ਰਿਹਾ ਸੀ, ਉਸ ਵਿਚ ਹੁਣ ਇੰਨੀ ਤੇਜ਼ੀ ਆ ਗਈ ਕਿ ਉਸ ਦਾ ਮੁਹਾਂਦਰਾ ਹੀ ਹੋਰ ਹੋ ਗਿਆ। ਰਾਜਨੀਤਕ ਖਤਰ ਵਿਚ ਆਏ ਇਸ ਪਲਟ ਨੇ ਸਿੱਖਾਂ ਦੇ ਮਨਾਂ ਉਤੇ ਬਹੁਤ ਡੂੰਘਾ ਅਸਰ ਕੀਤਾ ਅਤੇ ਉਹਨਾਂ ਦੇ ਚੀਫ ਖਾਲਸਾ ਦੀਵਾਨ ਵਿਚ ਬਵਿਸ਼ਵਾਸੀ ਪ੍ਰਗਟ ਕਰਕ ਇਕ ਨਵੀਂ ਸੰਸਥਾ ਸੈਂਟਰਲ ਸਿੱਖ ਲੀਗ ਦੀ ਸਥਾਪਨਾ ਕਰ ਲਈ। ਚੀਫ ਖਾਲਸਾ ਦੀਵਾਨ ਦੇ ਆਗੂ ਸਰਕਾਰ ਨਾਲ ਮਿਲਕੇ ਉਸਦੇ ਇਸ਼ਾਰੇ 'ਤੇ ਚਲਦੇ ਸਨ ਪਰ ਸਿੱਖ ਲੀਗ ਦੀ ਨੀਤੀ ਰਾਸ਼ਟਰੀ ਮਾਮਲਿਆਂ ਵਿਚ ਕਾਂਗਰਸ ਦੀ ਨੀਤੀ ਨਾਲ ਮਿਲਦੀ ਜੁਲਦੀ ਸੀ।

1921 ਵਿਚ ਸ਼ੁਰੂ ਹੋਣ ਵਾਲੀ ਗੁਰਦੁਆਰਾ ਸੁਧਾਰ ਲਹਿਰ ਜਿਸਨੂੰ ਕਈ ਵਾਰ ਅਕਾਲੀ ਲਹਿਰ ਦੇ ਨਾਂ ਨਾਲ ਵੀ ਸੱਦਿਆ ਜਾਂਦਾ ਹੈ, ਸਿੱਖਾਂ ਦੀ ਇਸ ਤਰ੍ਹਾਂ ਪੈਦਾ ਹੋਈ ਨਵੀਂ ਮਨੋਬਿਰਤੀ ਦਾ ਪ੍ਰਗਟਾ ਹੀ ਸੀ। ਜਿਥੋਂ ਤਕ ਗੁਰਦੁਆਰਾ ਸੁਧਾਰ ਦੇ ਵਿਚਾਰ ਦਾ ਸਬੰਧ ਹੈ, ਉਹ ਤਾਂ ਇਸ ਤੋਂ ਢੇਰ ਚਿਰ ਪਹਿਲਾਂ ਸਾਹਮਣੇ ਆ ਚੁੱਕਾ ਸੀ। 1905 ਵਿਚ ਕਈ ਸਿੱਖ ਅਖਬਾਰਾਂ ਜਿਵੇਂ ਕਿ ਖਾਲਸਾ ਐਡਵੋਕਟ, ਖਾਲਸਾ ਸਮਾਚਾਰ, ਖਾਲਸਾ ਸੇਵਕ ਤੇ ਪੰਜਾਬ ਆਦਿ ਨੇ ਗੁਰਦੁਆਰਿਆਂ ਦੇ ਪ੍ਰਬੰਧਕ ਮਹੰਤਾਂ ਦੀ ਕੜੀ ਅਲੋਚਨਾ ਕੀਤੀ ਤੇ ਕਿਹਾ ਕਿ ਗੁਰਦੁਆਰਾ ਸਿੱਖ ਪੰਥ ਦੇ ਹਨ ਤੇ ਮਹੰਤ ਉਹਨਾਂ ਦੇ ਮਾਲਕ ਨਹੀਂ, ਸਗੋਂ ਪੰਥ ਦੇ ਸੇਵਕ ਹਨ ਤੇ ਉਸ ਦੇ ਅੱਗ ਉਤਰਦਾਈ ਹਨ। ਅਸਲ ਵਿਚ ਜੋ ਰਾਜਨੀਤਕ ਜਾਗ੍ਰਿਤੀ ਆ ਰਹੀ ਸੀ ਉਸ ਦਾ ਕਾਰਨ ਵੀ ਸਿੱਖ ਇਹ ਸਮਝਦੇ ਸਨ ਕਿ ਸਰਕਾਰ ਨੇ ਖੁਦ ਹੀ ਮਹੰਤਾਂ ਰਾਹੀਂ ਗੁਰਦੁਆਰਿਆਂ 'ਤੇ ਕਬਜ਼ਾ ਕੀਤਾ ਹੋਇਆ ਹੈ। ਫਜ਼ਲ ਹੁਸੈਨ ਕਹਿੰਦਾ ਹੈ ਕਿ ਪੰਜਾਬ ਵਿਚ ਜੋ ਰਾਸ਼ਟਰੀ ਜਾਗਰਣ ਦੀ ਲਹਿਰ ਚਲੀ ਹੈ। ਉਸਨੇ ਪੰਜਾਬ ਵਿਚ ਗੁਰਦੁਆਰਾ ਸੁਧਾਰ ਦੀ ਮੰਗ ਤੇਜ਼ ਕਰ ਦਿੱਤੀ।[12] 1919 ਵਿਚ ਸੈਂਟਰਲ ਸਿੱਖ ਲੀਗ, ਜੋ ਕਿ ਸਿੱਖਾਂ ਦੀ ਨਵੀਂ ਰਾਜਨੀਤਕ ਸੰਸਥਾ ਬਣੀ ਸੀ, ਨੇ ਵੀ ਪ੍ਰਸਤਾਵ ਪਾਸ ਕੀਤੇ। ਜਿਨ੍ਹਾਂ ਰਾਹੀਂ ਮੰਗ ਕੀਤੀ ਗਈ ਕਿ ਗੁਰਦੁਆਰਿਆਂ ਉਤੇ ਸਿੱਖ ਪੰਥ ਦਾ ਹੀ ਕੰਟਰੋਲ ਹੋਣਾ ਚਾਹੀਦਾ ਹੈ। ਸਿੱਖਾਂ ਦਾ ਗੁੱਸਾ ਉਦੋਂ ਹੋਰ ਵਧ ਗਿਆ ਜਦੋਂ 1919 ਵਿਚ ਜਲ੍ਹਿਆਂਵਾਲਾ ਬਾਗ ਦੀ ਘਟਨਾ ਦੇ ਜ਼ਿੰਮਵਾਰ ਜਨਰਲ ਡਾਇਰ ਨੂੰ ਸਵਰਨ ਮੰਦਰ ਦੇ ਸਰਬਰਾਹ ਨੇ ਸਵਰਨ ਮੰਦਰ ਵਿਚ ਸਿਰੋਪਾ ਭੇਟ ਕੀਤਾ।

ਇਸ ਵਧਦੇ ਹੋਏ ਵਿਰੋਧ ਨੇ ਸਿੱਖਾਂ ਨੂੰ ਉਤਸ਼ਾਹ ਦਿੱਤਾ ਤੇ ਉਹਨਾਂ ਨੇ ਦਰਬਾਰ ਸਾਹਿਬ

ਅਤੇ ਅਕਾਲ ਤਖਤ ਨੂੰ ਸਰਬਰਾਹ ਤੇ ਮਹੰਤਾਂ ਤੋਂ ਮੁਕਤ ਕਰਵਾ ਲਿਆ।[13] ਭਾਵੇਂ ਨਨਕਾਣਾ ਸਾਹਿਬ ਨੂੰ ਆਜ਼ਾਦ ਕਰਾਉਣ ਗਏ ਜਥੇ ਤੇ ਮਹੰਤ ਨੇ ਦਮਨਕਾਰੀ ਨੀਤੀ ਅਪਣਾਈ ਪਰ ਅੰਤ ਸਿੱਖਾਂ ਨੂੰ ਸਫਲਤਾ ਮਿਲੀ ਤੇ ਨਨਕਾਣਾ ਸਾਹਿਬ ਸ਼੍ਰੋਮਣੀ ਕਮੇਟੀ ਅਧੀਨ ਆ ਗਿਆ।[14] ਇਸ ਤੋਂ ਬਾਅਦ ਸਿੱਖਾਂ ਦੀ ਅਗਲੀ ਸਫਲਤਾ ਗੁਰੂ ਕੇ ਬਾਗ ਮੋਰਚੇ ਦੀ ਸੀ।[15]

ਹਰੇਕ ਜਿੱਤ ਤੋਂ ਬਾਅਦ ਅਕਾਲੀ ਅੰਦੋਲਨ ਤਾਕਤਵਰ ਹੁੰਦਾ ਜਾ ਰਿਹਾ ਸੀ। ਇਕ ਤਾਂ ਸਰਕਾਰ ਇਹ ਸੋਚਦੀ ਸੀ ਕਿ ਗੁਰਦੁਆਰਾ ਅੰਦੋਲਨ ਕਾਰਨ ਪੰਜਾਬ ਵਿਚ ਰਾਸ਼ਟਰਵਾਦੀ ਗਤੀਵਿਧੀਆਂ ਵਧਦੀਆਂ ਜਾ ਰਹੀਆਂ ਹਨ ਅਤੇ ਨਾਲ ਹੀ ਦੂਸਰੇ ਪਾਸੇ ਪੰਜਾਬ ਵਿਚ ਰਾਜਨੀਤਕ ਜਾਗ੍ਰਿਤੀ ਆ ਰਹੀ ਸੀ। ਸੋ, ਨਤੀਜੇ ਵਜੋਂ ਨਾਭੇ ਦੇ ਮਹਾਰਾਜੇ ਦੇ ਪ੍ਰਸ਼ਨ ਅਤੇ ਜੈਤੋ ਦੇ ਮੋਰਚੇ ਤੇ ਫਿਰ ਅੰਗਰੇਜ਼ਾਂ ਨਾਲ ਟੱਕਰ ਹੋਈ। ਜੈਤੋ ਮੋਰਚੇ ਦਾ ਆਰੰਭ ਮਹਾਰਾਜਾ ਰਿਪੁਦਮਨ ਸਿੰਘ ਨੂੰ ਨਾਭਾ ਰਿਆਸਤ ਦੀ ਗੱਦੀਓਂ ਉਤਾਰਣ ਕਾਰਨ ਸ਼ੁਰੂ ਹੋਇਆ। ਇਹ ਮੰਨਿਆ ਜਾਂਦਾ ਹੈ ਕਿ ਉਹ ਅਕਾਲੀ ਅੰਦੋਲਨ ਨਾਲ ਹਮਦਰਦੀ ਰੱਖਦਾ ਸੀ। ਉਹ ਇਕ ਆਜ਼ਾਦ ਖਿਆਲੀ ਦੇਸ਼ ਭਗਤ ਸ਼ਾਸਕ ਸੀ, ਜਿਸ ਕਰਕੇ ਪੋਲੀਟੀਕਲ ਡਿਪਾਰਟਮੈਂਟ ਉਸ ਤੋਂ ਤੰਗ ਸੀ। ਉਸਨੇ ਗੱਦੀ 'ਤੇ ਬੈਠਣ ਸਮੇਂ ਦੀ ਰਸਮ ਬ੍ਰਿਟਿਸ਼ ਏਜੰਟ ਤੋਂ ਕਰਵਾਉਣ ਤੋਂ ਇਨਕਾਰ ਕਰ ਦਿੱਤਾ। ਇਹੋ ਜਿਹੇ ਆਜ਼ਾਦ ਖਿਆਲ ਰਿਆਸਤ ਦੇ ਮਾਲਕ ਨੂੰ ਮਾਈਕਲ ਓਡਵਾਈਰ, ਗਵਰਨਰ ਪੰਜਾਬ ਜ਼ਿਆਦਾ ਚਿਰ ਬਰਦਾਸ਼ਤ ਨਹੀਂ ਕਰ ਸਕਦਾ ਸੀ। ਬ੍ਰਿਟਿਸ਼ ਸਰਕਾਰ ਨੇ ਨਾਭਾ ਪਟਿਆਲਾ ਦੇ ਝਗੜੇ ਦੀ ਪੜਤਾਲ ਕਰਵਾਉਣ ਦੇ ਬਹਾਨ ਮਿਸਟਰ ਸਟੂਅਰਟ ਨੂੰ ਅੰਬਾਲੇ ਭੇਜਿਆ। ਸਟੂਅਰਟ ਨੇ ਮਹਾਰਾਜ ਵਿਰੁੱਧ ਫੈਸਲਾ ਕੀਤਾ ਅਤੇ ਉਸਦੇ ਵਜ਼ੀਰਾਂ ਅਤੇ ਹੋਰ ਅਫਸਰਾਂ ਪਾਸੋਂ ਮਹਾਰਾਜ ਵਿਰੁਧ ਵਿਸ਼ਵਾਸਘਾਤ ਕਰਵਾ ਕੇ ਅੰਗਰੇਜ਼ ਸਰਕਾਰ ਨੇ ਮਹਾਰਾਜਾ ਨਾਭਾ ਨੂੰ ਗੱਦੀ ਛੱਡਣ ਲਈ ਮਜਬੂਰ ਕਰ ਦਿੱਤਾ। ਰਿਪੁਦਮਨ ਸਿੰਘ ਨੂੰ 9 ਜੁਲਾਈ 1923 ਨੂੰ ਦੇਹਰਾਦੂਨ ਭੇਜ ਦਿੱਤਾ ਗਿਆ।

ਮਹਾਰਾਜਾ ਸਿੱਖਾਂ ਵਿਚ ਹਰਮਨ ਪਿਆਰਾ ਹੋ ਚੁੱਕਾ ਸੀ। ਅੰਗਰੇਜ਼ ਸਰਕਾਰ ਵਲੋਂ ਉਸ ਨੂੰ ਜ਼ਬਰਦਸਤੀ ਗੱਦੀ ਤੋਂ ਉਤਾਰਨ ਕਰਕੇ ਇੰਡੀਅਨ ਨੈਸ਼ਨਲ ਕਾਂਗਰਸ ਅਤੇ ਹੋਰ ਰਾਜਸੀ ਨੇਤਾਵਾਂ ਨੂੰ ਵੀ ਉਸਦਾ ਹਮਦਰਦ ਬਣਾ ਦਿੱਤਾ। ਨਾਭਾ ਦੀ ਪ੍ਰਜਾ ਵੀ ਮਹਾਰਾਜ ਦੇ ਨਾਲ ਸੀ। 5 ਅਗਸਤ 1923 ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਮਹਾਰਾਜਾ ਨਾਭਾ ਨਾਲ ਹਮਦਰਦੀ ਦਾ ਮਤਾ ਪਾਸ ਕੀਤਾ ਅਤੇ ਫੈਸਲਾ ਕੀਤਾ ਕਿ ਮਹਾਰਾਜਾ ਨੂੰ ਇਹ ਗੱਦੀ 'ਤੇ ਵਾਪਸ ਬਿਠਾਉਣ ਲਈ ਪੂਰੀ ਮਦਦ ਕਰੇਗੀ।[16]

ਮਹਾਰਾਜਾ ਰਿਪੁਦਮਨ ਸਿੰਘ ਨਾਲ ਹਮਦਰਦੀ ਪ੍ਰਗਟ ਕਰਨ ਲਈ ਅਗਸਤ 25-27 ਵਾਲੇ ਦਿਨਾਂ ਵਿਚ ਜੈਤੋ ਦੀ ਸੰਗਤ ਨੇ ਗੁਰਦੁਆਰਾ ਗੰਗਸਰ ਵਿਚ ਦੀਵਾਨ ਤੇ ਪਾਠ ਕਰਨ ਦਾ ਫੈਸਲਾ ਕੀਤਾ।[17] 25 ਅਗਸਤ ਨੂੰ ਇਸ ਦੀਵਾਨ ਵਿਚ ਸ਼ਾਮਲ ਹੋਣ ਵਾਲੇ ਲੋਕਾਂ ਦੀ ਪੁਲਸ ਨੇ ਲਿਸਟ ਤਿਆਰ ਕਰ ਲਈ। ਸਰਕਾਰ ਨੇ ਇਸ ਇਲਾਕੇ ਦੇ ਅਕਾਲੀਆਂ ਨੂੰ ਤੰਗ ਕਰਨਾ ਆਰੰਭ ਕਰ ਦਿੱਤਾ ਤੇ ਜਿਹੜਾ ਆਦਮੀ ਵੀ ਲੰਗਰ ਵਾਸਤੇ ਰਸਦ ਲਿਆਉਂਦਾ ਉਸ 'ਤੇ ਸਖਤੀ ਕੀਤੀ ਜਾਂਦੀ। ਉਸ ਨੇ ਜਲਸੇ ਜਲੂਸ ਬੰਦ ਕਰ ਰੱਖੇ ਸਨ। ਨਾਭੇ ਦੇ ਮਹਾਰਾਜੇ ਦੀ ਬਹਾਲੀ ਦੀ ਗੱਲ ਛੱਡੋ ਉਸ ਦਾ ਅਰਦਾਸ ਵਿਚ ਜ਼ਿਕਰ ਕਰਨਾ ਵੀ ਇਕ ਵੱਡਾ ਜੁਰਮ

ਬਣ ਗਿਆ ਸੀ।[18] ਇਸ ਸਮੇਂ ਨਾਭਾ ਵਿਚ ਇਕ ਤਰ੍ਹਾਂ ਦਾ ਮਾਰਸ਼ਲ ਲਾਅ ਲੱਗਾ ਹੋਇਆ ਸੀ। ਨਾਭਾ ਵਿਚ ਸਾਰੀਆਂ ਸਭਾਵਾਂ ਉਤੇ ਪਾਬੰਦੀ ਲੱਗੀ ਹੋਈ ਸੀ। ਜਦੋਂ ਅਕਾਲੀ ਗੁਰਦੁਆਰਾ ਗੰਗਸਰ ਜੈਤੋ 'ਚ ਦਿਵਾਨ ਕਰ ਰਹੇ ਸਨ ਤਾਂ ਸਰਕਾਰ ਨੇ ਪੁਲਿਸ ਰਾਹੀਂ ਦੀਵਾਨ ਭੰਗ ਕਰਨ ਅਤੇ ਅਖੰਡ ਪਾਠ ਵਿਚ ਵਿਘਨ ਪਾਉਣ ਦੀ ਕੋਸ਼ਿਸ਼ ਕੀਤੀ। 27 ਅਗਸਤ ਵਾਲੇ ਦਿਨ ਗਿਆਨੀ ਇੰਦਰ ਸਿੰਘ, ਪਿੰਡ ਮੌੜ ਵਾਲਿਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਗ੍ਰਿਫਤਾਰ ਕਰ ਲਿਆ ਗਿਆ।[19] ਇਸ ਪ੍ਰਕਾਰ ਸਰਕਾਰ ਵਲੋਂ ਸਿੱਖਾਂ ਦੀ ਧਾਰਮਿਕ ਮਰਿਆਦਾ ਦੀ ਹੱਤਕ ਕੀਤੀ ਗਈ। ਸੰਗਤਾਂ ਵਿਚ ਇਸ ਗੱਲ 'ਤੇ ਬੜਾ ਰੋਸ ਪੈਦਾ ਹੋ ਗਿਆ ਅਤੇ ਉਹਨਾਂ ਨੇ ਇਕ ਮਤੇ ਅਨੁਸਾਰ ਫੈਸਲਾ ਕਰ ਲਿਆ ਕਿ ਜਦ ਤਕ ਸਰਕਾਰ ਆਪਣੀ ਗਲਤੀ ਨਹੀਂ ਮੰਨਦੀ, ਦੀਵਾਨ ਕਰਨੇ ਤੇ ਪਾਠਾਂ ਦਾ ਸਿਲਸਿਲਾ ਲਗਾਤਾਰ ਜਾਰੀ ਰਹੇਗਾ। ਸ਼੍ਰੋਮਣੀ ਕਮੇਟੀ ਤੇ ਅਕਾਲੀਆਂ ਨੇ ਇਹ ਫੈਸਲਾ ਕੀਤਾ ਕਿ ਦੀਵਾਨ ਬਿਨਾਂ ਰੋਕ ਚੱਲੇਗਾ।[20] ਇਸ ਤਰ੍ਹਾਂ ਜੈਤੋ ਦਾ ਮੋਰਚਾ ਸ਼ੁਰੂ ਹੋ ਗਿਆ। ਸਿੱਖਾਂ ਲਈ ਪਾਠ ਦਾ ਖੰਡਿਤ ਕੀਤੇ ਜਾਣਾ ਸਿੱਖੀ ਅਤੇ ਗੁਰੂ ਗ੍ਰੰਥ ਸਾਹਿਬ ਲਈ ਵੱਡਾ ਅਪਮਾਨ ਸੀ।[21] ਹਾਲੇ ਤਕ ਇਹ ਮਸਲਾ ਰਾਜਨੀਤਕ ਸੀ ਪਰ ਹੁਣ ਇਹ ਮਸਲਾ ਧਾਰਮਿਕ ਬਣ ਗਿਆ। ਮਹਾਰਾਜਾ ਰਿਪੁਦਮਨ ਸਿੰਘ ਹੋਈ ਬੇਇਨਸਾਫੀ ਦਾ ਸਵਾਲ ਦੇ ਨਾਲ ਹੀ ਗੁਰੂ ਗ੍ਰੰਥ ਸਾਹਿਬ ਦੇ ਅਖੰਡ ਪਾਠ ਕਰਨ ਵਿਚ ਰੁਕਾਵਟ ਪਾਉਣ ਦਾ ਸਵਾਲ ਵੀ ਸਮਝ ਲਿਆ ਗਿਆ। ਇਸ ਤਰ੍ਹਾਂ ਨਾਭੇ ਦੀ ਅੰਗਰੇਜ਼ ਹਕੂਮਤ ਨੇ ਸਿੱਖਾਂ ਨੂੰ ਇਕ ਹੋਰ ਧਾਰਮਿਕ ਮੋਰਚੇ ਲਈ ਖੜ੍ਹਾ ਕਰ ਦਿੱਤਾ।

ਸ਼੍ਰੋਮਣੀ ਕਮੇਟੀ ਨੇ 15 ਸਤੰਬਰ 1923 ਤੋਂ ਹਰ ਰੋਜ਼ 25 ਅਕਾਲੀਆਂ ਦਾ ਜਥਾ ਭੇਜਣਾ ਸ਼ੁਰੂ ਕਰ ਦਿੱਤਾ[22] ਤਾਂ ਜੋ ਖੰਡਤ ਪਾਠ ਦਾ ਪਰਾਸਚਿਤ ਕੀਤਾ ਜਾਵੇ ਅਤੇ ਪਾਠ ਸੰਪੂਰਣ ਕੀਤਾ ਜਾਵੇ। ਇਹ ਸਿਲਸਿਲਾ ਸੱਤ ਮਹੀਨੇ ਤਕ ਜਾਰੀ ਰਿਹਾ। ਰਿਆਸਤੀ ਹਾਕਮ ਜਥਿਆਂ ਨੂੰ ਫੜ੍ਹਦੇ ਤੇ ਦੋ ਤਿੰਨ ਦਿਨ ਭੁੱਖੇ ਰੱਖਣ ਤੇ ਮਾਰ ਕੁਟਾਈ ਵੀ ਕਰਦੇ ਫਿਰ ਗੱਡੀ ਵਿਚ ਬਿਠਾ ਕੇ ਨਾਭਾ ਬੀੜ (ਜੰਗਲੀ ਇਲਾਕਾ) ਰੀਵਾੜੀ ਜਾਂ ਅੱਗੇ ਬਾਵਲ ਮਤਲਬ ਸੌ ਜਾਂ ਡੇਢ ਸੌ ਮੀਲ ਦੂਰ ਬਿਨਾਂ ਖਰਚ ਬਿਨਾਂ ਖੁਰਾਕ ਛੱਡ ਦਿੱਤਾ ਜਾਂਦਾ।[23]

ਮਹਾਰਾਜਾ ਨਾਭਾ ਨੂੰ ਗੱਦੀਓਂ ਉਤਾਰਣਾ ਸਾਰੇ ਹਿੰਦੁਸਤਾਨ ਦੀ ਦਿਲਚਸਪੀ ਦਾ ਮਸਲਾ ਬਣ ਗਿਆ ਸੀ। ਕਾਂਗਰਸ ਸ਼ੁਰੂ ਤੋਂ ਹੀ ਅਕਾਲੀ ਲਹਿਰ ਨਾਲ ਹਮਦਰਦੀ ਰੱਖਦੀ ਸੀ। 1923 ਦੀ ਕਾਂਗਰਸ ਦੀ ਬੈਠਕ ਵਿਚ ਅਕਾਲੀ ਲਹਿਰ ਨਾਲ ਹਮਦਰਦੀ ਰਖਦੀ ਸੀ। 1923 ਦੀ ਕਾਂਗਰਸ ਦੀ ਬੈਠਕ ਵਿਚ ਅਕਾਲੀ ਦਲ ਵਲੋਂ ਚਲਾਏ ਗਏ ਅੰਦੋਲਨ ਦੀ ਹਰ ਤਰ੍ਹਾਂ ਦੀ ਮਦਦ ਕਰਨ ਦਾ ਫੈਸਲਾ ਕੀਤਾ।[24] ਪੰਡਤ ਜਵਾਹਰ ਲਾਲ ਨਹਿਰੂ, ਪ੍ਰੋਫੈਸਰ ਗਿਡਵਾਨੀ, ਲਾਹੌਰ ਦੇ ਕੇ. ਸਤਨਾਮ ਆਦਿ ਜੈਤੋ ਵਲ ਚੱਲ ਪਏ।[25] ਰਸਤੇ ਵਿਚ ਉਹਨਾਂ ਨੇ ਦਰਬਾਰਾ ਸਿੰਘ ਨੂੰ ਨਾਲ ਲੈ ਲਿਆ। ਇਨ੍ਹਾਂ ਨੂੰ ਜੈਤੋ ਸਟਸ਼ਨ 'ਤੇ ਹੀ ਗ੍ਰਿਫਤਾਰ ਕਰ ਲਿਆ। ਆਮ ਕੈਦੀਆਂ ਵਾਂਗ ਹੱਥਕੜੀਆਂ ਲਾ ਕੇ ਨਾਭਾ ਜੇਲ੍ਹ ਵਿਚ ਲਿਆਂਦਾ। ਉਹਨਾਂ 'ਤੇ ਮੁਕੱਦਮਾ ਚੱਲਿਆ ਪਰ 15 ਦਿਨਾਂ ਬਾਅਦ ਰਿਹਾਅ ਕਰ ਦਿੱਤਾ।[26] 24 ਸਤੰਬਰ ਨੂੰ ਜਵਾਹਰ ਲਾਲ ਨਹਿਰੂ ਦੇ ਪਿਤਾ ਮੋਤੀ ਲਾਲ ਨਹਿਰੂ ਆਪਣ ਲੜਕੇ ਨੂੰ ਮਿਲਣ ਵਾਸਤੇ ਆਏ ਪਰ ਬਿਨਾਂ ਮਿਲੇ ਵਾਪਸ ਜਾਣਾ ਪਿਆ।[27]

ਅਕਾਲੀਆਂ ਦੇ ਵਧਦੇ ਹੌਂਸਲੇ ਅਤੇ ਜੈਤੋ ਮੋਰਚੇ ਨੇ ਸਰਕਾਰੀ ਅਧਿਕਾਰੀਆਂ ਵਿਚ ਘਬਰਾਹਟ ਪੈਦਾ ਕਰ ਦਿੱਤੀ। ਉਹ ਅਕਾਲੀਆਂ ਨੂੰ ਰੋਕਣ ਲਈ ਸਖਤ ਕਦਮ ਚੁੱਕਣਾ ਚਾਹੁੰਦੇ ਸਨ। ਅੰਗਰਜ਼ੀ ਸਰਕਾਰ ਨੇ 12 ਅਕਤੂਬਰ 1923 ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਅਕਾਲੀ ਦਲ ਨੂੰ ਗੈਰ ਕਾਨੂੰਨੀ ਕਰਾਰ ਦੇ ਦਿੱਤਾ। ਸ਼੍ਰੋਮਣੀ ਕਮੇਟੀ ਤੇ ਅਕਾਲੀ ਦਲ ਦੇ ਸਾਰੇ ਮਹੱਤਵਪੂਰਨ ਸਿੱਖ ਆਗੂਆਂ ਨੂੰ ਕੈਦ ਕਰ ਕੇ ਜੇਲ੍ਹਾਂ ਵਿਚ ਡੱਕ ਦਿੱਤਾ।[28] ਸਰਕਾਰ ਨੇ ਇਹਨਾਂ ਦੇ ਖਿਲਾਫ਼ ਹਿੰਦ ਸਰਕਾਰ ਤੇ ਬਾਦਸ਼ਾਹ ਦੇ ਖਿਲਾਫ਼ ਸਾਜ਼ਸ਼ ਦਾ ਮੁਕੱਦਮਾ ਚਲਾਇਆ ਜੋ ਲਾਹੌਰ ਦੇ ਕਿਲ੍ਹੇ ਵਿਚ ਜਨਵਰੀ 1926 ਤਕ ਚਲਦਾ ਰਿਹਾ।

ਅੰਦੋਲਨ ਨੂੰ ਤੇਜ਼ ਕਰਨ ਲਈ 9 ਫਰਵਰੀ 1924 ਵਿਚ ਅਕਾਲੀ ਦਲ ਨੇ 500 ਅਕਾਲੀਆਂ ਦਾ ਸ਼ਹੀਦੀ ਜਥਾ ਭੇਜਿਆ।[29] ਇਸ ਜਥੇ ਨਾਲ ਕਾਂਗਰਸੀ ਨੇਤਾ ਡਾਕਟਰ ਕਿਚਲੂ, ਪ੍ਰਿੰਸੀਪਲ ਗਿਡਵਾਨੀ, ਖਿਲਾਫ਼ਤ ਕਮੇਟੀ ਦੇ ਰਿਪੋਰਟਰ ਨੂਰ ਮੁਹੰਮਦ ਤੇ ਮੁਹੰਮਦ ਅਮੀਨ ਅਤੇ ਨਿਊਯਾਰਕ ਟਾਈਮਜ਼ ਦੇ ਪ੍ਰਤੀਨਿਧੀ ਮਿਸਟਰ ਜਿੰਮਦ ਵੀ ਸਨ। ਜਦੋਂ ਜਥਾ ਜੈਤੋ ਪਹੁੰਚਿਆ ਤਾਂ ਜਥੇ ਉਪਰ ਤਿੰਨ ਪਾਸੋਂ ਗੋਲੀ ਚਲਾਈ ਗਈ। ਜਿਸ ਨਾਲ 70 ਤੋਂ 150 ਆਦਮੀ ਮਾਰੇ ਗਏ ਤੇ ਬਹੁਤ ਸਾਰੇ ਜ਼ਖਮੀ ਹੋਏ ਪਰ ਮੋਰਚਾ ਚਲਦਾ ਰਿਹਾ ਅਤੇ ਜਥੇ ਜਾਂਦੇ ਰਹੇ।[30] ਇਸ ਘਟਨਾ ਤੋਂ ਬਾਅਦ ਨਾਭਾ ਪ੍ਰਸ਼ਾਸਨ ਨ ਬਾਹਰੋਂ ਆਉਣ ਵਾਲ ਵਿਅਕਤੀਆਂ 'ਤੇ ਪਾਬੰਦੀ ਲਗਾ ਦਿੱਤੀ। ਜਿਨ੍ਹਾਂ ਵਿਚ ਨਿਊਯਾਰਕ ਟਾਈਮਜ਼ ਦੇ ਪ੍ਰਤੀਨਿਧੀ ਮਿਸਟਰ ਜਿੰਮਦ ਦੇ ਵੀ ਆਉਣ 'ਤੇ ਪਾਬੰਦੀ ਲਗਾਈ।[31] ਪੰਜਾਬੀ ਅਸੈਂਬਲੀ ਅਤੇ ਪੰਜਾਬ ਕੌਂਸਲ ਦੇ ਮੈਂਬਰ ਰਾਏਜ਼ਾਦਾ ਹੰਸ ਰਾਜ ਪ੍ਰਤਾਪ ਸਿੰਘ ਅਤੇ ਤਾਰਾ ਸਿੰਘ ਨੂੰ ਜੈਤੋ ਰੇਲਵੇ ਸਟੇਸ਼ਨ 'ਤੇ ਗ੍ਰਿਫਤਾਰ ਕਰ ਲਿਆ ਗਿਆ।[32]

28 ਫਰਵਰੀ 1924 ਨੂੰ ਦੂਸਰਾ ਸ਼ਹੀਦੀ ਜਥਾ ਅੰਮ੍ਰਿਤਸਰ ਤੋਂ ਚੱਲਿਆ।[33] ਇਨ੍ਹਾਂ ਦੀ ਰਵਾਨਗੀ ਵਲ 40000 ਦਾ ਹਜੂਮ ਅਕਾਲ ਤਖਤ 'ਤੇ ਇਕੱਠਾ ਹੋ ਗਿਆ। ਇਹ ਜਥਾ 14 ਮਾਰਚ ਨੂੰ ਜੈਤੋ ਪਹੁੰਚਿਆ। ਨਾਭਾ ਪ੍ਰਸ਼ਾਸਨ ਨੇ ਜਥੇ ਨੂੰ ਗ੍ਰਿਫ਼ਤਾਰ ਕਰਕੇ ਉਹਨਾਂ 'ਤੇ ਹਕੂਮਤ ਵਿਰੁੱਧ ਬਗਾਵਤ ਦੇ ਦੋਸ਼ ਲਾ ਕੇ ਜੇਲ੍ਹਾ ਵਿਚ ਬੰਦ ਕਰ ਦਿੱਤਾ।[34]

ਇਸ ਉਪਰੰਤ ਤੀਜਾ ਜਥਾ 22 ਮਾਰਚ 1924 ਵਾਲੇ ਦਿਨ ਅੰਮ੍ਰਿਤਸਰ ਤੋਂ ਚਲਿਆ।[35] ਇਸ ਵਿਚ ਸ੍ਰ. ਗੁਰਦਿਆਲ ਸਿੰਘ ਰਾਜਾਸਾਂਸੀ, ਸ੍ਰ. ਦਲੀਪ ਸਿੰਘ, ਜਵੰਦ ਸਿੰਘ ਮੁਲਤਾਨ, ਸ੍ਰ. ਸੰਤ ਸਿੰਘ ਗੁਰਜਵਾਲ, ਸ੍ਰ. ਪ੍ਰਤਾਪ ਸਿੰਘ (ਦਿੱਲੀ) ਤੇ ਸ੍ਰ. ਗਲਾਬ ਸਿੰਘ ਝੰਗ ਮਘਿਆਣਾ ਸ਼ਾਮਲ ਸਨ। ਜਦੋਂ ਜਥਾ ਜੈਤੋ ਪੁੱਜਾ ਤਾਂ ਪੁਲਿਸ ਨੇ ਸਾਰੇ ਮੈਂਬਰਾਂ ਨੂੰ ਗ੍ਰਿਫਤਾਰ ਕਰ ਲਿਆ। ਪੁਲਿਸ ਵਾਲੇ ਅਕਾਲੀਆਂ ਨੂੰ ਰੱਸਿਆਂ ਨਾਲ ਜਕੜ ਕੇ ਕਿਲ੍ਹੇ ਵਲ ਲੈ ਗਏ। ਇਸ ਤਰ੍ਹਾਂ 60 ਅਕਾਲੀ ਕਿਲ੍ਹੇ ਵਲ ਲਿਜਾਏ ਗਏ ਤੇ ਇਸ ਤੋਂ ਬਾਅਦ ਹਥਿਆਰਬੰਦ ਫੌਜ ਜਥੇ ਨੂੰ ਨਿੱਕੀਆਂ ਨਿੱਕੀਆਂ ਟੋਲੀਆਂ ਵਿਚ ਘਰ ਕੇ ਜੈਤੋ ਦੇ ਕਿਲ੍ਹ ਵਲ ਲਿਜਾਣ ਲੱਗ ਪਈ। ਕਈ ਅਕਾਲੀਆਂ ਨੂੰ ਘਸੀਟਿਆ ਗਿਆ ਤੇ ਬੂਟਾਂ ਦੇ ਠੁੱਡੇ ਮਾਰੇ ਗਏ। ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਖੋਹ ਲਈ ਗਈ ਤੇ ਜਿਹੜੇ ਅਕਾਲੀ ਸੇਵਾਦਾਰ ਨਾਲ ਸਨ ਉਹਨਾਂ ਨੂੰ ਗ੍ਰਿਫਤਾਰ ਕਰ ਲਿਆ ਗਿਆ। ਮੁੜ ਇਸ ਜਥੇ ਨੂੰ ਨਾਭੇ ਲਿਜਾ ਕੇ ਤਾਰਾਂ ਨਾਲ ਘੇਰੇ ਹੋਏ ਇਕ ਅਹਾਤੇ ਵਿਚ ਡੱਕ ਦਿੱਤਾ ਗਿਆ। ਸਿੱਖਾਂ ਨੂੰ ਬੜੇ ਤਸੀਹੇ ਦਿੱਤੇ ਗਏ ਜਿਸ ਨਾਲ ਦੋ ਸਿੰਘ ਸ਼ਹੀਦੀ ਪਾ ਗਏ।[36]

ਚੌਥਾ ਸ਼ਹੀਦੀ ਜਥਾ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ (ਸ੍ਰੀ ਅਨੰਦਪੁਰ ਸਾਹਿਬ) ਤੋਂ 27 ਮਾਰਚ 1924 ਨੂੰ ਰਵਾਨਾ ਹੋਇਆ। 18 ਅਪਰੈਲ ਨੂੰ ਜਥਾ ਜੈਤੋ ਪਹੁੰਚਿਆ। ਜਥੇ ਨੂੰ ਗ੍ਰਿਫਤਾਰ ਕਰਕ ਛੇ-ਛੇ ਦੀ ਗਿਣਤੀ ਵਿਚ ਰੱਸੀਆਂ ਨਾਲ ਜਕੜ ਕੇ ਸਪੈਸ਼ਨ ਗੱਡੀ ਵਿਚ ਚੁੱਕ ਕੇ ਸੁੱਟਿਆ ਗਿਆ।[37] ਸਰਕਾਰ ਨੇ ਅਕਾਲੀਆਂ ਦੇ ਇਸ ਮੋਰਚੇ ਨੂੰ ਦੇਖ ਕੇ ਸਮਝੌਤਾ ਕਰਨਾ ਠੀਕ ਸਮਝਿਆ। ਸਰਕਾਰ ਨੂੰ ਡਰ ਸੀ ਕਿ ਜੇਕਰ ਅਕਾਲੀ ਲਹਿਰ ਸਿੱਖ ਫੌਜੀਆਂ ਵਿਚ ਫੈਲ ਗਈ ਤਾਂ ਸਰਕਾਰ ਲਈ ਬੜੀ ਮੁਸ਼ਕਲ ਹੋ ਜਾਵੇਗੀ। ਭਾਵੇਂ ਸਰਕਾਰ ਨੇ ਬਰਡਵੁਡ ਕਮੇਟੀ ਨਿਯੁਕਤ ਕੀਤੀ ਪਰ ਗੱਲ ਸਿਰ ਨਾ ਚੜ੍ਹ ਸਕੀ। ਪੰਜਵਾਂ ਜਥਾ 21 ਮਈ 1924 ਨੂੰ ਜੈਤੋ ਪੁੱਜਿਆ ਉਸਨੂੰ ਵੀ ਪਿਛਲੇ ਜਥੇ ਵਾਂਗ ਰੱਸੀਆਂ ਨਾਲ ਬੰਨ੍ਹ ਕੇ ਨਾਭਾ ਜੇਲ੍ਹ ਵਿਚ ਭੇਜ ਦਿੱਤਾ। ਛੇਵਾਂ ਸ਼ਹੀਦੀ ਜਥਾ 10 ਮਈ ਨੂੰ ਅੰਮ੍ਰਿਤਸਰ ਤੋਂ ਚੱਲ ਕੇ 19 ਜੂਨ ਨੂੰ ਜੈਤੋ ਪੁੱਜ ਗਿਆ।[38] ਸਾਰੇ ਜਥੇ ਨੂੰ ਗ੍ਰਿਫਤਾਰ ਕਰਕੇ ਅੰਮ੍ਰਿਤਸਰ ਵਾਪਸ ਭੇਜ ਦਿੱਤਾ। ਇਸ ਜਥੇ ਦੀ ਗ੍ਰਿਫਤਾਰੀ ਪਿੱਛੋਂ ਸਮਝੌਤੇ ਦੀ ਗੱਲਬਾਤ ਸ਼ੁਰੂ ਹੋਈ। ਸਰਕਾਰ ਨੇ ਸਰ ਵਿਲੀਅਮ ਬਰਡਵੁੱਡ ਦੀ ਅਗਵਾਈ ਹੇਠਾਂ ਇਕ ਕਮੇਟੀ ਬਣਾਈ ਗਈ ਕਿ ਉਹ ਸਿੱਖ ਮੁਖੀਆਂ ਨਾਲ ਗੱਲ ਕਰੇ। ਪਰ ਕਈ ਕਾਰਨਾਂ ਕਰਕੇ ਸਮਝੌਤਾ ਸਿਰ ਨਾ ਚੜ੍ਹ ਸਕਿਆ। ਇਸ ਦਾ ਵੱਡਾ ਕਾਰਨ ਸਰਕਾਰ ਦੇ ਜੇਲ੍ਹਾਂ ਵਿਚ ਗਏ ਸਿੱਖਾਂ ਉਪਰ ਜ਼ੁਲਮ ਅਤੇ ਸਖਤੀਆਂ ਸਨ ਜਿਸ ਕਾਰਨ ਸਿੱਖਾਂ ਵਿਚ ਰੋਸ ਦਿਨੋਂ ਦਿਨ ਵੱਧ ਰਿਹਾ ਸੀ। ਸੱਤਵਾਂ ਸ਼ਹੀਦੀ ਜਥਾ 29 ਜੂਨ ਨੂੰ ਜੈਤੋ ਪੁੱਜਾ ਜਿਸਨੂੰ ਗ੍ਰਿਫਤਾਰ ਕਰਕੇ ਨਾਭਾ ਬੀੜ ਭੇਜ ਦਿੱਤਾ ਗਿਆ।[39] ਫੇਰ ਅੱਠਵਾਂ ਸ਼ਹੀਦੀ ਜਥਾ ਨਨਕਾਣਾ ਸਾਹਿਬ ਤੋਂ 8 ਜੂਨ ਨੂੰ ਅੰਮ੍ਰਿਤਸਰ ਪੁੱਜਿਆ ਅਤੇ 9 ਜੂਨ ਨੂੰ ਜੈਤੋ ਪੁੱਜ ਕੇ ਗ੍ਰਿਫਤਾਰ ਹੋ ਗਿਆ। ਇਸ ਤੋਂ ਬਾਅਦ ਸੋਲਾਂ ਸ਼ਹੀਦੀ ਜਥੇ ਜੈਤੋ ਵਲ ਲਗਾਤਾਰ ਜਾਂਦੇ ਰਹੇ ਜਦ ਤਕ ਮੋਰਚਾ ਫਤਹਿ ਨਹੀਂ ਹੋ ਗਿਆ।

ਅਕਾਲੀ ਲਹਿਰ ਨੂੰ ਕਮਜ਼ੋਰ ਕਰਨ ਲਈ ਪੰਜਾਬ ਦੇ ਗਵਰਨਰ ਮੈਲਕਮ ਹੈਲੀ ਨੇ ਵਫ਼ਾਦਾਰ ਜਾਂ ਨਰਮ ਸੋਚ ਵਾਲੇ ਸਿੱਖਾਂ ਦੀ ਇਕ ਅਲੱਗ ਕਮਟੀ ਸਿੱਖ ਸੁਧਾਰ ਬਣਾ ਲਈ। ਜੈਤੋ ਮੋਰਚਾ ਖਤਮ ਕਰਨ ਲਈ ਇਸ ਕਮੇਟੀ ਵਲੋਂ ਜੈਤੋ ਵਿਚ ਜਾਂਦੇ ਹੀ ਅਖੰਡ ਪਾਠ ਰੱਖਿਆ ਪਰ ਸਿੱਖਾਂ ਨੂੰ ਇਹ ਮਨਜ਼ੂਰ ਨਹੀਂ ਸੀ। ਉਹ ਲਗਾਤਾਰ ਜਥੇ ਭੇਜਦੇ ਰਹੇ ਪਰ ਉਹਨਾਂ ਨੂੰ ਸਰਕਾਰ ਗ੍ਰਿਫਤਾਰ ਕਰ ਲੈਂਦੀ।

ਸੁਧਾਰ ਕਮੇਟੀ ਨੂੰ ਸਰਕਾਰ ਦਾ ਆਸ਼ੀਰਵਾਦ ਪ੍ਰਾਪਤ ਸੀ ਤੇ ਉਸ ਨੂੰ ਗੁਰਦੁਆਰਾ ਬਿਲ ਬਣਾਉਣ ਲਈ ਆਖਿਆ। ਇਸ ਹਾਲਤ ਵਿਚ ਅਕਾਲੀਆਂ ਨੂੰ ਇਹ ਡਰ ਮਹਿਸੂਸ ਹੋਇਆ ਕਿ ਹੋ ਸਕਦਾ ਹੈ ਕਿ ਸੁਧਾਰ ਕਮਟੀ ਹੈਲੀ ਨਾਲ ਮਿਲ ਕੇ ਕੋਈ ਅਜਿਹਾ ਬਿਲ ਬਣਾ ਦੇਵੇ ਜੋ ਅਕਾਲੀਆਂ ਦੇ ਖਿਲਾਫ਼ ਹੋਵੇ। ਇਸ ਲਈ ਅਕਾਲੀਆਂ ਨੇ ਆਪਣਾ ਬਿਲ ਸੈਂਟਰਲ ਅਸੈਂਬਲੀ ਵਿਚ ਮੁਹੰਮਦ ਅਲੀ ਜਿਨਾਹ ਅਤੇ ਮਦਨ ਮੋਹਨ ਮਾਲਵੀਆ ਦੀ ਮਦਦ ਨਾਲ ਰੱਖਣ ਦਾ ਨਿਸ਼ਚਾ ਕੀਤਾ।[40] ਹੈਲੀ ਨਹੀਂ ਚਾਹੁੰਦਾ ਸੀ ਕਿ ਅਜਿਹਾ ਕੋਈ ਬਿਲ ਸੈਂਟਰਲ ਅਸੈਂਬਲੀ ਵਿਚ ਪਾਸ ਹੋਵੇ। ਇਸ ਲਈ ਸ਼੍ਰੋਮਣੀ ਕਮੇਟੀ ਨਾਲ ਨਵੇਂ ਗੁਰਦੁਆਰਾ ਬਿਲ ਵਾਸਤੇ ਗੱਲਬਾਤ ਕਰਨੀ ਸ਼ੁਰੂ ਕਰ ਦਿੱਤੀ। ਦੋਨਾਂ ਵਿਚ ਸਮਝੌਤਾ ਹੋ ਗਿਆ ਅਤੇ 1925 ਵਿਚ ਗੁਰਦੁਆਰਾ ਬਿਲ ਐਕਟ ਬਣ ਗਿਆ। ਅਕਾਲੀ ਆਪਣੇ ਮੋਰਚੇ ਵਿਚ ਸਫ਼ਲ ਹੋਏ। ਜੈਤੋ ਮੋਰਚਾ ਕਾਮਯਾਬ ਹੋ ਗਿਆ ਕਿਉਂਕਿ ਅਕਾਲੀਆਂ ਨੂੰ ਅਖੰਡ ਪਾਠ ਕਰਨ ਦੀ ਇਜਾਜ਼ਤ ਦੇ ਦਿੱਤੀ ਗਈ। ਸਰਕਾਰ ਨੇ 1926 ਵਿਚ ਸ਼੍ਰੋਮਣੀ ਕਮੇਟੀ ਅਤੇ ਅਕਾਲੀ ਦਲ

ਤੋਂ ਪਾਬੰਦੀ ਹਟਾ ਦਿੱਤੀ ਅਤੇ ਅਕਾਲੀ ਲੀਡਰਾਂ ਨੂੰ ਰਿਹਾਅ ਕਰ ਦਿੱਤਾ।

ਸਰੋਜਨੀ ਨਾਇਡੂ ਅਨੁਸਾਰ, "ਅਕਾਲੀਆਂ ਦੀ ਸਫਲਤਾ ਦਾ ਰਾਜ ਜਥਬੰਦੀ ਦੀ ਏਕਤਾ ਵਿਚ ਹੈ।"

ਇਸ ਅੰਦੋਲਨ ਦਾ ਨਤੀਜਾ ਇਹ ਵੀ ਹੋਇਆ ਕਿ ਅਕਾਲੀਆਂ ਨੇ ਰਾਸ਼ਟਰੀ ਅੰਦੋਲਨ ਵਿਚ ਵੱਧ ਚੜ੍ਹ ਕੇ ਹਿੱਸਾ ਲਿਆ। ਇਕ ਤਾਂ ਇਹ ਭਰਮ ਸੀ ਕਿ ਸਿੱਖ ਅੰਗਰੇਜ਼ਾਂ ਪ੍ਰਤੀ ਵਫ਼ਾਦਾਰ ਹਨ, ਟੁੱਟ ਗਿਆ। ਭਾਵੇਂ ਜੈਤੋ ਮੋਰਚੇ ਤੋਂ ਪਹਿਲਾਂ ਵੀ ਕਈ ਘਟਨਾਵਾਂ ਨੇ ਸਿੱਖਾਂ ਨੂੰ ਅੰਗਰੇਜ਼ਾਂ ਵਿਰੁੱਧ ਭੜਕਾ ਦਿੱਤਾ ਸੀ ਜਿਵੇਂ ਗਦਰ ਲਹਿਰ, ਕਾਮਾਗਾਟਾਮਾਰੂ ਦੀ ਘਟਨਾ ਅਤੇ ਜਲ੍ਹਿਆਂਵਾਲਾ ਬਾਗ ਦੀ ਘਟਨਾ ਨੇ ਅਤੇ ਗੁਰਦੁਆਰਾ ਸੁਧਾਰ ਲਹਿਰ ਦੀਆਂ ਕਈ ਘਟਨਾਵਾਂ ਨੇ ਸਿੱਖਾਂ ਦੀਆਂ ਭਾਵਨਾਵਾਂ ਅੰਗਰੇਜ਼ਾਂ ਵਿਰੁਧ ਭੜਕਾ ਦਿੱਤੀਆਂ ਸਨ, ਪਰ ਜੈਤੋ ਮੋਰਚੇ ਦੌਰਾਨ ਅੰਗਰੇਜ਼ਾਂ ਦੁਆਰਾ ਕੀਤ ਜ਼ੁਲਮ, ਅੱਤਿਆਚਾਰ ਅਤੇ ਜਥੇ 'ਤੇ ਗੋਲੀ ਚਲਾਉਣ ਨਾਲ ਸਿੱਖਾਂ ਵਿਚ ਅੰਗਰੇਜ਼ ਸਰਕਾਰ ਵਿਰੁੱਧ ਗੁੱਸਾ ਹੋਰ ਵਧ ਗਿਆ। ਜਿਸ ਨਾਲ ਉਹਨਾਂ ਨੇ ਰਾਸ਼ਟਰੀ ਅੰਦੋਲਨ ਵਿਚ ਬਹੁਤ ਹਿੱਸਾ ਪਾਇਆ। ਇਸ ਜੈਤੋ ਅੰਦੋਲਨ ਦੌਰਾਨ ਉਹਨਾਂ ਦਾ ਤਾਲਮੇਲ ਕਾਂਗਰਸ ਤੇ ਹੋਰ ਰਾਸ਼ਟਰੀ ਪਾਰਟੀਆਂ ਨਾਲ ਵੀ ਹੋਇਆ। ਜਿਸ ਨਾਲ ਸਿੱਖਾਂ ਨੇ ਸੁਤੰਤਰਤਾ ਸੰਗਰਾਮ ਵਿਚ ਮਹੱਤਵਪੂਰਨ ਹਿੱਸਾ ਪਾਇਆ। ਇਸ ਲਹਿਰ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਅਕਾਲੀ ਦਲ ਨੂੰ ਤਾਕਤਵਰ ਬਣਾ ਦਿੱਤਾ।

ਜਿਸ ਤਰ੍ਹਾਂ ਅੰਗਰੇਜ਼ਾਂ ਨੇ ਜੈਤੋ ਮੋਰਚੇ ਨੂੰ ਦਬਾਉਣ ਲਈ ਸਖਤੀ ਕੀਤੀ, ਉਸ ਤੋਂ ਸਾਬਤ ਹੁੰਦਾ ਹੈ ਕਿ ਇਹ ਲਹਿਰ ਰਾਸ਼ਟਰੀ ਸੁਤੰਤਰਤਾ ਸੰਗਰਾਮ ਦਾ ਹੀ ਹਿੱਸਾ ਸੀ। ਭਾਵੇਂ ਸਰਕਾਰ ਵਲੋਂ ਬੜੀ ਸਖਤੀ ਕੀਤੀ ਗਈ ਪਰ ਇਸ ਅੰਦੋਲਨ ਨੇ ਪੰਜਾਬ ਵਿਚ ਅਤੇ ਖਾਸ ਕਰ ਰਿਆਸਤਾਂ ਵਿਚ ਜਾਗ੍ਰਿਤੀ ਪੈਦਾ ਕਰ ਦਿੱਤੀ। ਫਿਰ ਰਿਆਸਤਾਂ ਵਿਚ ਖਾਸ ਕਰ ਪਟਿਆਲਾ ਰਿਆਸਤ ਦੇ ਮਹਾਰਾਜਾ ਜਿਸ ਨੇ ਜੈਤੋ ਮੋਰਚਾ ਵਿਚ ਸਰਕਾਰ ਦਾ ਸਾਥ ਦਿੱਤਾ ਸੀ, ਵਿਰੁੱਧ ਅੰਦੋਲਨ ਆਰੰਭ ਹੋ ਗਿਆ।

## ਹਵਾਲੇ ਤੇ ਟਿੱਪਣੀਆਂ


1. ਕੇ.ਐਲ. ਟੁਟੇਜਾ, ਅਕਾਲੀ ਅੰਦੋਲਨ 1920-25 ਵਿਚ, ਏ.ਸੀ. ਅਰੋੜਾ (ਸੰਪਾਦਕ) ਪੰਜਾਬ ਦੀਆਂ ਲੋਕ ਲਹਿਰਾਂ (1849-1947), ਪੰਜਾਬੀ ਯੂਨੀਵਰਸਿਟੀ ਪਟਿਆਲਾ, 1989, ਪੰਨਾ 130
2. Report of British Administration-1 (1849-1851), p.56
3. Mastar Hari Singh, Aggrian Seen in British India, Vol.1, New Delhi, 1983, p.67-68
4. Khalsa Advocate, Amritsar, 22 April, 1905
5. Fauja Singh, 'Kuka movement' Motilal Banarsi Das, Delhi, 1965.
6. Home Judicial, June 1972, Proceeding No.107-111, National Archives of india, New Delhi.

7. Harbans Singh, 'Origin of the Singh Sabha', In Punjab Past & Present, Punjabi University, Patiala, April 1973, p.29
8. Partha N. Mukharji, 'Akali and violence in Amrik singh (ed.) Punjab in Indian Politics: Issues and Trends, Delhi, 1985, p.78
9. O'Dwyer, India as I Know it, London, 1925, p.207
10. Govt. of India, Home department, Political department, file no.8, 1920, p.123
11. Govt. of India, Home department, Political department, file no.372, july, 1919, p.1
12. Punjab Legislative Council Debate, Vol. 1, 1921, p.349-54
13. Congress Committee file no.2/1922, Congress papers, N.M.M.L., New Delhi.
14. ਗੋਕਲ ਚੰਦ ਨਾਰੰਗ, ਸਿੱਖ ਮੱਤ ਵਿਚ ਪਰਿਵਰਤਨ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1990, ਪੰਨਾ 228
15. Punjab Legislative council Debate, Vol.4, 1922,p. 735-754
16. Govt. of India, Home Department (Political), File no.401/1924, N.A.I,New Delhi.
17. Press communiqués, Dated 28 August, 1923 and Crown versus S.B. Mehtab singh and others.
18. Report regarding Akali Morcha of Jaito, Political Diwan of Akalis held at Jaito under the presidentship of Ranjot singh, p.1, basta no. 2,sr. no.32, file no.1084-C, Vol.1,1923,P.G.R.O. Patiala.
19. Kartar singh, Gurudwara Reform Movement, p.4-5 and poster regarding Disrespect in Akhand Path in Gurudwara Jaito by Gurdial Singh on 14.9.1923, Published by S.G.P.C. Amritsar, Bast no. 2, Sr. No.41, File no.1084-C, Vol.2, 1923, p.41
20. The Tribune, 19.9.1923
21. Kartar Singh, op.cit., p.4-5
22. Struggle for Freedom of Religious Worship in Jaito, 1924, p.4
23. ਨਰਾਇਣ ਸਿੰਘ, ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ, (1920-1925) ਅਕੈਡਮੀ ਆਫ ਸਿੱਖ ਰਿਲੀਜ਼ਨ ਐਂਡ ਕਲਚਰ, ਪਟਿਆਲਾ, 1978.
24. Ruchi Ram Sahni, Struggle for Reform in Sikh Shrines, ed. Ganda Singh, Sikh Ithas Research Board, Amritsar, 1965.

25. Jawahar Lal Nehru, An Autobiography, London, 1936, p.109
26. Jawahar Lal Nehru, An Autobiography, London, 1936, p.100
27. Ibid, p.110 and Basta no. 2, S.No.36, File no. 1084-C, 1923, p.192
28. Nabha Records, File no. 28, P.S.A., Patiala
29. Struggle for Freedom of Religious Worship in Jaito, S.G.P.C. Amritsar, 1924, p.4 and List of Akalis who reached jaito on 21.2.1924 in first Shahidi Jatha, Basta no.2, S. no.49, 1084-C, vol.2, 1924, p.105
30. S.G.P.C. Communique Quoted in file no. 180/1924, Home Political, N.A.I.
31. Struggle for Freedom of Religious worship in Jaito, S.G.P.C. Amritsar,1924, p.5
32. The Indian Quaterly Register, Vol.no.1,1924,p.104
33. Struggle For Freedom of Religious Worship in Jaito, S.G.P.C. Amritsar,1924,p.18
34. Amar singh Tegh, Nabha da Khooni Karavas.
35. The Indian Quarterly Register, Vol.no.1, Jan-March, 1924, p.112
36. Struggle for freedom of Religious Worship in Jaito, S.G.P.C. Amritsar,1924,p.49-50
37. Ibid, p.52
38. Basta no.2, s.no.55, file no.1084-C, Vol.4, 1924, Patiala, p.147
39. Ibid, p.67-68
40. Ganda Singh, ed., Some Confidential papers of Akali Movement, S.G.P.C., Amritsar, 1965, pp. 242-46.

*ਸਹਾਇਕ ਪ੍ਰੋਫੈਸਰ
ਆਦਰਸ਼ ਭਾਰਤੀ ਕਾਲਿਜ, ਪਠਾਨਕੋਟ
(ਪੰਜਾਬ, ਭਾਰਤ)



## 17
# ਗ਼ਦਰ ਲਹਿਰ ਦਾ ਬੱਬਰ ਅਕਾਲੀ ਲਹਿਰ 'ਤੇ ਪ੍ਰਭਾਵ

- *ਵਾਸਦੇਵ ਸਿੰਘ ਪਰਹਾਰ

ਹਿੰਦੁਸਤਾਨ ਦੀ ਆਜ਼ਾਦੀ ਲਈ ਗਦਰ ਲਹਿਰ ਦਾ ਆਰੰਭ ਸੰਨ 1913 ਵਿਚ ਅਮਰੀਕਾ ਦੀ ਸਟੇਟ ਔਰੇਗਨ ਵਿਚ ਹੋਇਆ, ਜਿਸ ਦੇ ਮੋਢੀ ਲਾਲਾ ਹਰਿਦਿਆਲ, ਸੋਹਣ ਸਿੰਘ ਭਕਨਾ, ਕਰਤਾਰ ਸਿੰਘ ਸਰਾਭਾ, ਪਿਰਥੀ ਸਿੰਘ ਆਜ਼ਾਦ ਵਗੈਰਾ ਸਨ। ਪ੍ਰਚਾਰ ਲਈ ਗਦਰ ਨਾਂਅ ਦਾ ਅਖ਼ਬਾਰ ਸ਼ੁਰੂ ਕਰਨ ਕਰਕੇ ਇਸ ਲਹਿਰ ਦਾ ਨਾਂਅ ਹੀ ਗ਼ਦਰ ਲਹਿਰ ਪੈ ਗਿਆ। ਗ਼ਦਰ ਲਹਿਰ ਦੇ ਮੋਢੀਆਂ ਨੇ ਵਿਉਂਤ ਬਣਾਈ ਸੀ ਕਿ ਸੱਤ ਅੱਠ ਸਾਲ ਅੰਗਰੇਜ਼ੀ ਸਰਕਾਰ ਦੇ ਜ਼ੁਲਮਾਂ ਨੂੰ ਨਸ਼ਰ ਕਰਕੇ ਹਿੰਦੁਸਤਾਨ ਦੀ ਆਮ ਜਨਤਾ ਵਿਚ ਅੰਗਰੇਜ਼ਾਂ ਦੀ ਗੁਲਾਮੀ ਦਾ ਜੂਲਾ ਲਾਹੁਣ ਲਈ ਤਿਆਰ ਕਰਕੇ ਹਥਿਆਰਬੰਦ ਸੰਘਰਸ਼ ਸ਼ੁਰੂ ਕੀਤਾ ਜਾਵੇ। ਪਰ 14 ਅਗਸਤ 1914 ਨੂੰ ਜਰਮਨੀ ਨੇ ਪਹਿਲਾ ਸੰਸਾਰ ਯੁੱਧ ਸ਼ੁਰੂ ਕਰ ਦਿੱਤਾ। ਹਿੰਦੁਸਤਾਨ ਦੀ ਅੰਗਰੇਜ਼ ਸਰਕਾਰ ਦਾ ਸਾਰਾ ਧਿਆਨ ਇਸ ਵਿਸ਼ਵ ਯੁੱਧ ਵਿਚ ਹੋਣ ਨੂੰ ਕੁਝ ਗਰਮ ਖਿਆਲੀ ਗ਼ਦਰੀਆਂ ਨੇ ਇਸ ਨੂੰ ਆਜ਼ਾਦੀ ਲਈ ਹਥਿਆਰਬੰਦ ਸੰਘਰਸ਼ ਦਾ ਢੁੱਕਵਾਂ ਸਮਾਂ ਜਾਣਿਆ ਤੇ ਸਭ ਨੇ ਜੋ ਵੀ ਕਿਸੇ ਨੂੰ ਪਹਿਲਾ ਜਹਾਜ਼ ਮਿਲਿਆ ਫੜ ਕੇ ਹਿੰਦੁਸਤਾਨ ਨੂੰ ਵਹੀਰਾਂ ਘੱਤ ਲਈਆਂ। ਕਾਹਲੀ ਨਾਲ ਸ਼ੁਰੂ ਕੀਤੇ ਇਸ ਹਥਿਆਰਬੰਦ ਸੰਘਰਸ਼ ਨੂੰ ਅੰਗਰੇਜ਼ ਸਰਕਾਰ ਨੇ ਦਬਾ ਦਿੱਤਾ ਕਿਉਂਕਿ ਆਮ ਹਿੰਦੁਸਤਾਨੀਆਂ ਨੇ ਉਹਨਾਂ ਦਾ ਸਾਥ ਨਾ ਦਿੱਤਾ। ਹਿੰਦੁਸਤਾਨ ਨੇ ਸਭ ਰਾਜੇ, ਮਹਾਰਾਜੇ, ਜਾਗੀਰਦਾਰ ਅਤੇ ਰਾਏ ਬਹਾਦਰ ਅੰਗਰੇਜ਼ਾਂ ਦਾ ਸਾਥ ਦੇ ਰਹੇ ਸਨ। ਅੰਗਰੇਜ਼ ਰਾਜ ਸਥਾਪਿਤ ਹੋਣ ਤੋਂ ਪਹਿਲਾਂ ਹਰ ਪਿੰਡ ਦਾ ਇਕ ਹੀ ਚੌਧਰੀ ਹੁੰਦਾ ਸੀ ਪਰ ਅੰਗਰੇਜ਼ਾਂ ਨੇ ਹਰ ਪਿੰਡ ਵਿਚ ਕਈ ਕਈ ਨੰਬਰਦਾਰ ਨਿਯੁਕਤ ਕਰ ਦਿੱਤੇ ਜੋ ਇਕ ਦੂਜੇ ਤੋਂ ਅੱਗੇ ਹੋ ਅੰਗਰੇਜ਼ ਅਫ਼ਸਰਾਂ ਨੂੰ ਖ਼ੁਸ਼ ਕਰਨ ਲਈ ਕਾਹਲੇ ਸਨ। ਆਜ਼ਾਦੀ ਦੀ ਗੱਲ ਕਰਨ ਵਾਲਿਆਂ ਨੂੰ ਉਹ ਪੁਲਿਸ ਤੋਂ ਕੁਟਾਪਾ ਚੜ੍ਹਾ ਦਿੰਦੇ। ਲੰਬੜਦਾਰਾਂ ਤੋਂ ਉਪਰ ਸਫੈਦ ਪੋਸ਼ ਅਤੇ ਜ਼ੈਲਦਾਰਾਂ ਦੀਆਂ ਆਸਾਮੀਆਂ ਵੀ ਬਣਾਈਆਂ। ਪਿੰਡਾਂ ਦੇ ਗਰੀਬ ਮਜ਼ਦੂਰਾਂ ਤੋਂ ਇਹ ਜ਼ਬਰਦਸਤੀ ਵਗਾਰ ਲੈਂਦੇ। ਕਚਹਿਰੀ ਅਤੇ ਥਾਣੇ ਇਹਨਾਂ ਦੀ ਪੂਰੀ ਚਲਦੀ ਸੀ। ਕਰਤਾਰ ਸਿੰਘ ਸਰਾਭਾ ਹੋਰਾਂ ਦੀ ਸ਼ਹੀਦੀ ਤੋਂ ਬਾਅਦ ਇਹ ਲਹਿਰ ਦਬ ਹੀ ਗਈ ਪਰ ਬਹੁਤ ਸਾਰੇ ਗ਼ਦਰੀ ਸਜ਼ਾਵਾਂ ਤੋਂ ਬਚ ਗਏ ਜਿਨ੍ਹਾਂ ਨੇ ਹਥਿਆਰਬੰਦ ਸੰਘਰਸ਼ ਵਿਚ ਹਿੱਸਾ ਨਹੀਂ ਲਿਆ ਸੀ। ਪਰ ਗ਼ਦਰੀਆਂ ਨੂੰ ਫਾਂਸੀਆਂ ਅਤੇ ਕਾਲੇ ਪਾਣੀ ਦੀਆਂ ਸਜ਼ਾਵਾਂ ਅਤੇ ਜਾਇਦਾਦ ਦੀ ਕੁਰਕੀ ਦੀਆਂ ਸਖ਼ਤ ਸਜ਼ਾਵਾਂ ਨੇ ਆਮ ਲੋਕਾਂ ਵਿਚ ਰੋਹ ਤਾਂ ਜ਼ਰੂਰ ਪੈਦਾ ਕੀਤਾ। ਗ਼ਦਰ ਸੰਘਰਸ਼ ਦੀ ਅੱਗ ਸੁਲਘਦੀ ਰਹੀ। ਮਾਰਚ 1921 ਵਿਚ ਹੁਸ਼ਿਆਰਪੁਰ ਵਿਖੇ ਇਕ ਸਿੱਖ ਐਜੂਕੇਸ਼ਨਲ ਕਾਨਫ਼ਰੰਸ ਰੱਖੀ ਗਈ।

ਇਸ ਕਾਨਫ਼ਰੰਸ ਨੂੰ ਰੋਕਣ ਲਈ ਡਿਪਟੀ ਕਮਿਸ਼ਨਰ ਨੇ ਸ਼ਹਿਰ ਵਿਚ ਦਫ਼ਾ 144 ਲਾਗੂ ਕਰ ਦਿੱਤੀ। ਜਿਸ ਅਨੁਸਾਰ ਚਾਰ ਪੰਜ ਵਿਅਕਤੀਆਂ ਦੇ ਇਕ ਥਾਂ ਇਕੱਠੇ ਹੋਣ ਤੇ ਪਾਬੰਦੀ ਸੀ। ਇਸ ਲਈ ਇਹ ਕਾਨਫਰੰਸ ਪਿੰਡ ਪੁਰ ਹੀਰਾਂ ਜੋ ਹੁਸ਼ਿਆਰਪੁਰ ਸ਼ਹਿਰ ਤੋਂ ਇਕ ਮੀਲ ਤੇ ਫਗਵਾੜੇ ਨੂੰ ਜਾਣ ਵਾਲੀ ਸੜਕ 'ਤੇ ਹੈ ਤੇ ਖਾਲਸਾ ਹਾਈ ਸਕੂਲ ਵਿਚ ਆਯੋਜਿਤ

ਕੀਤੀ ਗਈ। ਪ੍ਰਸਿੱਧ ਇਤਿਹਾਸਕਾਰ ਡਾ. ਗੰਡਾ ਸਿੰਘ ਦੀ ਇਹ ਪਿੰਡ ਪੁਰ ਹੀਰਾਂ ਜੰਮਣ ਭੌਂ ਹੈ। ਲੇਖਕ ਨੂੰ ਉਹਨਾਂ ਨਾਲ ਕਈ ਵਾਰੀ ਬੱਸ ਵਿਚ ਸਫ਼ਰ ਕਰਨ ਦਾ ਅਵਸਰ ਪ੍ਰਾਪਤ ਹੋਇਆ ਜਦੋਂ ਡਾ. ਸਾਹਿਬ ਪਟਿਆਲੇ ਸਨ ਅਤੇ ਲੇਖਕ ਨਾਭਾ ਵਿਖੇ ਕੋਆਪ. ਟਰੇਨਿੰਗ ਸੈਂਟਰ ਵਿਚ ਲੈਕਚਰਾਰ ਸੀ। ਮੇਰੀ ਇਤਿਹਾਸ ਵਿਚ ਦਿਲਚਸਪੀ ਦੇਖ ਕੇ ਉਹ ਮੈਨੂੰ ਕਿਹਾ ਕਰਦੇ ਸਨ ਕਿ ਤੁਸੀਂ ਕੁਝ ਲਿਖਿਆ ਕਰੋ ਪਰ ਮੈਨੂੰ ਅਫ਼ਸੋਸ ਹੈ ਕਿ ਸਰਕਾਰੀ ਨੌਕਰੀ ਦੌਰਾਨ ਮੈਂ ਕੁਝ ਖਾਸ ਨਾ ਲਿਖਿਆ। ਡਾ.ਗੰਡਾ ਸਿੰਘ ਜੀ ਨਾਲ ਵੀ ਮੈਂ ਗ਼ਦਰ ਲਹਿਰ ਦੇ ਫੇਲ ਹੋਣ ਦੇ ਕਾਰਨਾਂ ਬਾਰੇ ਪੁੱਛ ਗਿੱਛ ਕਰਦਾ ਰਹਿੰਦਾ ਸੀ। ਉਹਨਾਂ ਨੇ ਸਿੱਟਾ ਕੱਢਿਆ ਕਿ ਬਿਨਾਂ ਕਿਸੇ ਤਿਆਰੀ ਦੇ ਐਡੀ ਵੱਡੀ ਸਲਤਨਤ ਜਿਸ ਵਿਚ ਸੂਰਜ ਕਦੇ ਡੁੱਬਦਾ ਨਹੀਂ ਸੀ, ਨਾਲ ਕੁਝ ਸੈਂਕੜੇ ਗ਼ਦਰੀ ਕਿਵੇਂ ਟੱਕਰ ਲੈ ਸਕਦੇ ਸਨ, ਜਦੋਂ ਕਿ ਹਿੰਦੁਸਤਾਨ ਦੇ ਰਾਜੇ ਮਹਾਰਾਜੇ, ਰਈਸ, ਰਾਏ ਬਹਾਦਰ, ਸਰਦਾਰ ਬਹਾਦਰ, ਜ਼ੈਲਦਾਰ ਅਤੇ ਲੰਬੜਦਾਰ ਸਭ ਅੰਗਰੇਜ਼ ਸਰਕਾਰ ਦੀ ਚਾਪਲੂਸੀ ਕਰਕੇ ਆਪਣਾ ਮਾਣ ਵਧਾ ਰਹੇ ਸਨ। ਡਾ.ਗੰਡਾ ਸਿੰਘ ਹੁਰਾਂ ਦਾ ਕਹਿਣਾ ਸੀ ਕਿ ਲਹਿਰਾਂ ਕਈ ਵਾਰੀ ਵਕਤੀ ਤੌਰ 'ਤੇ ਦਬ ਜਾਂਦੀਆਂ ਹਨ ਪਰ ਉਹਨਾਂ ਦਾ ਬੀਜ ਨਾਸ ਨਹੀਂ ਹੁੰਦਾ। ਸੋ, ਇਹੀ ਗੱਲ ਗ਼ਦਰ ਲਹਿਰ ਤੋਂ ਬਾਅਦ ਉਠੀ ਬੱਬਰ ਅਕਾਲੀ ਲਹਿਰ ਬਾਰੇ ਢੁਕਦੀ ਹੈ ਜਾਂ ਦੂਸਰੇ ਸ਼ਬਦਾਂ ਵਿਚ ਕਹਿ ਸਕਦੇ ਹਾਂ ਕਿ ਗ਼ਦਰ ਲਹਿਰ ਦੇ ਬੀਜ਼ ਤੋਂ ਹੀ ਬੱਬਰ ਲਹਿਰ ਉਪਜੀ। ਇਕ ਗੱਲ ਜੋ ਅੱਜ ਤਕ ਜਾਣ ਬੁਝ ਲੁਕੋਈ ਗਈ ਹੈ ਕਿ ਗ਼ਦਰ ਲਹਿਰ ਵਿਚ ਭਾਗ ਲੈਣ ਵਾਲੇ 99.1% ਪੰਜਾਬੀ ਸਿੱਖ ਸਨ। ਇਹ ਗੱਲ ਮੈਂ ਨਹੀਂ ਲਿਖ ਰਿਹਾ, ਸਚਿੰਦਰ ਲਾਲ ਸਨਿਆਲ ਵਲੋਂ ਲਿਖੇ ਅੰਕੜਿਆਂ 'ਤੇ ਅਧਾਰਿਤ ਹੈ। ਇਹੀ ਇਕ ਕਾਰਨ ਹੈ ਕਿ ਗ਼ਦਰ ਲਹਿਰ ਤੋਂ ਬਾਅਦ ਬੱਬਰ ਅਕਾਲੀ ਲਹਿਰ ਜਿਹੀ ਲਹਿਰ ਬਾਕੀ ਹਿੰਦੁਸਤਾਨ ਵਿਚ ਕਿਉਂ ਨਾ ਉੱਠੀ।

ਬੱਬਰ ਅਕਾਲੀ ਲਹਿਰ ਦੇ ਮੋਢੀਆਂ ਨੇ ਪੁਰ ਹੀਰਾਂ ਵਾਲੀ ਸੰਨ 1921 ਦੀ ਸਿੱਖ ਐਜੂਕੇਸ਼ਨਲ ਕਾਨਫਰੰਸ ਸਮੇਂ ਹੀ ਆਪਣੀ ਵੱਖਰੀ ਮੀਟਿੰਗ ਕਰਕੇ ਸਰਕਾਰ ਦੇ ਝੋਲੀ ਚੁੱਕਾਂ ਨੂੰ ਸੋਧਣ ਦਾ ਮਤਾ ਪਾਸ ਕੀਤਾ। ਬੱਬਰ ਅਕਾਲੀ ਜਥੇ ਵਿਚ ਹਰ ਐਰੇ ਗੈਰੇ ਨੂੰ ਸ਼ਾਮਲ ਨਹੀਂ ਕੀਤਾ ਜਾਂਦਾ ਸੀ। ਹਰ ਇਕ ਬੱਬਰ ਲਈ ਇਹ ਯੋਗਤਾਵਾਂ ਤੈਅ ਕੀਤੀਆਂ ਗਈਆਂ:-

1) ਉਹ ਗੁਰਬਾਣੀ ਦਾ ਨਿਤਨੇਮੀ ਹੋਵੇ।
2) ਆਪਣੀ ਪਾਰਟੀ ਦੇ ਮੈਂਬਰ ਦੀ ਵਿਰੋਧਤਾ ਕਰਨ ਵਾਲਾ ਨਾ ਹੋਵੇ।
3) ਕਿਸੇ ਇਸਤਰੀ ਦੀ ਇੱਜ਼ਤ ਨੂੰ ਹੱਥ ਨਾ ਪਾਵੇ ਜਦੋਂ ਕੋਈ ਐਕਸ਼ਨ ਕਰੇ।
4) ਵਾਰਦਾਤ ਸਮੇਂ ਜਥੇਦਾਰ ਦੀ ਆਗਿਆ ਤੋਂ ਬਿਨਾਂ ਕੋਈ ਚੀਜ਼ ਨਹੀਂ ਚੁੱਕੇਗਾ। ਆਮ ਤੌਰ 'ਤੇ ਜਥੇਦਾਰ ਨਕਦੀ ਅਤੇ ਗਹਿਣੇ ਚੁੱਕਣ ਲਈ ਹੀ ਆਖਦੇ।
5) ਜਥੇਦਾਰ ਅਤੇ ਪਾਰਟੀ ਦੇ ਨਿਯਮਾਂ ਦੀ ਹਰ ਸਮੇਂ ਪਾਲਣਾ ਕਰਨਾ।
6) ਬੱਬਰ ਅਕਾਲੀ ਕਿਸੇ ਜਾਤ ਪਾਤ ਨਾਲ ਵਿਤਕਰਾ ਨਹੀਂ ਕਰੇਗਾ।
7) ਹਥਿਆਰ ਚਲਾਉਣਾ ਜਾਣਨ ਵਾਲਿਆਂ ਨੂੰ ਤਰਜੀਹ ਦਿੱਤੀ ਜਾਵੇਗੀ।
8) ਜਥੇਦਾਰ ਨੂੰ ਯਕੀਨ ਦੁਆਉਣਾ ਪਵੇਗਾ ਕਿ ਉਹ ਪਾਰਟੀ ਨਾਲ ਗੱਦਾਰੀ ਨਹੀਂ ਕਰੇਗਾ।

ਭਾਵੇਂ ਬੱਬਰ ਅਕਾਲੀ ਪਾਰਟੀ ਦੇ ਨਿਯਮਾਂ ਦੀ ਪਾਲਣਾ ਕਰਨ ਵਾਲੇ ਹੀ ਭਰਤੀ ਕੀਤੇ ਗਏ ਪਰ ਅਨੂਪ ਸਿੰਘ ਮਾਣਕੋ ਅਤੇ ਵਤਨ ਸਿੰਘ ਪੰਡੋਰੀ ਨਿੱਜਰਾਂ ਜਿਹੇ ਗੱਦਾਰਾਂ ਨੇ ਸਰਕਾਰ ਵਲੋਂ ਰੱਖੇ ਇਨਾਮਾਂ ਦੇ ਲਾਲਚ ਵਿਚ ਆ ਕੇ ਲਹਿਰ ਨੂੰ ਬਹੁਤ ਭਾਰੀ ਸੱਟ ਮਾਰੀ। ਅਨੂਪ ਸਿੰਘ ਮਾਣਕੋ ਨੇ ਘੁੜਿਆਲ ਦੇ ਸੂਬੇਦਾਰ ਗੇਂਦਾ ਸਿੰਘ ਦੇ ਕਤਲ ਦੀ ਵਾਰਦਾਤ ਵਿਚ ਹਿੱਸਾ

ਲਿਆ ਸੀ। ਜਦੋਂ ਬੱਬਰਾਂ ਨੇ ਅਨੂਪ ਸਿੰਘ ਨੂੰ ਸੋਧਿਆ ਤਾਂ ਸੂਬੇਦਾਰ ਗੇਂਦਾ ਸਿੰਘ ਘੁੜਿਆਲ ਦੀ ਘਰਵਾਲੀ ਨੇ ਖ਼ੁਸ਼ੀ ਵਿਚ ਲੱਡੂ ਵੰਡੇ ਸਨ ਕਿ ਅੱਜ ਮੇਰੇ ਪਤੀ ਦਾ ਕਾਤਲ ਮਾਰਿਆ ਗਿਆ ਹੈ। ਇਸੇ ਤਰ੍ਹਾਂ ਵਤਨ ਸਿੰਘ ਝੀਰ ਪੰਡੋਰੀ ਨਿੱਜਰਾਂ ਨੇ ਵੀ ਕਈ ਕਤਲ ਦੀਆਂ ਵਾਰਦਾਤਾਂ ਵਿਚ ਹਿੱਸਾ ਲਿਆ ਸੀ। ਆਪਣੇ ਭਰਾਵਾਂ ਦੇ ਕਹਿਣ 'ਤੇ ਉਹ ਵਾਅਦਾ ਮੁਆਫ ਬਣ ਗਿਆ। ਉਸ ਨੇ ਸਾਰੀਆਂ ਵਾਰਦਾਤਾਂ ਵਿਚ ਹਿੱਸਾ ਲੈਣ ਵਾਲੇ ਬੱਬਰਾਂ ਦੇ ਪਤੇ ਪੁਲਿਸ ਨੂੰ ਦੱਸ ਦਿੱਤੇ। ਬੱਬਰਾਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਇਕ ਚਿੱਠੀ ਦੇ ਬੱਬਰ ਵਤਨ ਸਿੰਘ ਪੰਡੋਰੀ ਨਿੱਜਰਾਂ ਨੂੰ ਭੇਜਿਆ ਸੀ ਕਿ ਗੁਰੂ ਕੇ ਬਾਗ ਵਿਚ ਸ਼ਾਂਤਮਈ ਜਥੇ ਭੇਜਣ ਦੀ ਬਜਾਏ ਹਥਿਆਰਬੰਦ ਸੰਘਰਸ਼ ਸ਼ੁਰੂ ਕੀਤਾ ਜਾਵੇ ਪਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਹਥਿਆਰਬੰਦ ਸੰਘਰਸ਼ ਛੱਡ ਦੇਣ ਲਈ ਬੱਬਰਾਂ ਨੂੰ ਆਖਿਆ ਅਤੇ ਆਪਣੇ ਆਪ ਨੂੰ ਬੱਬਰਾਂ ਦੀਆਂ ਕਾਰਵਾਈਆਂ ਤੋਂ ਹਰ ਤਰ੍ਹਾਂ ਪਰ੍ਹੇ ਰੱਖਿਆ।

ਗ਼ਦਰ ਲਹਿਰ ਦਾ ਇਕ ਪ੍ਰਭਾਵ ਬੱਬਰ ਅਕਾਲੀ ਲਹਿਰ ਤੇ ਪਰਚਾਰ ਲਈ ਅਖਬਾਰ ਕੱਢਣ ਦਾ ਸੀ। ਜਿਸ ਤਰ੍ਹਾਂ ਗਦਰ ਲਹਿਰ ਦਾ ਰਜਿਸਟਰਡ ਨਾਂਅ ਇੰਡੀਅਨ ਐਸੋਸੀਏਸ਼ਨ ਆਫ਼ ਪੈਸਿਫਿਕ ਕੌਂਸਲ ਸੀ। ਗ਼ਦਰ ਅਖਬਾਰ ਦੇ ਪਰਚਾਰ ਨੇ ਅੰਗਰੇਜ਼ ਸਰਕਾਰ ਨੂੰ ਹੱਥਾਂ ਪੈਰਾਂ ਦੀ ਪਾ ਦਿੱਤੀ। ਗ਼ਦਰ ਗੂੰਜ ਦੀਆਂ ਕਵਿਤਾਵਾਂ ਲੋਕਾਂ ਦੀ ਜ਼ੁਬਾਨ 'ਤੇ ਚੜ੍ਹ ਗਈਆਂ। ਲੁਧਿਆਣਾ ਸਕੂਲ ਦੇ ਕਈ ਵਿਦਿਆਰਥੀਆਂ ਨੂੰ ਗ਼ਦਰ ਗੂੰਜ ਦੀਆਂ ਕਵਿਤਾਵਾਂ ਦੀਆਂ ਨਕਲਾਂ ਹੱਥਾਂ ਨਾਲ ਲਿਖ ਕੇ ਵੰਡਣ ਕਰਕੇ ਮੁਕੱਦਮਾ ਚਲਾਇਆ ਗਿਆ। ਬੱਬਰਾਂ ਨੇ ਵੀ ਆਪਣਾ ਪਰਚਾ ਸ਼ੁਰੂ ਕਰਨ ਦਾ ਫੈਸਲਾ ਕੀਤਾ ਜਿਸ ਵਾਸਤੇ ਮਾਇਆ ਦੇਣ ਵਾਲੇ ਦਾਨੀ ਤਾਂ ਹੈ ਨਹੀਂ ਸਨ ਇਸ ਲਈ ਬੱਬਰਾਂ ਨੇ ਅਮੀਰ ਝੋਲੀ ਚੁੱਕਾਂ ਨੂੰ ਲੁੱਟ ਕੇ ਡੁਪਲੀਕੇਟਰ ਖਰੀਦਣ ਦੀ ਯੋਜਨਾ ਬਣਾਈ। 3 ਜੁਲਾਈ ਸੰਨ 1922 ਨੂੰ ਪਿੰਡ ਬਿਛੋੜੀ ਦੇ ਕਾਕੇ ਲੰਬੜਦਾਰ ਤੋਂ ਸਰਕਾਰੀ ਮਾਮਲੇ ਦੇ 575 ਰੁਪਏ ਲੁੱਟੇ। ਇਸ ਨਾਲ ਇਕ ਮਸ਼ੀਨ ਖਰੀਦੀ ਗਈ ਜਿਸ ਨਾਲ 22 ਅਗਸਤ 1922 ਨੂੰ 'ਬੱਬਰ ਅਕਾਲੀ ਦੁਆਬਾ' ਨਾਂਅ ਦਾ ਪਹਿਲਾਂ ਪਰਚਾਂ ਕੱਢਿਆ ਗਿਆ। ਇਹ ਇਕ ਸਟੈਂਸਲ ਤੇ ਹੱਥ ਨਾਲ ਲਿਖ ਕੇ ਡੁਪਲੀਕੇਟਰ ਨੂੰ ਹੱਥਾਂ ਨਾਲ ਚਲਾ ਕੇ ਛਾਪਿਆ ਗਿਆ। ਇਸ ਤੋਂ ਵੱਧ ਗ਼ਦਰ ਲਹਿਰ ਦੇ ਬੱਬਰ ਅਕਾਲੀ ਲਹਿਰ 'ਤੇ ਪ੍ਰਭਾਵ ਬਾਰੇ ਕੀ ਲਿਖੀਏ ? ਇਹ ਪਰਚਾ ਕੁਲ ਗਿਣਤੀ ਵਿਚ ਹੀ ਛਾਪਿਆ ਜਾਂਦਾ। ਪਿੰਡਾਂ ਦੀਆਂ ਸੱਥਾਂ ਵਿਚ ਇਕ ਬੰਦਾ ਖੜ੍ਹਾ ਹੋ ਕੇ ਹਾਜ਼ਰ ਇਕੱਠ ਨੂੰ ਇਹ ਪੜ੍ਹ ਕੇ ਸੁਣਾਉਂਦਾ। ਯੋਗ ਥਾਵਾਂ 'ਤੇ ਇਹ ਪਰਚੇ ਕੰਧਾਂ 'ਤੇ ਚਿਪਕਾਏ ਵੀ ਜਾਂਦੇ। ਪਰ ਝੋਲੀ ਚੁੱਕ ਤੁਰੰਤ ਕੰਧਾਂ ਤੋਂ ਲਾਹ ਕੇ ਪੁਲਿਸ ਨੂੰ ਪਹੁੰਚਾਉਣਾ ਆਪਣਾ ਫਰਜ਼ ਸਮਝਦੇ। ਕੰਧਾਂ ਤੋਂ ਲਾਹੇ ਪਰਚੇ ਪੁਲਿਸ ਨੇ ਬੱਬਰਾਂ ਵਿਰੁੱਧ ਅਦਾਲਤ ਵਿਚ ਪੇਸ਼ ਕੀਤੇ।

ਬੱਬਰ ਲਹਿਰ ਸ਼ੁਰੂ ਹੋਣ ਸਮੇਂ ਸਾਰੇ ਬੱਬਰ ਇਕ ਦੂਜੇ ਤੋਂ ਵਾਕਫ਼ ਹੀ ਨਹੀਂ ਸਨ। ਬੱਬਰ ਕਿਸ਼ਨ ਸਿੰਘ ਗੜਗੱਜ ਪਿੰਡ ਬਿਨਿੰਗ (ਨੇੜੇ ਜਲੰਧਰ ਛਾਉਣੀ) ਦਾ ਚੱਕਰਵਰਤੀ ਜਥਾ ਜਲੰਧਰ ਤੋਂ ਹੁਸ਼ਿਆਰਪੁਰ ਵਲ ਦੇ ਇਲਾਕੇ ਵਿਚ ਕਾਰਵਾਈਆਂ ਕਰਦਾ ਅਤੇ ਬੱਬਰ ਕਰਮ ਸਿੰਘ ਦੌਲਤਪੁਰ ਦਾ ਜਥਾ ਨਵਾਂ ਸ਼ਹਿਰ ਅਤੇ ਗੜ੍ਹਸ਼ੰਕਰ ਦੇ ਇਲਾਕੇ ਵਿਚ ਕਾਰਵਾਈਆਂ ਕਰਦਾ ਸੀ। ਬੱਬਰ ਕਰਮ ਸਿੰਘ ਝਿੰਗੜ ਨੇ ਉੱਦਮ ਕਰਕੇ ਦੋਨਾਂ ਜਥਿਆਂ ਦਾ ਮੇਲ ਕਰਵਾ ਦਿੱਤਾ ਅਤੇ ਫੇਰ ਸਾਰੇ ਦੁਆਬੇ ਵਿਚ ਇਕ ਹੀ ਬੱਬਰ ਅਕਾਲੀ ਜਥਾ ਕਾਰਵਾਈਆਂ ਕਰਦਾ ਰਿਹਾ। ਬੱਬਰ ਕਰਮ ਸਿੰਘ ਦੌਲਤਪੁਰ ਗ਼ਦਰ ਲਹਿਰ ਤੋਂ ਪ੍ਰਭਾਵਿਤ ਹੋ ਕੇ ਸੰਨ 1914 ਵਿਚ ਪੰਜਾਬ ਪਰਤੇ ਸਨ। ਕਈ ਸਾਲ ਜੂਹ ਬੰਦ ਰਹੇ। ਸੰਨ 1921 ਵਿਚ ਨਨਕਾਣਾ ਸਾਹਿਬ ਜਾ ਕੇ ਅੰਮ੍ਰਿਤ ਛਕਿਆ। ਬੱਬਰਾਂ ਨੇ ਆਪਣੀ ਪ੍ਰੈੱਸ ਜਿਸ ਨਾਲ ਅੰਗਰੇਜ਼ ਸਰਕਾਰ ਵਿਰੁੱਧ ਪ੍ਰਚਾਰ ਕੀਤਾ ਜਾਂਦਾ ਸੀ, ਦਾ ਪਹਿਲਾ ਨਾਂਅ ਸਫਰੀ ਪ੍ਰੈਸ ਅਤੇ ਫਿਰ ਉਡਾਰੂ ਪ੍ਰੈਸ ਰੱਖਿਆ। ਇਹ

ਡੁਪਲੀਕੇਟਿੰਗ ਮਸ਼ੀਨ ਘੋੜੀ 'ਤੇ ਰੱਖ ਕੇ ਗਾਹੇ ਬਗਾਹੇ ਹੋਰ ਤੋਂ ਹੋਰ ਟਿਕਾਣੇ ਪਹੁੰਚਾਉਂਦੇ। ਕਦੇ ਇਹ ਪਿੰਡ ਰਾਜੋਵਾਲ, ਕਦੇ ਫਤੇਹਪੁਰ ਕੋਠੀ, ਕਦੇ ਕਿਸੇ ਹੋਰ ਪਿੰਡ ਲੈ ਜਾਂਦੇ। ਬੱਬਰਾਂ ਨੇ ਕੁਝ ਕੁ ਨਾਮੀਂ ਝੋਲੀ ਚੁੱਕ ਜ਼ੈਲਦਾਰ ਰਾਣੀ ਥੂਹਾ, ਗੇਂਦਾ ਸਿੰਘ ਸੂਬੇਦਾਰ ਘੁੜਿਆਲ, ਨੰਗਲ ਸ਼ਾਮਾ ਦੇ ਬੂਟਾ ਸਿੰਘ ਲੰਬੜਦਾਰ ਦੇ ਕਤਲ ਕਰਕੇ ਦੁਆਬੇ ਵਿਚ ਅੰਗਰੇਜ਼ ਸਰਕਾਰ ਦੀ ਮਸ਼ੀਨਰੀ ਫੇਲ ਕਰ ਦਿੱਤੀ। ਪਿੰਡਾਂ ਦੇ ਲੰਬੜਦਾਰ, ਜ਼ੈਲਦਾਰ, ਪਟਵਾਰੀ ਆਦਿ ਸਰਕਾਰੀ ਮਸ਼ੀਨਰੀ ਦੇ ਅਹਿਮ ਪੁਰਜ਼ੇ ਸਨ। ਉਹ ਐਨੇ ਭੈਭੀਤ ਹੋ ਗਏ ਕਿ ਬੱਬਰਾਂ ਵਿਰੁੱਧ ਜ਼ੁਬਾਨ ਖੋਲ੍ਹਣ ਤੋਂ ਵੀ ਡਰਦੇ। ਡਿਪਟੀ ਕਮਿਸ਼ਨਰ ਜਲੰਧਰ ਨੇ ਗਵਰਨਰ ਨੂੰ ਲਿਖਿਆ ਕਿ ਜ਼ੈਲਦਾਰ ਜਾਂ ਲੰਬੜਦਾਰ ਪਹਿਲਾਂ ਮੇਰੀ ਕੋਠੀ ਆ ਕੇ ਖੁੱਲ ਕੇ ਗੱਲਾਂ ਕਰਿਆ ਕਰਦੇ ਸਨ ਪਰ ਹੁਣ ਸਹਿਮੇ ਹੋਏ ਆਉਂਦੇ ਹਨ ਤੇ ਪਹਿਲਾਂ ਆਲਾ ਦੁਆਲਾ ਦੇਖ ਕੇ ਮੇਰੇ ਕੰਨ ਵਿਚ ਖਬਰਾਂ ਦਸਦੇ ਹਨ ਕਿ ਕੋਈ ਹੋਰ ਨਾ ਸੁਣ ਲਵੇ। ਸਰਕਾਰ ਨੇ ਦੋ ਸੌ ਘੋੜਸਵਾਰਾਂ ਦੀ ਇਕ ਸਪੈਸ਼ਲ ਪੁਲਸ ਫੋਰਸ ਡਿਪਟੀ ਕਮਿਸ਼ਨਰ ਜਲੰਧਰ ਦੀ ਕਮਾਨ ਹੇਠ ਨਿਯੁਕਤ ਕਰ ਦਿੱਤੀ। ਇਸ ਵਿਚ ਤਕਰੀਬਨ ਸਾਰੇ ਹੀ ਮੁਸਲਮਾਨ ਸਨ ਤੇ ਇਹ ਪਿੰਡਾਂ ਵਿਚ ਗਸ਼ਤ ਕਰਦੇ ਸਮੇਂ ਐਵੇਂ ਲੋਕਾਂ ਨੂੰ ਤੰਗ ਪਰੇਸ਼ਾਨ ਕਰਦੇ ਸਨ। ਲੋਕਾਂ ਦੀ ਹਮਦਰਦੀ ਬੱਬਰਾਂ ਨਾਲ ਸੀ ਤੇ ਬੱਬਰ ਇਕ ਰਾਤ ਤੋਂ ਵੱਧ ਕਿਸੇ ਵੀ ਇਕ ਟਿਕਾਣੇ 'ਤੇ ਨਹੀਂ ਠਹਿਰਦੇ ਸਨ। ਦੁਆਬੇ ਦੀ ਅੱਧੀ ਕੁ ਜ਼ਮੀਨ ਉਸ ਸਮੇਂ ਬੇਆਬਾਦ ਪਈ ਸੀ ਜਿਸ ਵਿਚ ਝੁਝੇ, ਨੜੇ ਅਤੇ ਦਰਖਤਾਂ ਦੀਆਂ ਝਿੜੀਆਂ ਸਨ, ਜੋ ਬੱਬਰਾਂ ਦੀਆਂ ਚੰਗੀਆਂ ਛੁਪਣਗਾਹਾਂ ਸਨ। ਕਈ ਵਾਰੀ ਬੱਬਰ ਵਾਰਦਾਤ ਕਰਕੇ ਸ਼ਿਕਾਰੀਆਂ ਦੇ ਭੇਸ ਵਿਚ ਸ਼ਿਵਾਲਕ ਦੇ ਕੰਢੀ ਏਰੀਏ ਜੇਜੋ ਤੋਂ ਨੰਗਲ ਵਲ ਨੂੰ ਸੰਤੋਖਗੜ੍ਹ ਵਗੈਰਾ ਵਲ ਨਿਕਲ ਜਾਂਦੇ। ਰੋਟੀ-ਪਾਣੀ ਦੀ ਸੇਵਾ ਪਿੰਡਾਂ ਦੇ ਲੋਕ ਕਰ ਦਿੰਦੇ।

ਝੋਲੀ ਚੁੱਕਾਂ ਵਿਚੋਂ ਪਿੰਡ ਢੱਡਾ ਫਤਹਿ ਸਿੰਘ (ਜ਼ਿਲ੍ਹਾ ਹੁਸ਼ਿਆਰਪੁਰ) ਦੇ ਲਾਭ ਸਿੰਘ ਨੇ ਆਪਣੇ ਜਵਾਈ ਕਾਬਲ ਸਿੰਘ ਦੇ ਰਾਹੀਂ ਬੱਬਰ ਕਿਸ਼ਨ ਸਿੰਘ ਗੜਗੱਜ ਨੂੰ ਆਪਣੇ ਘਰ ਬੁਲਾ ਕੇ ਗ੍ਰਿਫ਼ਤਾਰ ਕਰਵਾ ਦਿੱਤਾ। ਇਹ ਕਾਬਲ ਸਿੰਘ, ਬੱਬਰ ਕਿਸ਼ਨ ਸਿੰਘ ਗੜਗੱਜ ਦੇ ਚਾਚੇ ਦਾ ਪੁੱਤਰ ਸੀ। ਝੋਲੀ ਚੁੱਕ ਲਾਭ ਸਿੰਘ ਨੂੰ ਮਾਰਨ ਦੀਆਂ ਬੱਬਰਾਂ ਨੇ ਤਿੰਨ ਵਾਰ ਕੋਸ਼ਿਸ਼ਾਂ ਕੀਤੀਆਂ ਪਰ ਕਾਮਯਾਬ ਨਾ ਹੋਏ। ਬੱਬਰ ਕਿਸ਼ਨ ਸਿੰਘ ਗੜਗੱਜ ਜਦੋਂ ਸਟੇਜਾਂ ਤੋਂ ਤਕਰੀਰਾਂ ਕਰਦਾ ਤਾਂ ਮੁਰਦਾ ਰੂਹਾਂ ਵਿਚ ਜਾਨ ਪਾ ਦਿੰਦਾ। ਉਸ ਦੀ ਗ੍ਰਿਫ਼ਤਾਰੀ ਨਾਲ ਲਹਿਰ ਨੂੰ ਇਕ ਵੱਡੀ ਸੱਟ ਵੱਜੀ। ਬੱਬਰ ਕਰਮ ਸਿੰਘ ਹੋਰੀਂ ਆਪਣੇ ਜਥੇ ਸਮੇਤ ਪਿੰਡੋਂ ਬਾਹਰ ਠਹਿਰੇ ਹੋਏ ਸਨ। ਉਸ ਰਾਤ ਉਹਨਾਂ ਨੇ ਪਿੰਡ ਬਬੇਲੀ ਵਿਚ ਠਹਿਰਨਾ ਸੀ। ਗੱਦਾਰ ਅਨੂਪ ਸਿੰਘ ਦੇ ਚੇਹਰੇ ਦੇ ਹਾਵ ਭਾਵ ਤੋਂ ਬੱਬਰ ਧੰਨਾ ਸਿੰਘ ਬਹਿਬਲਪੁਰ ਨੂੰ ਕੁਝ ਸ਼ੱਕ ਹੋਇਆ ਤੇ ਜਦੋਂ ਅਨੂਪ ਸਿੰਘ ਨੇ ਨਾਲ ਜਾਣ ਤੋਂ ਬਹਾਨਾ ਬਣਾਇਆ ਕਿ ਮੈਨੂੰ ਮਰੋੜ ਲੱਗੀਆਂ ਹੋਈਆਂ ਹਨ ਤੇ ਬਾਹਰ ਖੇਤਾਂ ਨੂੰ ਜਾਣਾ ਪੈਂਦਾ ਹੈ, ਮੈਨੂੰ ਇਥੇ ਡੁਮੇਲੀ ਹੀ ਰਹਿਣ ਦਿਓ ਮੈਂ ਆਪਣੀ ਭੂਆ ਦੇ ਘਰ ਰਹਿ ਲਵਾਂਗਾ। ਜਦੋਂ ਤੁਰਨ ਲੱਗੇ ਤਾਂ ਬੱਬਰ ਧੰਨਾ ਸਿੰਘ ਨੇ ਬੱਬਰ ਕਰਮ ਸਿੰਘ ਨੂੰ ਕਿਹਾ ਕਿ ਜਥੇਦਾਰ ਜੀ ਮੈਨੂੰ ਦਾਲ ਵਿਚ ਕੁਝ ਕਾਲਾ ਨਜ਼ਰ ਆਉਂਦਾ ਹੈ ਤੇ ਇਹ ਅਨੂਪ ਸਿੰਘ ਅੱਜ ਕੋਈ ਕਾਰਾ ਕਰੇਗਾ। ਬੱਬਰ ਕਰਮ ਸਿੰਘ ਬੋਲੇ, "ਤੂੰ ਤੇ ਐਵੇਂ ਸ਼ੱਕ ਕਰਦਾ ਏਂ, ਅਨੂਪ ਸਿੰਘ ਨੇ ਗੁਰੂ ਗ੍ਰੰਥ ਸਾਹਿਬ ਦੀ ਹਾਜ਼ਰੀ ਵਿਚ ਕਸਮ ਖਾ ਕੇ ਜਥੇ ਦਾ ਵਫ਼ਾਦਾਰ ਰਹਿਣ ਅਤੇ ਆਪਣਾ ਧਰਮ-ਪਿਉ ਸਮਝਣ ਦਾ ਪ੍ਰਣ ਲਿਆ ਹੈ। ਉਹ ਸਾਡੇ ਨਾਲ ਧੋਖਾ ਨਹੀਂ ਕਰੇਗਾ।" ਬੱਬਰ ਧੰਨਾ ਸਿੰਘ ਨੇ ਫੇਰ ਕਿਹਾ ਕਿ ਅੱਜ ਦੀ ਰਾਤ ਅਨੂਪ ਸਿੰਘ ਨੂੰ ਦੱਸੇ ਟਿਕਾਣੇ ਭਾਵ ਬਬੇਲੀ ਨਾ ਜਾਈਏ ਪਰ ਬੱਬਰ ਕਰਮ ਸਿੰਘ ਨੇ ਕਿਹਾ ਕੁਝ ਨਹੀਂ ਹੁੰਦਾ। ਜਦੋਂ ਉਹ ਅਤੇ ਬਾਕੀ ਸਾਥੀ ਤੁਰ ਪਏ ਤਾਂ ਬੱਬਰ ਧੰਨਾ ਸਿੰਘ ਨੇ ਦਲੀਪੇ ਧਾਮੀਆ ਨੂੰ ਬਾਹੋਂ ਫੜ ਕੇ ਕਿਹਾ, "ਚਲ, ਆਪਾਂ ਦੋਵੇਂ ਅਜ ਕਿਸੇ ਹੋਰ ਥਾਂ ਚਲਦੇ ਹਾਂ, ਇਹਨਾਂ ਦਾ ਧਰਮ ਪੁੱਤਰ ਇਹਨਾਂ ਨੂੰ

ਜ਼ਰੂਰ ਅੱਜ ਧਰਮ ਰਾਜ ਕੋਲ ਪਹੁੰਚਾਵੇਗਾ।" ਸੋ, ਇਸੇ ਤਰ੍ਹਾਂ ਹੋਇਆ। ਅਨੂਪ ਸਿੰਘ ਨੇ ਪਿੰਡ ਮਾਣਕੋ ਜੋ ਡੁਮੇਲੀ ਤੋਂ ਛੇ ਕੁ ਮੀਲ ਉੱਤਰ ਵਲ ਹੈ, ਬੱਬਰਾਂ ਦੇ ਬਬੇਲੀ ਠਹਿਰਣ ਬਾਰੇ ਆਪਣੇ ਚਾਚੇ ਤੇ ਪੁੱਤ ਕੇਵਲ ਸਿੰਘ ਜੋ ਡੁਮੇਲੀ ਹੀ ਆਪਣੇ ਹਮ-ਜਮਾਤੀ ਕਾਲਜ ਪੜ੍ਹ ਦੇ ਦੋਸਤ ਨਰੰਜਣ ਸਿੰਘ ਡੁਮੇਲੀ ਕੋਲ ਆਇਆ ਸੀ, ਸੁਨੇਹਾ ਆਪਣੇ ਚਾਚੇ ਬੋਘ ਸਿੰਘ ਨੂੰ ਭੇਜ ਦਿੱਤਾ। ਇਹ ਬੋਘ ਸਿੰਘ ਪੁਲਿਸ ਦੀ ਸੀ.ਆਈ.ਡੀ. ਵਿਚ ਸੀ ਤੇ ਉਹ ਅੱਧੀ ਰਾਤ ਨੂੰ ਜਲੰਧਰ ਪਹੁੰਚ ਗਿਆ ਅਤੇ ਪੁਲਿਸ ਦੇ ਅਫ਼ਸਰ ਮਿਸਟਰ ਸਮਿਥ ਨੂੰ ਜਾਂ ਖ਼ਬਰ ਦਿੱਤੀ। ਜਿਸ ਨੇ ਤੜਕੇ ਹੀ ਡਿਪਟੀ ਕਮਿਸ਼ਨਰ ਜਲੰਧਰ ਨੂੰ ਸੁੱਤੇ ਪਏ ਨੂੰ ਜਗਾਇਆ। ਉਸਨੇ ਰਸਾਲੇ ਦੇ ਕਰਨਲ ਨੂੰ ਬਬੇਲੀ ਘੇਰਨ ਦਾ ਹੁਕਮ ਦੇ ਦਿੱਤਾ ਅਤੇ ਨਾਲੇ ਹੀ ਰਿਆਸਤ ਕਪੂਰਥਲਾ ਦੇ ਦੀਵਾਨ ਦੁਰਗਾਦਾਸ ਨੂੰ ਵੀ ਮੌਕੇ 'ਤੇ ਪਹੁੰਚਣ ਦਾ ਹੁਕਮ ਦਿੱਤਾ। ਬਬੇਲੀ ਭਾਵੇਂ ਰਿਆਸਤ ਕਪੂਰਥਲਾ ਦਾ ਪਿੰਡ ਸੀ ਤੇ ਮਹਾਰਾਜਾ ਕਪੂਰਥਲਾ ਜਲੰਧਰ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਤੋਂ ਵੀ ਡਰਦਾ ਸੀ। ਗੱਦਾਰ ਅਨੂਪ ਸਿੰਘ ਤੜਕੇ ਹੀ ਬਬੇਲੀ ਜਾ ਪੁੱਜਾ। ਬੱਬਰ ਅਜੇ ਸੁੱਤੇ ਪਏ ਸਨ। ਉਸਨੇ ਬੱਬਰ ਕਰਮ ਸਿੰਘ ਦਾ ਝੋਲਾ ਖਿਸਕਾ ਲਿਆ ਜਿਸ ਵਿਚ ਦੋ ਬੰਬ ਸਨ ਤੇ ਉਦੈ ਸਿੰਘ ਦੀ ਸ਼ਾਟ ਗੰਨ ਵੀ ਖਰਾਬ ਕਰ ਦਿੱਤੀ। ਬੱਬਰ ਕਰਮ ਸਿੰਘ ਇਕ ਬੰਦੂਕ ਆਪਣੀ ਛਾਤੀ ਨਾਲ ਲਾ ਕੇ ਸੁੱਤਾ ਪਿਆ ਸੀ ਜੋ ਇਹ ਗਦਾਰ ਖਿਸਕਾ ਨਾ ਸਕਿਆ। ਬੱਬਰਾਂ ਨੇ ਉੱਠ ਕੇ ਦੇਖਿਆ ਕਿ ਉਹ ਘੇਰੇ ਗਏ ਹਨ ਤਾਂ ਉਹ ਪਿੰਡੋਂ ਬਾਹਰ ਗੁਰਦੁਆਰਾ ਸਾਹਿਬ ਵਲ ਨੂੰ ਦੌੜ ਪਏ ਜੋ ਚੋ ਦੇ ਦੂਜੇ ਪਾਸੇ ਸੀ। ਬੱਬਰਾਂ ਕੋਲ ਕਿਰਪਾਨਾਂ ਹੀ ਸਨ। ਬੱਬਰ ਕਰਮ ਸਿੰਘ ਨੇ ਆਪਣੀ ਬੰਦੂਕ ਨਾਲ ਮਿਸਟਰ ਸਮਿਥ 'ਤੇ ਫਾਇਰ ਕੀਤਾ ਪਰ ਗੋਲੀ ਉਸਨੂੰ ਨਾ ਲੱਗੀ ਤੇ ਉਸਨੇ ਆਪਣੀ 303 ਪੱਕੀ ਰਾਈਫਲ ਨਾਲ ਗੋਲੀ ਚਲਾਈ ਜੋ ਬੱਬਰ ਕਰਮ ਸਿੰਘ ਦੇ ਮੱਥੇ ਵਿਚ ਲੱਗੀ। ਚਾਰੇ ਬੱਬਰ ਜੋ ਇਥੇ ਸ਼ਹੀਦ ਹੋਏ, ਉਹ ਸਨ: ਬੱਬਰ ਕਰਮ ਸਿੰਘ ਦੌਲਤਪੁਰ, ਬਿਸ਼ਨ ਸਿੰਘ ਮਾਂਗਟਾਂ, ਮਹਿੰਦਰ ਸਿੰਘ ਪੰਡੋਰੀ, ਗੰਗਾ ਸਿੰਘ ਅਤੇ ਉਦੈ ਸਿੰਘ ਰਾਮਗੜ੍ਹ ਝੁੰਗੀਆਂ। ਇਕ ਸਾਕਾ 1 ਸਤੰਬਰ 1923 ਨੂੰ ਵਾਪਰਿਆ ਤੇ ਇਸ ਨਾਲ ਬੱਬਰ ਅਕਾਲੀ ਲਹਿਰ ਦਾ ਲੱਕ ਟੁੱਟ ਗਿਆ। ਹੁਣ ਧੰਨਾ ਸਿੰਘ ਬਹਿਬਲਪੁਰ ਅਤੇ ਦਲੀਪਾ ਧਾਮੀਆ ਨੂੰ ਗ੍ਰਿਫਤਾਰ ਕਰਾਉਣ ਲਈ ਗ਼ਦਰ ਲਹਿਰ ਦਾ ਵਿਲੇਨ (ਖਲਨਾਇਕ) ਬੇਲਾ ਸਿੰਘ ਜਿਆਣ ਵੀ ਵੈਨਕੂਵਰ ਤੋਂ ਪੰਜਾਬ ਆ ਢੁੱਕਾ ਸੀ। ਧੰਨਾ ਸਿੰਘ ਦੇ ਉਸਦੇ ਪਿੰਡ ਦੇ ਨੰਬਰਦਾਰ ਹਜਾਰਾ ਸਿੰਘ ਨੇ ਵਾਰੰਟ ਜਾਰੀ ਕਰਵਾ ਰੱਖੇ ਸਨ। ਉਹ ਵਾਰੰਟ ਕੈਂਸਲ ਕਰਾਉਣ ਲਈ ਧੰਨਾ ਸਿੰਘ ਨੇ ਬੇਲਾ ਸਿੰਘ ਦੇ ਕਿਸੇ ਰਿਸ਼ਤੇਦਾਰ ਰਾਹੀਂ ਉਸ ਤਕ ਪਹੁੰਚ ਕੀਤੀ। ਬੇਲਾ ਸਿੰਘ ਕਨੇਡਾ ਦੀ ਤਰ੍ਹਾਂ ਇਥੇ ਦੇ ਪੁਲਿਸ ਅਫ਼ਸਰਾਂ ਨਾਲ ਮੇਲ ਮਿਲਾਪ ਰਖਦਾ ਸੀ। ਬੇਲਾ ਸਿੰਘ ਦੇ ਭਰਾ ਜੁਆਲਾ ਸਿੰਘ ਨੇ ਧੰਨਾ ਸਿੰਘ ਨੂੰ ਯਕੀਨ ਦੁਆਇਆ ਕਿ ਮੈਂ ਅਤੇ ਮੇਰਾ ਭਰਾ ਬੱਬਰਾਂ ਦੀ ਹਰ ਤਰ੍ਹਾਂ ਮਦਦ ਕਰਾਂਗੇ ਤੇ ਜਿਆਣ ਦੇ ਗੁਰਦੁਆਰੇ ਸਵਾ ਪੰਜ ਰੁਪਏ ਦੀ ਦੇਗ ਕਰਵਾ ਕੇ ਸੰਤ ਹਰੀ ਸਿੰਘ ਹੁਰਾਂ ਤੋਂ ਅਰਦਾਸ ਕਰਵਾਈ ਕਿ ਮੇਰਾ ਭਰਾ ਕਨੇਡਾ ਵਿਚ ਗ਼ਦਰੀਆਂ ਨੂੰ ਫੜ੍ਹਾ ਕੇ ਜੋ ਕਲੰਕ ਖੱਟ ਚੁੱਕਾ ਹੈ, ਬੱਬਰਾਂ ਦੀ ਸਹਾਇਤਾ ਕਰਕੇ ਉਸਨੂੰ ਧੋਣਾ ਚਾਹੁੰਦਾ ਹੈ। ਧੰਨਾ ਸਿੰਘ ਨੇ ਉਸਦੀ ਗੁਰੂ ਗ੍ਰੰਥ ਸਾਹਿਬ ਅੱਗੇ ਕੀਤੀ ਅਰਦਾਸ 'ਤੇ ਯਕੀਨ ਕਰ ਲਿਆ। ਜੁਆਲਾ ਸਿੰਘ ਨੇ ਸਕੀਮ ਬਣਾਈ ਕਿ ਪਹਿਲਾਂ ਇਕੱਲੇ ਦਲੀਪੇ ਨੂੰ ਉਹ ਆਪਣੀ ਚੱਕ ਨੰ. 96 ਜ਼ਿਲ੍ਹਾ ਮੁਲਤਾਨ ਵਾਲੀ ਜ਼ਮੀਨ ਦੀ ਦੇਖ ਭਾਲ ਲਈ ਛੱਡ ਆਵੇਗਾ ਤੇ ਟਿਕ ਟਿਕਾਅ ਹੋਣ 'ਤੇ ਧੰਨਾ ਸਿੰਘ ਨੂੰ ਉਧਰ ਲੈ ਜਾਵੇਗਾ। ਉਧਰ ਤੁਹਾਨੂੰ ਕੋਈ ਨਹੀਂ ਜਾਣਦਾ ਪਛਾਣਦਾ। ਦੋ ਹਫ਼ਤੇ ਦਾ ਸਫ਼ਰ ਗੱਡੇ ਤੋਂ ਤੈਅ ਕਰਕੇ ਜੁਆਲਾ ਸਿੰਘ ਅਤੇ ਦਲੀਪਾ ਚੱਕ ਨੰ. 96 ਪਹੁੰਚੇ। ਇਹ ਪਿੰਡ ਮੀਆਂ ਚਨੂੰ ਮੰਡੀ ਤੋਂ ਤਿੰਨ ਚਾਰ ਮੀਲ ਸੀ। ਕੁਝ ਦਿਨਾਂ ਬਾਅਦ ਬੇਲਾ ਸਿੰਘ ਨੇ ਮਾਹਲਪੁਰ ਦੇ ਥਾਣੇਦਾਰ ਗੁਲਜ਼ਾਰ ਸਿੰਘ ਨੂੰ ਉਧਰ ਭੇਜ ਦਿੱਤਾ ਕਿ ਜਾ ਕੇ ਦਲੀਪੇ ਨੂੰ

ਗ੍ਰਿਫ਼ਤਾਰ ਕਰ ਲਵੇ। ਗੁਲਜ਼ਾਰ ਸਿੰਘ ਥਾਣੇਦਾਰ ਆਪਣੇ ਨਾਲ ਹੌਲਦਾਰ ਹਮੀਰ ਸਿੰਘ ਨੂੰ ਲੈ ਕੇ ਮੀਆਂ ਚਨੂੰ ਪਹੁੰਚਿਆ ਤੇ ਉਥੋਂ ਹਮੀਰ ਸਿੰਘ ਨੂੰ ਚੱਕ ਨੰ.96 ਜੁਆਲਾ ਸਿੰਘ ਪਾਸ ਭੇਜਿਆ ਕਿ ਦਲੀਪੇ ਨੂੰ ਲੈ ਕੇ ਮੀਆਂ ਚਨੂੰ ਆ ਜਾਵੇ। ਜੁਆਲਾ ਸਿੰਘ ਕਿਸੇ ਬਹਾਨੇ ਨਾਲ ਦਲੀਪੇ ਨੂੰ ਮੀਆਂ ਚਨੂੰ ਲੈ ਗਿਆ, ਦੋਨੋਂ ਜਣੇ ਰੇਲੂ ਝਿਉਰ ਦੇ ਢਾਬੇ 'ਤੇ ਖਾਣਾ ਖਾਂਦਿਆਂ ਨੂੰ ਥਾਣੇਦਾਰ ਨੇ ਗ੍ਰਿਫਤਾਰ ਕਰ ਲਿਆ। ਦੋਨਾਂ ਦੇ ਹੱਥਕੜੀਆਂ ਲਾ ਕੇ ਮੁਲਤਾਨ ਲੈ ਗਏ ਅਤੇ ਜੁਆਲਾ ਸਿੰਘ ਨੂੰ ਛੱਡ ਦਿੱਤਾ। ਦੁਆਬੇ ਵਲ ਆ ਕੇ ਜੁਆਲਾ ਸਿੰਘ ਨੇ ਧੰਨਾ ਸਿੰਘ ਨੂੰ ਆਖਿਆ ਕਿ ਦਲੀਪਾ ਬੜੇ ਮਜ਼ੇ ਵਿਚ ਹੈ ਤੇ ਤੈਨੂੰ ਵੀ ਚਾਹੁੰਦਾ ਹੈ ਕਿ ਤੂੰ ਵੀ ਚੱਕ ਨੰ.96 ਚਲੋ ਚੱਲ। ਉਹ ਧੰਨਾ ਸਿੰਘ ਨੂੰ ਆਪਣੇ ਪਿੰਡ ਜਿਆਣ ਲੈ ਆਇਆ ਤੇ ਰਾਤ ਉਸ ਨੂੰ ਆਪਣੇ ਕਮਾਦ ਦੇ ਖੇਤ ਵਿਚ ਠਹਿਰਾ ਕੇ ਆਪ ਪੁਲਸ ਕਪਤਾਨ ਮਿਸਟਰ ਹਾਰਟਨ ਨੂੰ ਦੱਸਿਆ ਕਿ ਉਹ ਧੰਨਾ ਸਿੰਘ ਨੂੰ ਵੀ ਚੱਕ ਨੰ. 96 ਲੈ ਜਾ ਰਿਹਾ ਹੈ ਤਾਂ ਮਿਸਟਰ ਹਾਰਟਨ ਨੇ ਕਿਹਾ ਕਿ ਉਹ ਉਸਨੂੰ ਆਪਣੇ ਜ਼ਿਲ੍ਹੇ ਵਿਚ ਹੀ ਗ੍ਰਿਤਾਰ ਕਰਨਾ ਚਾਹੁੰਦਾ ਹੈ। ਨਾਲੇ ਤੈ ਕਰ ਲਿਆ ਕਿ ਕੱਲ ਰਾਤ ਨੂੰ ਉਹ ਧੰਨਾ ਸਿੰਘ ਨੂੰ ਆਪਣੇ ਰਿਸ਼ਤੇਦਾਰ ਕਰਮ ਸਿੰਘ ਮੰਨਣਹਾਨੇ ਦੇ ਵਾੜੇ ਲੈ ਜਾਵੇਗਾ। ਧੰਨਾ ਸਿੰਘ ਨੇ ਐਲਾਨ ਕੀਤਾ ਹੋਇਆ ਸੀ ਕਿ ਉਹ ਜਿਉਂਦਾ ਪੁਲਿਸ ਦੇ ਹੱਥ ਨਹੀਂ ਆਵੇਗਾ ਤੇ ਆਪਣੀ ਜੇਬ ਵਿਚ ਬੰਬ ਲੁਕੋ ਕੇ ਰੱਖਦਾ ਸੀ, ਜੋ ਕੂਹਣੀ ਮਾਰਨ 'ਤੇ ਫਟ ਸਕਦਾ ਸੀ। ਮਿਸਟਰ ਹਾਰਟਨ ਪੁਲਿਸ ਕਪਤਾਨ ਅਤੇ ਜੈਨਕਿਨ ਉਪ ਪੁਲਿਸ ਕਪਤਾਨ ਮਾਹਲਪੁਰ ਦੇ ਥਾਣੇਦਾਰ ਗੁਲਜ਼ਾਰ ਸਿੰਘ ਅਤੇ 50 ਦੇ ਕਰੀਬ ਹੋਰ ਪੁਲਿਸ ਸਿਪਾਹੀ ਲੈ ਕੇ ਮੰਨਣਹਾਨੇ ਪਹੁੰਚ ਗਏ। ਉਹਨਾਂ ਦੀ ਪੈੜਚਲ ਸੁਣ ਕੇ ਇਕ ਆਦਮੀ ਪਹਿਲਾਂ ਪਿੰਡ ਵਲ ਦੌੜਿਆ ਜੋ ਜੁਆਲਾ ਸਿੰਘ ਸੀ ਤੇ ਫੇਰ ਦੂਜਾ ਦੌੜਿਆ ਜੋ ਕਿ ਕਰਮ ਸਿੰਘ ਸੀ। ਜਦੋਂ ਧੰਨਾ ਸਿੰਘ ਦੌੜਨ ਲੱਗਾ ਤਾਂ ਠੇਡਾ ਖਾ ਕੇ ਡਿੱਗ ਪਿਆ ਅਤੇ ਪੁਲਿਸ ਵਾਲੇ ਉਸ ਨਾਲ ਗੁੱਥਮ ਗੁੱਥਾ ਹੋ ਗਏ ਅਤੇ ਉਸਦੇ ਹੱਥਕੜੀ ਲਾ ਲਈ। ਧੰਨਾ ਸਿੰਘ ਜ਼ਮੀਨ 'ਤੇ ਬੈਠ ਗਿਆ। ਉਸਦਾ ਰਿਵਾਲਵਰ ਤਾਂ ਉਸ ਦੇ ਗਲੋਂ ਲਾਹ ਲਿਆ ਪਰ ਧੰਨਾ ਸਿੰਘ ਨੇ ਹੱਥਕੜੀ ਦੀ ਜੰਜ਼ੀਰ ਐਨੇ ਜ਼ੋਰ ਨਾਲ ਖਿੱਚੀ ਅਤੇ ਉਹ ਬੰਬ ਵਿਚ ਇਸ ਤਰ੍ਹਾਂ ਦਬਾਈ ਕਿ ਬੰਬ ਇਕ ਜ਼ਬਰਦਸਤ ਧਮਾਕੇ ਨਾਲ ਫਟ ਗਿਆ ਤੇ ਬੱਬਰ ਦਾ ਅੱਧਾ ਪਾਸਾ ਉਡ ਗਿਆ। ਪੰਜ ਬੰਦੇ ਧੰਨਾ ਸਿੰਘ ਦੇ ਨਾਲ ਹੀ ਤੂੰਬੇ ਤੂੰਬੇ ਹੋ ਕੇ ਉਡ ਗਏ। ਉਹ ਸਨ ਮੁਲਤਾਨ ਅਲੀ ਹੈਡ ਕਾਂਸਟੇਬਲ, ਗੁਲਾਮ ਰਸੂਲ, ਦਫੇਦਾਰ ਵਰਿਆਮਾ, ਬਸੰਤ ਸਿੰਘ ਅਤੇ ਸਿਰੀ ਰਾਮ (ਤਿੰਨੇ ਸਿਪਾਹੀ)। ਮਿਸਟਰ ਹਾਰਟਨ ਅਤੇ ਜੈਨਕਿਨ ਜ਼ਖਮੀ ਹੋਏ। ਮੁਦਰੀ ਖਾਂ ਸਿਪਾਹੀ ਵੀ ਜ਼ਖਮੀ ਹੋਇਆ ਪਰ ਥੋੜ੍ਹੀ ਦੇਰ ਬਾਅਦ ਮਰ ਗਿਆ। ਮਿ. ਹਾਰਟਨ ਵੀ ਹਸਪਤਾਲ ਬਹੁਤ ਦੇਰ ਜ਼ੇਰੇ ਇਲਾਜ ਰਿਹਾ ਪਰ ਬਚ ਨਾ ਸਕਿਆ। ਮਿ.ਜੈਨਕਿਨ ਦੀਆਂ ਦੋਨੋ ਲੱਤਾਂ ਪੈਰਾਂ ਕੋਲੋਂ ਕੱਟੀਆਂ ਗਈਆਂ। ਥਾਣੇਦਾਰ ਗੁਲਜ਼ਾਰ ਸਿੰਘ ਵੀ ਜ਼ਖਮੀ ਹੋਇਆ ਪਰ ਬਚ ਗਿਆ। ਬੱਬਰਾਂ ਦੇ ਕਾਰਨਾਮਿਆਂ ਨੇ ਅੰਗਰੇਜ਼ ਸਰਕਾਰ ਦੀਆਂ ਜੜ੍ਹਾਂ ਹਿਲਾ ਕੇ ਰੱਖ ਦਿੱਤੀਆਂ। ਮੁੱਖ ਤੌਰ 'ਤੇ ਇਹ ਲਹਿਰ ਦੁਆਬੇ ਤਕ ਹੀ ਸੀਮਤ ਰਹੀ। ਜੇਕਰ ਸਾਰੇ ਪੰਜਾਬ ਵਿਚ ਫੈਲ ਜਾਂਦੀ ਤਾਂ ਅੰਗਰੇਜ਼ ਸਰਕਾਰ ਦਾ ਬਿਸਤਰਾ ਗੋਲ ਛੇਤੀ ਹੋ ਜਾਂਦਾ।

*ਪਿੰਡ ਬੰਦਾ ਸਿੰਘ ਬਹਾਦਰ ਨਗਰ
ਡਾ. ਕਾਲਰਾ, ਜ਼ਿਲ੍ਹਾ ਜਲੰਧਰ
(ਪੰਜਾਬ, ਭਾਰਤ)

## 18

# ਪੰਜਾਬ ਦੀਆਂ ਗ਼ਦਰੀ ਬੀਬੀਆਂ

- *ਡਾ. ਸੁਰਜੀਤ ਕੌਰ

ਭਾਰਤ ਦੀ ਆਜ਼ਾਦੀ ਦੇ ਇਤਿਹਾਸ ਦੇ ਪੰਨੇ ਖ਼ੂਨ ਨਾਲ ਲਥਪਥ ਹਨ। ਇਸ ਵਿੱਚ ਇਸਤਰੀਆਂ ਦੀ ਦੇਣ ਕਾਬਿਲ-ਏ-ਸਨਮਾਨ ਹੈ। ਇਹ ਉਹ ਇਸਤਰੀਆਂ ਹਨ, ਜਿਨਾਂ ਨੇ ਆਪਣੇ ਆਪ ਨੂੰ ਆਜ਼ਾਦੀ ਦੇ ਮਹਿਲ ਉੱਪਰ ਚਮਕਾਇਆ ਨਹੀਂ, ਸਗੋਂ ਨੀਹਾਂ ਦੇ ਪੱਥਰ ਬਣ ਕੇ ਇਸ ਲਹਿਰ ਨੂੰ ਮਜ਼ਬੂਤ ਕਰਕੇ ਵਧੇਰੇ ਖ਼ੁਸ਼ੀ ਹਾਸਲ ਕੀਤੀ।

ਇਕ ਜਹਾਜ਼ ਗ਼ਦਰ ਆਸ਼ਰਮ ਦੇ ਲੀਡਰਾਂ ਨੂੰ ਸਾਨਫਰਾਂਸਿਸਕੋ ਤੋਂ ਜਪਾਨ ਲੈ ਕੇ ਆਇਆ ਸੀ ਤੇ ਇਹ ਜਪਾਨ ਦੇ ਘਾਟ ਨਾਗਾਸਾਕੀ ਤੋਂ ਅਗਾਂਹ ਮਨੀਲੇ ਆ ਗਿਆ। ਮਨੀਲੇ ਹੀ ਗ਼ਦਰ ਦੀ ਸਾਖ਼ ਵੱਲੋਂ ਗ਼ਦਰੀ ਲੀਡਰਾਂ ਦਾ ਬੜਾ ਸਵਾਗਤ ਕੀਤਾ ਗਿਆ ਤੇ ਸ਼ਾਮ ਨੂੰ ਗੁਰਦੁਆਰੇ ਵਿੱਚ ਦੀਵਾਨ ਸੱਜ ਗਿਆ। ਲੀਡਰਾਂ ਦੀਆਂ ਧੱੜਲੇਦਾਰ ਜੁਸ਼ੀਲੀਆਂ ਤੇ ਦੇਸ਼ ਪਿਆਰ ਜਗਾਊ ਤਕਰੀਰਾਂ ਸੁਣ ਕੇ ਬੇਅੰਤ ਹਿੰਦੀ ਇੱਥੋਂ ਦੇਸ਼ ਜਾ ਕੇ ਗ਼ਦਰ ਲਹਿਰ ਵਿੱਚ ਸ਼ਾਮਿਲ ਹੋਣ ਲਈ ਤਿਆਰ ਹੋ ਪਏ। ਜਿਨ੍ਹਾਂ ਵਿੱਚ ਬੀਬੀ ਗੁਲਾਬ ਕੌਰ ਦੇ ਪਤੀ ਮਾਨ ਸਿੰਘ ਨੇ ਵੀ ਆਪਣਾ ਨਾਂ ਜਾਣ ਵਾਲਿਆਂ ਵਿੱਚ ਲਿਖਵਾ ਲਿਆ ਤੇ ਉਸ ਨੂੰ ਵੇਖ ਕੇ ਬੀਬੀ ਗੁਲਾਬ ਕੌਰ ਵੀ ਜਾਣ ਲਈ ਤਿਆਰ ਹੋ ਗਈ। 'ਜਦ ਅਗਲੇ ਦਿਨ ਜਥਾ ਤੁਰਨ ਲੱਗਾ ਤਾਂ ਉਸ ਦੇ ਪਤੀ ਮਾਨ ਸਿੰਘ ਦਾ ਮਨ ਡੋਲ ਗਿਆ। ਸਭ ਹਿੰਦੀਆਂ ਤੇ ਖ਼ੁਦ ਉਸਦੀ ਪਤਨੀ ਗੁਲਾਬ ਕੌਰ ਨੇ ਉਸ ਨੂੰ ਫਿੱਟ ਲਾਹਨਤ ਪਾਈ, ਪਰ ਉਹ ਤਿਆਰ ਨਾ ਹੋਇਆ। ਤਦ ਬੀਬੀ ਗੁਲਾਬ ਕੌਰ ਆਪ ਲੱਕ ਬੰਨ ਬੈਠੀ।'

ਜਦੋਂ ਕਾਮਾਗਾਟਾਮਾਰੂ ਜਹਾਜ਼ ਕਲਕੱਤੇ ਪਹੁੰਚਿਆ ਤਾਂ ਉਦੋਂ ਤੱਕ ਇਸ ਅੰਦਰ ਦੇਸ਼ ਪਿਆਰ ਠਾਠਾਂ ਮਾਰ ਰਿਹਾ ਸੀ। ਇਸੇ ਕਾਰਨ 'ਇਸ ਨੇ ਘਰ ਦੇ ਜੀਆਂ ਨੂੰ ਪੁਲਿਸ ਦੀ ਕੁੱਟ ਮਾਰ ਤੇ ਖਿੱਚ ਧੂਹ ਤੋਂ ਬਚਾਉਣ ਲਈ ਕਲਕੱਤੇ ਪੁਲਿਸ ਨੂੰ ਕਾਗਜ਼ਾਂ ਵਿੱਚ ਆਪਣੇ ਆਪ ਨੂੰ ਜਿਊਣ ਸਿੰਘ ਦੀ ਪਤਨੀ ਅਖਵਾਇਆ। ਹਾਲਾਂ ਕਿ ਜਿਊਣ ਸਿੰਘ ਨਾਲ ਇਹਦੇ ਵਹੁਟੀ ਖਸਮ ਵਾਲੇ ਸੰਬੰਧ ਨਹੀਂ ਸਨ। ਉਹ ਉਸ ਤੋਂ ਅਲੱਗ ਡਿਊਟੀ 'ਤੇ ਕੰਮ ਕਰਦੀ ਰਹੀ। ...ਇਹ ਹਰਿਆਣੇ (ਹੁਸ਼ਿਆਰਪੁਰ) ਦੇ ਇਲਾਕੇ ਦੇ ਪਿੰਡਾਂ ਵਿੱਚ ਫਿਰ ਫਿਰ ਕੇ ਗ਼ਦਰ ਦਾ ਪ੍ਰਚਾਰ ਕਰਦੀ ਰਹੀ ਤੇ ਫੇਰ ਉਹ ਪਾਰਟੀ ਦੇ ਹੈੱਡ ਕੁਆਟਰ ਪਹਿਲਾਂ ਅੰਮ੍ਰਿਤਸਰ ਤੇ ਫੇਰ ਲਾਹੌਰ ਚਲੀ ਗਈ।'

ਫਿਰ ਇਸ ਨੂੰ ਲਾਹੌਰ ਦੇ ਲਾਗੇ ਕਮਰਾ ਲੈ ਦਿੱਤਾ ਗਿਆ, ਜਿੱਥੇ ਕਿ ਇਹ ਗਦਰੀਆਂ ਨੂੰ ਪਨਾਹ ਦਿੰਦੀ ਸੀ ਤੇ ਬਾਕੀ ਦੇ ਟਿਕਾਣਿਆਂ ਦਾ ਪਤਾ ਸੁਰ ਵੀ ਰੱਖਦੀ ਸੀ। ਇਸੇ ਕਾਰਨ ਇਸ ਕੋਲ ਆ ਕੇ ਹੀ ਗ਼ਦਰੀ ਆਪਣੇ ਹੋਰ ਟਿਕਾਣਿਆਂ 'ਤੇ ਜਾਂਦੇ ਸਨ। 'ਸਿੱਧਾ ਕੋਈ

ਪਾਰਟੀ ਵਰਕਰ ਲੁਕਵੇਂ ਇਨਕਲਾਬੀ ਨਿਯਮਾਂ ਅਨੁਸਾਰ ਅੱਡਿਆਂ 'ਤੇ ਨਹੀਂ ਜਾ ਸਕਦਾ ਸੀ।'

ਫਿਰ ਆਪਣੇ ਹੀ ਭਰਾਵਾਂ ਦੀਆਂ ਗੱਦਾਰੀਆਂ ਕਾਰਨ ਜਦੋਂ ਗ਼ਦਰ ਲਹਿਰ ਦੀ ਕੀਤੀ ਕਰਾਈ ਖੂਹ ਖਾਤੇ ਪੈ ਗਈ ਤਾਂ ਬੀਬੀ ਗੁਲਾਬ ਕੌਰ ਨੂੰ ਵੀ ਗ੍ਰਿਫ਼ਤਾਰ ਕਰ ਲਿਆ ਗਿਆ। ਇਹ ਪੰਜ ਸਾਲ ਬਾਅਦ ਰਿਹਾਅ ਹੋ ਕੇ ਕੋਟਲੇ (ਆਪਣੇ ਗ਼ਦਰੀ ਵੀਰ) ਅਮਰ ਸਿੰਘ ਕੋਲ ਹੀ ਰਹਿਣ ਲੱਗ ਪਈ ਪਰ ਪੁਲਿਸ ਉਸ ਦੀ ਬਾਕੀ ਉਮਰ 1931 ਤੱਕ ਉਸਦੀ ਨਿਗਰਾਨੀ ਕਰਦੀ ਰਹੀ।

ਗ਼ਦਰ ਲਹਿਰ ਦੀ ਸਿਰ ਕੱਢ ਬੀਬੀ ਜੋਗਿੰਦਰ ਕੌਰ ਵੀ ਹੈ, ਇਹ ਭਾਈ ਸੁਰਜਨ ਸਿੰਘ (ਨਿਵਾਸੀ ਗੁੱਜਰਵਾਲ) ਦੀ ਪਤਨੀ ਸੀ, ਜੋ ਲਾਹੌਰ ਸਾਜ਼ਿਸ਼ ਕੇਸ ਦੂਜੇ ਵਿਚ ਭਾਈ ਸਾਹਿਬ ਰਣਧੀਰ ਸਿੰਘ ਨਾਲ ਗ੍ਰਿਫ਼ਤਾਰ ਹੋਏ।

1913 ਤੱਕ ਜਦੋਂ ਗੁਰਦੁਆਰਿਆਂ ਉੱਪਰ ਮਹੰਤਾਂ ਦਾ ਕਬਜ਼ਾ ਸੀ ਤਾਂ ਇਹ ਮਹੰਤ ਹੋਲੇ ਮਹੱਲੇ ਤੇ ਚਮਕੌਰ ਸਾਹਿਬ ਸੰਗਤਾਂ ਨੂੰ ਨਗਰ ਕੀਰਤਨ ਰਾਹੀਂ ਗੁਰਦੁਆਰਾ ਕਤਲ ਗੜ੍ਹ ਸਾਹਿਬ ਵਿਖੇ ਪ੍ਰਵੇਸ਼ ਨਹੀਂ ਕਰਨ ਦਿੰਦੇ ਸਨ। 1914 ਦੇ ਹੋਲੇ ਮਹੱਲੇ ਉੱਪਰ ਇਹ ਮਹੰਤ ਤੇ ਨਿਹੰਗ ਆਪਣੀਆਂ ਫੌਜਾਂ ਇੱਕਠੀਆਂ ਕਰਕੇ ਲੜਨ ਦੀ ਸਲਾਹ ਵਿੱਚ ਸਨ ਤੇ ਇਹਨਾਂ ਨੇ ਬੀਬੀਆਂ ਦੇ ਇਕ ਜੱਥੇ ਨੂੰ ਧੱਕੇ ਮਾਰ ਕੇ ਬਾਹਰ ਕੱਢ ਦਿੱਤਾ। ਇਹ ਘਟਨਾਂ ਜੱਥੇ ਲਈ ਵੰਗਾਰ ਸਿੱਧ ਹੋਈ। ਇਸ ਵਾਰ ਨਗਰ ਕੀਰਤਨ ਨੇ ਅੰਦਰ ਜਾਣ ਦਾ ਪੱਕਾ ਮਨ ਬਣਾ ਲਿਆ ਅਤੇ ਜੱਥੇ ਦੀ ਅਗਵਾਈ ਬੀਬੀ ਜੋਗਿੰਦਰ ਕੌਰ ਨੇ ਕੀਤੀ ਅਤੇ ਬੜੀ ਸੂਰਬੀਰਤਾ ਨਾਲ ਮਹੰਤਾਂ ਦਾ ਮੁਕਾਬਲਾ ਕਰਕੇ ਗੁਰਦੁਆਰੇ ਦੀ ਪ੍ਰਕਰਮਾ ਕੀਤੀ।

ਜਦੋਂ ਭਾਈ ਰਣਧੀਰ ਸਿੰਘ ਨੇ ਫਰੰਗੀ ਜਾਲਮ ਸਰਕਾਰ ਦੇ ਜ਼ੁਲਮਾਂ ਕਾਰਨ ਮੁਲਤਾਨ ਜੇਲ੍ਹ ਵਿਖੇ ਭੁੱਖ ਹੜਤਾਲ ਕੀਤੀ ਤੇ ਸਰਕਾਰ ਨੇ ਇਹਨਾਂ ਦੀ ਮੁਲਾਕਾਤ ਬੰਦ ਕਰ ਦਿੱਤੀ। ਜਦ ਭੁੱਖ ਹੜਤਾਲ ਇੱਕੀਵੇਂ ਦਿਨ ਵਿੱਚ ਸ਼ਾਮਲ ਹੋ ਗਈ ਤੇ ਬੀਬੀ ਜੋਗਿੰਦਰ ਕੌਰ ਵੀ ਪਤੀ ਤੇ ਭਾਈ ਸਾਹਿਬ ਦੀ ਮੁਲਾਕਾਤ ਲਈ ਪਹੁੰਚੀ ਤਾਂ ਪਤੀ ਦੇ ਜੇਲ੍ਹਰ ਨੂੰ ਤਰਲੇ ਕਰਦਿਆਂ ਦੇਖ ਕੇ ਡੱਟ ਖਲੋਤੀ ਤੇ ਕਿਹਾ, "ਤੁਸੀਂ ਕਿਉਂ ਏਂ ਏਂ ਕਰਦੇ ਓ, ਇਹਨਾਂ ਜ਼ਾਲਮਾਂ ਅੱਗੇ ? ਅਸੀਂ ਨਿੱਤਾ ਪ੍ਰਤੀ ਮੁਲਾਕਾਤ ਕਰਾਂਗੇ। ਸਾਡਾ ਆਤਮ ਮਿਲਾਣ ਕੋਈ ਨਹੀਂ ਰੋਕ ਸਕਦਾ। ਜੇਲ੍ਹ ਕਰਮਚਾਰੀਆਂ ਨੇ ਬੀਬੀ ਨੂੰ ਧਮਕੀ ਦਿੱਤੀ ਕਿ ਤੁਸੀਂ ਚਲੇ ਜਾਓ, ਨਹੀਂ ਤਾਂ ਧੱਕੇ ਮਾਰ ਕੇ ਬਾਹਰ ਕੀਤਾ ਜਾਵੇਗਾ। ਇਹ ਸੁਣ ਕੇ ਬੀਬੀ ਜੋਗਿੰਦਰ ਕੌਰ ਜੀ ਦਾ ਨੂਰਾਨੀ ਚਿਹਰਾ ਲਾਲੋ ਲਾਲ ਹੋ ਗਿਆ ਤੇ ਉਹ ਡੱਟ ਖਲੋਤੀ ਕਿ ਆਉ ਧੱਕੇ ਦੇ ਕੇ ਦੇਖੋ ਤਾਂ ਸਹੀ, ਚੀਰ ਕੇ ਲੀਰੋ ਲੀਰ ਨਾਂ ਕਰਦਿਆਂ! ਜੇਲਰ ਨੇ ਬੀਬੀ ਜੀ ਅੱਗੇ ਹੱਥ ਜੋੜੇ ਤੇ ਬੜੀ ਨਿਮਰਤਾਈ ਨਾਲ ਵਾਪਸ ਤੋਰਿਆ।

ਗ਼ਦਰ ਪਾਰਟੀ ਦੇ ਇਤਿਹਾਸ ਵਿਚ ਮਾਤਾ ਦਇਆ ਕੌਰ ਵੀ ਉਹ ਅਣਗੌਲਿਆ ਪਾਤਰ ਹੈ, ਜਿਸ ਨੇ ਨਾਂ ਕੇਵਲ ਆਪ ਹੀ ਧਰਮ ਜਾਂ ਦੇਸ਼ ਦੀ ਸੇਵਾ ਕੀਤੀ ਸਗੋਂ ਆਪਣੇ ਬੇਟੇ ਨੂੰ ਵੀ ਵਾਅਦਾ ਮੁਆਫ਼ਕ ਗਵਾਹ ਬਣਨੋਂ ਰੋਕਿਆ ਸੀ। ਇਹ ਇਸਤਰੀ ਆਪਣੇ ਬੇਟੇ ਨਾਲ ਲਾਹੌਰ ਦੇ ਕਿਲ੍ਹੇ (ਜੇਲ੍ਹ) ਵਿਚ ਕੈਦ ਸੀ ਪਰ ਮਾਂ-ਪੁੱਤ ਇੱਕ ਦੂਜੇ ਤੋਂ ਦੂਰ ਸਨ।

ਇਸ ਔਰਤ ਨੇ ਜਦੋਂ ਇਹ ਸੁਣਿਆ ਕਿ ਇਸ ਦਾ ਪੁੱਤਰ ਵਾਅਦਾ ਮੁਆਫ਼ ਗਵਾਹ

ਬਣਨ ਲੱਗਾ ਹੈ ਤਾਂ ਇਸ ਨੇ ਨੀਤੀ ਵਰਤਦਿਆਂ ਥਾਣੇਦਾਰ ਨੂੰ ਮੁਲਾਕਾਤ ਕਰਾਉਣ ਦੀ ਬੇਨਤੀ ਕੀਤੀ ਤਾਂ ਜੋ ਇਹ ਪੱਕੇ ਤੌਰ 'ਤੇ ਪੁੱਤ ਨੂੰ ਵਾਅਦਾ ਮੁਆਫ਼ ਗਵਾਹ ਬਣਾ ਸਕੇ। ਥਾਣੇਦਾਰ ਦੇ ਮੰਨ ਜਾਣ 'ਤੇ 'ਪੁੱਤ ਨੂੰ ਮਿਲਣ 'ਤੇ ਮਾਤਾ ਦਇਆ ਕੌਰ ਨੇ ਪਹਿਲਾਂ ਆਪਣੇ ਝੁਰੇਵੇਂ ਦੀਆਂ ਗੱਲ੍ਹ ਕਰਦੀ ਰਹੀ ਤੇ ਆਪਣੇ ਆਪ ਨੂੰ ਲਾਹਨਤਾਂ ਪਾਉਂਦੀ ਰਹੀ ਤੇ ਜਦੋਂ ਨਿਕੰਮੀਆਂ ਗੱਲਾਂ ਸਮਝ ਕੇ ਸਿਪਾਹੀ ਇੱਕ ਪਾਸੇ ਹੋ ਗਿਆ ਤਾਂ ਸੁਤੰਤਰ ਮਾਹੌਲ ਵਿਚ ਦਇਆ ਕੌਰ ਨੇ ਲਾਹਨਤਾਂ ਪਾ ਕੇ ਸਿਖਿਆ ਦਿੰਦਿਆ ਸਮਝਾਇਆ ਕਿ ਸਰਕਾਰੀ ਗਵਾਹ ਤੇ ਗ਼ਦਾਰ ਬਣ ਕੇ ਕਿੰਨਾ ਕੁ ਕਲੰਕਿਤ ਜੀਵਨ ਜੀਵਿਆ ਜਾ ਸਕੇਗਾ ? ਉਸ ਵਲੋਂ ਦਿੱਤੀਆਂ ਗਈਆਂ ਦਲੀਲਾਂ ਸਿੱਖੀ ਦੀਆਂ ਵਰਣਿਤ ਕੁਰਬਾਨੀਆਂ ਹੀ ਸਨ ਜਿਨ੍ਹਾਂ ਦੇ ਫਲਸਰੂਪ ਸੱਜਣ ਸਿੰਘ ਫਿਰ ਕਾਇਮ ਹੋ ਗਿਆ'।

ਮੁਨਸ਼ਾ ਸਿੰਘ ਦੁਖੀ ਜੋ ਕਿ ਸੱਜਣ ਸਿੰਘ ਦੇ ਨਾਲ ਹੀ ਲਾਹੌਰ ਜੇਲ੍ਹ ਵਿਚ ਕੈਦ ਸਨ, ਨੇ ਆਪਣੀ ਰਚਨਾ ਵਿਚ ਇਸ ਅੱਖੀ ਡਿੱਠੇ ਹਾਲ ਦਾ ਵੇਰਵਾ ਇਸ ਪ੍ਰਕਾਰ ਦਿੱਤਾ ਹੈ:

ਦਇਆ ਕੌਰ ਬੋਲੀ ਵੇ ਮੈਂ ਅੱਡ ਖੜੀ ਝੋਲੀ ਬੱਚਾ,
ਧਰਮੋ ਨਾ ਡੋਲੀ ਮਤਾਂ ਦੇਵਾਂ ਤੈਨੂੰ ਪੱਜ ਨਾ।
ਜ਼ਿੰਦਗੀ ਨਾ ਲੋੜੀਂ ਬੱਚਾ ਸੇਵਾ ਥੀ ਨਾ ਮੋੜੀਂ ਮੁੱਖ,
ਅੰਤ ਹੋਣ ਕੋਹੜੀ ਜਿਹੜੇ ਦੇਣ ਦਗਾ ਸੱਜਣਾ।
ਮਾਇਆ ਦੇ ਭੋਗ ਰੋਗ ਸੋਗ ਡੋਬ ਦੇਣ ਵਾਲੇ,
ਭੋਗ ਭੋਗਿ ਕਦੇ ਵੀ ਚਿੱਤ ਰੱਜ ਨਾ।
ਖਾਲਸਾਈ ਨਾਮ ਨੂੰ ਨਾ ਲਾਈਂ ਦਾਗ ਲਾਲ ਮੇਰੇ,
ਮਨੁੱਖਾ ਜਨਮ ਨਹੀਂ ਬਾਰ ਬਾਰ ਲੱਭਣਾ।

ਇਸੇ ਕੜੀ ਵਿਚਲੀ ਅਗਲੀ ਬੀਬੀ ਕਰਤਾਰ ਕੌਰ ਹੈ। ਇਸ ਦਾ ਪਿੰਡ ਪੰਘਾਲੀ ਹੈ। ਇਸ ਨੇ 'ਨਮਕ ਬਨਾਉਣ ਦੀ ਲਹਿਰ ਅਤੇ ਸਿਵਲ ਨਾ ਫਰਮਾਨੀ ਦੀ ਤਹਿਰੀਕ ਵਿੱਚ ਬੀਬੀਆਂ ਨੂੰ ਜੱਥੇ ਬੰਦ ਕਰਕੇ ਹਿੱਸਾ ਪਾਇਆ। ਬਾਗੀਆਨਾ ਤਕਰੀਰਾਂ ਕੀਤੀਆਂ। ਅੰਗਰੇਜ਼ ਹਕੂਮਤ ਨੇ ਇਹਨਾਂ ਨੂੰ ਤਿੰਨ ਸਾਲ, ਨੌਂ ਮਹੀਨੇ ਦੀ ਕੈਦ ਅਤੇ 250 ਰੁਪਏ ਦੰਡ ਦਿੱਤਾ। ਇਹਨਾਂ ਦੀਆਂ ਬਾਰਾਂ ਸਾਲਾਂ ਤੱਕ ਕੁਰਕੀਆਂ ਹੁੰਦੀਆਂ ਰਹੀਆਂ ਪਰ ਗੁਰੂ ਗੋਬਿੰਦ ਸਿੰਘ ਜੀ ਦੀ ਸਿਦਕਵਾਨ ਧੀ ਸਿਦਕੋਂ ਨਾ ਡੋਲੀ।

ਬਿਦੇਸ਼ੀ ਮਾਲ ਦਾ ਬਾਈਕਾਟ ਕਰਨ ਵਾਲੀਆਂ ਪ੍ਰਮੁੱਖ ਬੀਬੀਆਂ ਵਿੱਚ ਬੀਬੀ ਕਰਤਾਰ ਕੌਰ ਦਾ ਨਾਂ ਆਉਂਦਾ ਹੈ, ਇਸ ਨੇ ਜ਼ਾਲਮ ਫਰੰਗੀ ਸਰਕਾਰ ਦੀ ਚਾਰ ਸਾਲ ਕੈਦ ਕੱਟੀ ਅਤੇ ਸ੍ਰੀਮਤੀ ਰਾਮਕਲੀ ਜੀ ਨੇ ਵੀ ਛੇ ਮਹੀਨੇ ਦੀ ਕੈਦ ਕੱਟੀ।

ਗ਼ਦਰ ਲਹਿਰ ਦੀ ਇਕ ਹੋਰ ਅਣਦੇਖੀ ਬੀਬੀ ਕਰਤਾਰ ਕੌਰ ਹੈ। ਇਹ ਬੀਬੀ ਪ੍ਰਸਿੱਧ ਦੇਸ਼ ਭਗਤ ਤੇ ਗ਼ਦਰੀ ਭਾਈ ਰਣਧੀਰ ਸਿੰਘ ਜੀ ਦੀ ਸੁਪਤਨੀ ਹੈ। ਇਹ ਬੀਬੀ ਪ੍ਰਤੱਖ ਰੂਪ ਵਿੱਚ ਤਾਂ ਸਾਹਮਣੇ ਨਹੀਂ ਆਈ ਪਰ ਇਸ ਨੇ ਆਪਣਾ ਸਾਰਾ ਜੀਵਨ ਆਪਣੇ ਪਤੀ ਨਾਲ ਇੱਕ ਸੁਰ ਕਰ ਦਿੱਤਾ ਸੀ। ਇਸ ਦਾ ਸੇਵਾ ਵਾਲਾ ਸਰੂਪ ਚਿੱਠੀਆਂ ਰਾਹੀਂ ਸਾਡੇ ਸਾਹਮਣੇ ਪੇਸ਼ ਹੁੰਦਾ ਹੈ। ਭਾਈ ਰਣਧੀਰ ਸਿੰਘ ਜੀ ਦੀ ਭਾਈ ਧੰਨ ਸਿੰਘ ਜੀ ਨੂੰ ਲਿਖੀ ਚਿੱਠੀ ਰਾਹੀਂ ਇਹਨਾਂ

ਦੇ ਬਾਰੇ ਪਤਾ ਲੱਗਦਾ ਹੈ:

ਮੇਰੀ ਰਾਇ ਅੰਦਰ ਚਾਹੇ ਕਰਤਾਰ ਕੌਰ ਨੂੰ ਭੁਝੇਗੀ ਭੁਝੰਗਣ ਸਮੇਤ ਆਪ ਜੀ ਦੇ ਪਾਸ ਰਹਿਣ ਕਰਕੇ ਹਰ ਪ੍ਰਕਾਰ ਦੀ ਸੁਖ ਚੈਨ ਅਤੇ ਨਿਸ਼ਚਿੰਤਤਾ ਪ੍ਰਾਪਤ ਹੈ ਪਰ ਫੇਰ ਵੀ ਉਸਨੂੰ ਨਾਰੰਗਵਾਲ ਰਹਿ ਕੇ ਭੀੜ ਕਸੀੜ ਦੇ ਦਿਨ ਬਤੀਤ ਕਰਨੇ ਲੋੜੀਂਦੇ ਸਨ ਕਿਉਂਕਿ ਬੇਬੇ ਜੀ ਨੂੰ ਕਰਤਾਰ ਕੌਰ ਜੀ ਦਾ ਬੜਾ ਵੱਡਾ ਲਾਹਾ ਸੇਵਾ ਦਾ ਹੈ। ਕਰਤਾਰ ਕੌਰ ਬਿਨਾ ਇਸ ਅਵਸਥਾ ਵਿਖੇ ਸੇਵਾ ਕਰਨ ਵਾਲਾ ਪਰਿਵਾਰ ਵਿੱਚੋਂ ਮੈਨੂੰ ਕੋਈ ਨਹੀਂ ਦਿੱਸਦਾ।

ਚਿੱਠੀ ਰਾਹੀਂ ਪਤੀ ਦਾ ਵਿਸਵਾਸ਼, ਉਸ ਦੀ ਸਮਰਪਣ ਭਾਵਨਾ ਤੇ ਸਵਕੀਯਾ ਇਸਤਰੀ ਹੋਣ ਦਾ ਸਬੂਤ ਪ੍ਰਾਪਤ ਹੁੰਦਾ ਹੈ। ਚਿੱਠੀ ਦੇ ਵਾਕ ਬੀਬੀ ਕਰਤਾਰ ਕੌਰ ਦੀ ਪਤੀ ਪ੍ਰਤੀ ਬਿਹਬਲਤਾ ਤੇ ਪਤੀ ਦੇ ਦਿਲ ਵਿੱਚ ਉਸਦੀ ਕਦਰ ਦਾ ਪਤਾ ਚਿੱਠੀ ਦੀਆਂ ਇਹਨਾਂ ਸਤਰਾਂ ਤੋਂ ਲੱਗਦਾ ਹੈ:

ਮੈਂ ਆਪ ਜੀ ਦੀ ਸੰਮਤੀ ਬਿਹੂਣ ਇੱਕਲਾ ਆਪ ਹੁਦਰੋਂ ਕੁਝ ਕਰਨਾ ਮਹਾਂ ਪਾਪ ਸਮਝਦਾ ਹਾਂ। ਜਿਸ ਪ੍ਰਕਾਰ ਤੁਸਾਂ ਮੇਰੀ ਆਗਿਆ ਪਾਲਣ ਦੀ ਕਦਰ ਕੀਤੀ ਹੈ, ਗੁਰੂ ਸਹਾਈ ਹੋਵੇ, ਮੈਂ ਉਸ ਤੋਂ ਵੀ ਦਸ ਗੁਣੀ ਆਪ ਦੀ ਕਦਰ ਕਰਾਂਗਾ।

ਇਹ ਚਿੱਠੀ ਦੀਆਂ ਸਤਰਾਂ ਕੇਵਲ ਪਤੀ ਪਤਨੀ ਦਾ ਮਾਤਰ ਪਰਮਪਰ ਪ੍ਰੇਮ ਨਹੀਂ ਸਗੋਂ ਇਹਨਾਂ ਸਤਰਾਂ ਰਾਹੀਂ ਇਸਤਰੀ ਦੀ ਸ਼ਰਧਾ, ਉਸ ਦੀ ਸੋਝੀ ਤੇ ਦਲੇਰੀ ਦੇ ਦਰਸ਼ਨ ਹੁੰਦੇ ਹਨ। ਅਸਲ ਵਿੱਚ ਗਦਰੀ ਬਾਬਿਆਂ ਅੰਦਰ ਗ਼ਦਰ ਤਰੰਗਾਂ ਅਜਿਹੀਆਂ ਇਸਤਰੀਆਂ ਕਾਰਨ ਹੀ ਪੈਦਾ ਹੋਣੀਆਂ ਸੰਭਵ ਹੋਈਆਂ ਸਨ, ਜਿਨਾਂ ਨੇ ਉਹਨਾਂ ਨੂੰ ਨਾ ਕੇਵਲ ਘਰੇਲੂ ਜ਼ਿੰਮੇਵਾਰੀਆਂ ਤੋਂ ਮੁਕਤ ਰਖਿਆ ਸਗੋਂ ਲਗਦੀ ਵਾਹੇ ਆਪਣਾ ਜੀਵਨ ਵੀ ਪਤੀਆਂ ਤੇ ਦੇਸ਼ ਨੂੰ ਸਮਰਪਿਤ ਕਰ ਦਿੱਤਾ।

ਇਹਨਾਂ ਹੀ ਬੀਬੀਆਂ ਵਿੱਚ ਇਹਨਾਂ ਦੀ ਇਕ ਹੋਰ ਸਾਥਣ ਮਾਤਾ ਦਯਾ ਕੌਰ ਵੀ ਮਿਲਦੀ ਹੈ। 'ਇਹਨਾਂ ਦੇ ਸਪੁੱਤਰ ਭਾਈ ਅਰਜਨ ਸਿੰਘ ਜਦੋਂ ਗ੍ਰਿਫਤਾਰੀ ਸਮੇਂ ਪੁਲਿਸ ਦੀ ਕੁੱਟ ਮਾਰ ਕਾਰਨ ਜਦੋਂ ਢਿੱਲੇ ਪੈ ਗਏ ਤਾਂ ਮਾਤਾ ਦਯਾ ਕੌਰ ਨੇ ਇਹਨਾਂ ਨੂੰ ਡਾਂਟਦਿਆਂ ਕਿਹਾ ਸੀ, "ਖ਼ਬਰਦਾਰ ਜੇ ਸਿੰਘਾਂ 'ਤੇ ਬਿਆਨ ਦੇ ਕੇ ਘਰ ਆਇਆ ਤਾਂ ਲੱਤਾਂ ਵੱਢ ਦਿਆਂਗੀ ਕੀ ਭਾਈ ਤਾਰੂ ਸਿੰਘ ਤੇ ਮਹਾਂ ਸਿੰਘ ਦੀਆਂ ਸ਼ਹੀਦੀਆਂ ਪੜਨ ਲਈ ਹੀ ਸੀ ? ਹੁਣ ਅਮਲ ਵੇਲੇ ਭੱਜਦਾ ਹੈ ?" ਡਾਂਟ ਨੇ ਭਾਈ ਅਰਜਨ ਸਿੰਘ ਨੂੰ ਏਨਾ ਬਲ ਬਖਸ਼ਿਆ ਕਿ ਉਸ ਨੇ ਪੁਲਿਸ ਦਾ ਜਬਰ ਪੂਰੀ ਸਿਦਕ ਦਿਲੀ ਨਾਲ ਝੱਲਿਆ। ਮਾਤਾ ਦਯਾ ਕੌਰ ਬਾਅਦ ਵਿੱਚ ਵੀ ਗ਼ਦਰੀ ਸਿੰਘਾਂ ਦੀ ਮੁਲਾਕਾਤ ਨੂੰ ਜਾਇਆ ਕਰਦੇ ਸਨ। ਉਹਨਾਂ ਨੇ ਪੁਰਾਤਨ ਸਿੰਘਣੀਆਂ ਵਾਲੀ ਮਿਸਾਲ ਕਾਇਮ ਕੀਤੀ ਸੀ।

ਗ਼ਦਰ ਲਹਿਰ ਦੀ ਅਨੋਖੀ ਮਿਸਾਲ ਬੀਬੀ ਅਮਰ ਕੌਰ ਤਨੂਈ ਵੀ ਹੈ, ਇਹ ਬੰਤਾ ਸਿੰਘ ਸੰਘਵਾਲ ਦੀ ਸਾਲੀ ਸੀ। ਇਸਦੇ ਸਹੁਰੇ ਨੇ ਧੋਖੇ ਨਾਲ ਭਾਈ ਬੰਤਾ ਸਿੰਘ ਨੂੰ ਗ੍ਰਿਫਤਾਰ ਕਰਵਾਇਆ। ਜਿਸਦੇ ਰੋਸ ਵਜੋਂ ਇਹ 'ਆਪਣੇ ਸਹੁਰੇ ਘਰ ਨਹੀਂ ਗਈ, ਇਸ ਨੇ ਮਰਦਾਨਾ ਪਹਿਰਾਵਾ ਪਹਿਨ ਕੇ ਦਸਤਾਰ ਸਜਾ ਲਈ ਸੀ ਤੇ ਅੰਮ੍ਰਿਤ ਛੱਡ ਕੇ ਤਿਆਰ ਬਰ ਤਿਆਰ ਸਿੰਘਣੀ ਦੇ ਰੂਪ ਵਿੱਚ ਸਿੰਘਾਂ ਦੇ ਹਰ ਮੋਰਚੇ ਵਿੱਚ ਸ਼ਮੂਲੀਅਤ ਕੀਤੀ ਸੀ।

ਕਿਸੇ ਵੀ ਦੇਸ਼ ਨੂੰ ਗੁਲਾਮੀ ਤੋਂ ਆਜ਼ਾਦੀ ਤੱਕ ਦਾ ਸਫ਼ਰ ਤੈਅ ਕਰਾਉਣ ਵਾਲੇ ਪ੍ਰਵਾਨੇ ਸਿਰਫ਼ ਉਹ ਹੀ ਨਹੀਂ ਹੁੰਦੇ, ਜੋ ਤਲਵਾਰ ਚੁੱਕਦੇ ਹਨ ਜਾਂ ਬੀਰ ਰਸ ਪੈਦਾ ਕਰਨ ਦੇ ਸਮਰੱਥ ਹੁੰਦੇ ਹਨ। ਪ੍ਰਵਾਨੇ ਉਹ ਵੀ ਹੁੰਦੇ ਹਨ ਜੋ ਇਹਨਾਂ ਪ੍ਰਵਾਨਿਆਂ ਨੂੰ ਹਥਿਆਰ ਪਹੁੰਚਾਉਂਦੇ ਹਨ, ਵਿੱਤੀ ਸਹਾਇਤਾ ਦਿੰਦੇ ਹਨ, ਘਰਾਂ ਵਿੱਚ ਪਨਾਹ ਬਖਸ਼ਦੇ ਹਨ। ਇਹਨਾਂ ਨੂੰ ਬਚਾਉਣ ਲਈ ਸਮੇਂ ਦੀਆਂ ਸਰਕਾਰਾਂ ਅੱਗੇ ਤਰ੍ਹਾਂ ਤਰ੍ਹਾਂ ਦੇ ਬਹਾਨੇ ਘੜਦੇ ਹਨ ਤੇ ਜੇ ਕਿਧਰੇ ਸਰਕਾਰਾਂ ਹੱਥ ਆ ਵੀ ਜਾਣ ਤਾਂ ਜੀਵਨ ਆਹੂਤੀ ਵੀ ਦਿੰਦੇ ਹਨ ਅਸਲ ਵਿੱਚ ਅਜਿਹੇ ਪ੍ਰਵਾਨੇ ਆਜ਼ਾਦੀ ਦੀ ਨੀਂਹ ਹੁੰਦੇ ਹਨ, ਜਿਨ੍ਹਾਂ ਬਿਨਾਂ ਆਜ਼ਾਦੀ ਦਾ ਮਹਿਲ ਉਸਾਰਨਾ ਅਸੰਭਵ ਹੁੰਦਾ ਹੈ।

ਸਮੁੱਚੀ ਵਿਚਾਰ ਚਰਚਾ ਦੇ ਆਧਾਰ 'ਤੇ ਕਿਹਾ ਜਾ ਸਕਦਾ ਹੈ ਕਿ ਜੰਗ-ਏ-ਆਜ਼ਾਦੀ ਵਿੱਚ ਇਹਨਾਂ ਗ਼ਦਰੀ ਬੀਬੀਆਂ ਨੇ ਤਲਵਾਰਾਂ ਵੀ ਚੁੱਕੀਆਂ, ਬੀਰ ਰਸ ਵੀ ਪੈਦਾ ਕੀਤਾ, ਹਥਿਆਰਾਂ, ਵਿੱਤੀ ਅਤੇ ਗੱਦਰੀਆਂ ਨੂੰ ਪਨਾਹ ਦੇਣ ਦਾ ਯੋਗਦਾਨ ਵੀ ਪਾਇਆ ਇਸ ਕਰਕੇ ਇਨ੍ਹਾਂ ਦਾ ਯੋਗਦਾਨ ਕਾਬਿਲ-ਏ-ਤਾਰੀਫ਼ ਹੀ ਨਹੀਂ ਸਗੋਂ ਵਡਮੁੱਲਾ ਸੇਧਯੋਗ ਵੀ ਹੈ, ਜਿਨ੍ਹਾਂ ਨੇ ਦੇਸ਼ ਲਈ ਤਨ ਮਨ ਧਨ ਕੁਰਬਾਨ ਕਰਕੇ, ਵੀਰਾਗਣਾਂ ਰੂਪ ਧਾਰਨ ਕਰਕੇ ਇਤਿਹਾਸ ਵਿੱਚ ਆਪਣੀ ਵਿਲੱਖਣ ਥਾਂ ਬਣਾਈ ਹੈ।

## ਹਵਾਲੇ


1. ਸੋਹਣ ਸਿੰਘ ਜੋਸ਼, ਕਾਮਾਗਾਟਾਮਾਰੂ ਦਾ ਦੁਖਾਂਤ, ਪੰਜਾਬ ਬੁੱਕ ਸੈਂਟਰ, ਚੰਡੀਗੜ੍ਹ, 1976, ਪੰਨਾ 13.
2. ਖਜਾਨ ਸਿੰਘ ਹਿਸਟੋਰੀਅਨ, ਹਿੰਦੁਸਤਾਨ ਦੇ ਸ਼ਹੀਦ, ਪੰਜਾਬ ਗਿਆਨੀ ਪ੍ਰੈੱਸ ਲੁਧਿਆਣਾ (ਮਿਤੀਹੀਣ), ਪੰਨਾ 72.
3. ਉਹੀ, ਪੰਨਾ 73-74.
4. ਉਹੀ, ਪੰਨਾ 74.
5. ਉਹੀ, ਪੰਨਾ 74.
6. ਭਗਤ ਸਿੰਘ ਬਿਲਗਾ, ਗ਼ਦਰ ਲਹਿਰ ਦੇ ਅਣਫੋਲੇ ਵਰਕੇ, ਦੇਸ਼ ਭਗਤ ਯਾਦਗਰ ਕਮੇਟੀ, ਜਲੰਧਰ, 1989, ਪੰਨਾ 121-122.
7. ਮੁਨਸ਼ਾ ਸਿੰਘ ਦੁਖੀ, ਸ਼ਹੀਦ, (ਅਣਛਪੀ ਪੁਸਤਕ), ਪੰਨਾ 123.
8. ਰੰਗਲੇ ਸੱਜਣ, ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ, ਭਾਈ ਰਣਧੀਰ ਸਿੰਘ ਪਬਲਿਸ਼ਿੰਗ ਹਾਊਸ, ਲੁਧਿਆਣਾ, 1997, ਪੰਨਾ 199.
9. ਸੁਤੰਤਰਤਾ ਸੰਗ੍ਰਾਮੀਏ: ਜ਼ਿਲਾ ਅੰਮ੍ਰਿਤਸਰ, ਸੁਖਬੀਰ ਸਿੰਘ ਬੇਦੀ ਲੋਕ ਸੰਪਰਕ ਵਿਭਾਗ, ਪੰਜਾਬ (ਮਿਤੀਹੀਣ) ਪੰਨਾ 121
10. ਉਹੀ, ਪੰਨਾ 55.
11. ਉਹੀ, ਪੰਨਾ 95.
12. ਭਾਈ ਸਾਹਿਬ ਭਾਈ ਰਣਧੀਰ ਸਿੰਘ ਸਿਮਰਤੀ ਗ੍ਰੰਥ (ਸੰਪਾ.) ਜੈਤੇਗ ਸਿੰਘ ਅਨੰਤ, ਹਰਿਦਰਸ਼ਨ ਮੈਮੋਰੀਅਲ ਟਰੱਸਟ, ਚੰਡੀਗੜ੍ਹ 2012, ਪੰਨਾ 356.
13. ਉਹੀ, ਪੰਨਾ 358.


*ਸ੍ਰੀ ਅੰਮ੍ਰਿਤਸਰ। (ਪੰਜਾਬ, ਭਾਰਤ)

# ਪੁਸਤਕ ਵਿਚ ਸ਼ਾਮਲ ਇਤਿਹਾਸਕਾਰ ਲੇਖਕ, ਵਿਦਵਾਨਾਂ ਦੇ ਜੀਵਨ 'ਤੇ ਪੰਛੀ ਝਾਤ



**ਦਲਜੀਤ ਸਿੰਘ ਸੰਧੂ** : ਆਪ ਦਾ ਜਨਮ 28 ਫਰਵਰੀ 1937 ਨੂੰ ਮਾਤਾ ਗੁਲਵੰਤ ਕੌਰ ਸੰਧੂ ਤੇ ਪਿਤਾ ਅਰਜਨ ਸਿੰਘ ਸੰਧੂ ਦੇ ਘਰ ਪਿੰਡ ਸਰੀਂਹ ਜ਼ਿਲਾ ਜਲੰਧਰ ਵਿਖੇ ਹੋਇਆ। ਮੁਢਲੀ ਵਿਦਿਆ ਖਾਲਸਾ ਹਾਈ ਸਕੂਲ ਸ਼ੰਕਰ, ਜ਼ਿਲਾ ਜਲੰਧਰ ਤੇ ਪਟਿਆਲਾ ਤੋਂ ਲਈ। ਸੰਨ 1956 ਤੋਂ 1976 ਤੱਕ ਸੀਨੀਅਰ ਡਰਾਫਟਸ ਮੈਨ ਦੇ ਪਦ ਤੇ ਉਤਰੀ ਰੇਲਵੇ ਬੜੌਦਾ ਹਾਊਸ, ਨਵੀਂ ਦਿੱਲੀ ਵਿਖੇ ਆਪਣੀਆਂ ਸੇਵਾਵਾਂ ਅਰਪਣ ਕੀਤੀਆਂ।

18 ਅਪਰੈਲ 1974 ਵਿਚ ਪੱਕੇ ਤੌਰ ਤੇ ਕੈਨੇਡਾ ਆ ਗਏ। ਇਥੇ ਵੱਖ-ਵੱਖ ਅਦਾਰਿਆਂ ਵਿਚ ਕੰਮ ਕੀਤਾ। 1979 ਤੋਂ 1980 ਤੱਕ ਸਕੱਤਰ, ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ ਕੈਨੇਡਾ, 1982, 1987, 1988 ਵਿਚ ਦੋ ਦੋ ਸਾਲ ਲਈ ਪ੍ਰਧਾਨ, ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ ਕੈਨੇਡਾ ਰਹੇ। ਕਾਫੀ ਸਮਾਂ 'ਇੰਟਰਨੈਸ਼ਨਲ ਪੰਜਾਬੀ ਟ੍ਰਿਬਿਊਨ' ਦੇ ਸੰਪਾਦਨ ਰਹੇ। ਕੈਨੇਡਾ ਵਿਚ ਸਿੱਖਾਂ ਦੀ ਬੁਲੰਦ ਆਵਾਜ਼ 1984 ਤੋਂ ਰੀਅਲ ਅਸਟੇਟ ਦਾ ਕਾਰੋਬਾਰ ਸੰਭਾਲ ਰਹੇ ਹਨ। ਪਿਛਲੇ ਚਾਲੀ ਸਾਲਾਂ ਤੋਂ ਵਿਸ਼ਵ ਦੇ ਅਤਿ ਸੁੰਦਰ ਸ਼ਹਿਰ ਵੈਨਕੂਵਰ ਕੈਨੇਡਾ ਦੇ ਵਾਸੀ ਹਨ।



**ਗੁਰਦੇਵ ਸਿੰਘ ਸਿੱਧੂ** : ਜ਼ਿਲ੍ਹਾ ਫਿਰੋਜ਼ਪੁਰ (ਵਰਤਮਾਨ ਜ਼ਿਲ੍ਹਾ ਮੋਗਾ) ਦੇ ਪਿੰਡ ਖਾਈ ਵਿਚ 4 ਜਨਵਰੀ 1941 ਨੂੰ ਜਨਮੇ ਅਤੇ ਪੰਜਾਬ ਸਿੱਖਿਆ ਵਿਭਾਗ ਵਿਚ ਕਾਲਜ ਲੈਕਚਰਾਰ/ ਪ੍ਰਿੰਸੀਪਲ/ਡਿਪਟੀ ਡਾਇਰੈਕਟਰ ਅਤੇ ਇਸ ਉਪਰੰਤ ਪੰਜਾਬ ਸਕੂਲ ਸਿੱਖਿਆ ਬੋਰਡ ਵਿਚ ਮੀਤ ਪ੍ਰਧਾਨ ਵਜੋਂ ਲਗਭਗ 35 ਸਾਲ ਸੇਵਾ ਕਰ ਕੇ ਸੇਵਾ ਮੁਕਤ ਹੋਏ ਡਾ. ਗੁਰਦੇਵ ਸਿੰਘ ਸਿੱਧੂ ਨੇ "ਮਾਲਵੇ ਦਾ ਕਿੱਸਾ ਸਾਹਿਤ" ਵਿਸ਼ੇ ਬਾਰੇ ਖੋਜ ਕਰਕੇ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਤੋਂ 1974 ਵਿਚ ਪੀ.ਐਚ.ਡੀ ਦੀ ਡਿਗਰੀ ਪ੍ਰਾਪਤ ਕੀਤੀ। ਕਿੱਸਾ ਕਾਵਿ ਅਤੇ ਕਿੱਸਾਕਾਰਾਂ ਬਾਰੇ ਉਹਨਾਂ ਦੀਆਂ ਇਕ ਦਰਜਨ ਦੇ ਕਰੀਬ ਪੁਸਤਕਾਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਅਤੇ ਭਾਸ਼ਾ ਵਿਭਾਗ, ਪੰਜਾਬ ਪਟਿਆਲਾ ਦੁਆਰਾ ਪ੍ਰਕਾਸ਼ਿਤ ਕੀਤੀਆਂ ਗਈਆਂ ਹਨ। ਡਾ. ਸਿੱਧੂ ਦੇ ਅਧਿਐਨ ਦਾ ਦੂਜਾ ਖੇਤਰ "ਸੁਤੰਤਰਤਾ ਅੰਦੋਲਨ ਦੌਰਾਨ

ਰਚਿਆ ਰਾਸ਼ਟਰਵਾਦੀ ਸਾਹਿਤ" ਹੈ। ਵੀਹਵੀਂ ਸਦੀ ਦੌਰਾਨ ਅੰਗਰੇਜ਼ ਸਾਮਰਾਜ ਤੋਂ ਮੁਕਤੀ ਲਈ ਚੱਲੀ ਆਜ਼ਾਦੀ ਲਹਿਰ ਦੇ ਵਿਭਿੰਨ ਪੜਾਵਾਂ, ਗੁਰਦੁਆਰਾ ਸੁਧਾਰ ਲਹਿਰ ਅਥਵਾ ਅਕਾਲੀ ਲਹਿਰ ਦੇ ਨਾਲ ਨਾਲ ਸੁਤੰਤਰਤਾ ਅੰਦੋਲਨ ਦੀਆਂ ਪ੍ਰਮੁਖ ਘਟਨਾਵਾਂ ਜਲ੍ਹਿਆਂਵਾਲੇ ਬਾਗ ਦਾ ਸਾਕਾ, ਸਰਦਾਰ ਭਗਤ ਸਿੰਘ ਦੀ ਸ਼ਹੀਦੀ ਅਤੇ ਸ੍ਰੀ ਹਰੀ ਕਿਸ਼ਨ ਦੀ ਸ਼ਹੀਦੀ, ਬਾਰੇ ਰਚੀ ਗਈ ਸਮਕਾਲੀਨ ਕਵਿਤਾ ਨੂੰ ਵਿਭਿੰਨ ਸਰੋਤਾਂ ਤੋਂ ਸੰਗ੍ਰਹਿਤ ਅਤੇ ਸੰਪਾਦਿਤ ਪੁਸਤਕਾਂ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਨੈਸ਼ਨਲ ਬੁਕ ਟਰਸਟ ਇੰਡੀਆ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦੁਆਰਾ ਪ੍ਰਕਾਸ਼ਿਤ ਕੀਤੀਆਂ ਗਈਆਂ। ਇਸ ਸਮੇਂ ਆਪ ਮੋਹਾਲੀ ਵਿਖੇ ਰਹਿ ਰਹੇ ਹਨ।



**ਸਵਰਨ ਸਿੰਘ 'ਸਨੇਹੀ'** : ਆਪ ਦਾ ਜਨਮ ਇਲਾਕੇ ਦੇ ਪ੍ਰਸਿੱਧ ਵੈਦ ਸ੍ਰੀ ਦਲੀਪ ਸਿੰਘ ਜੀ ਦੇ ਘਰ ਪਿੰਡ ਸ਼ਾਂਹਪੁਰ, ਤਹਿਸੀਲ ਫਿਲੌਰ ਜ਼ਿਲ੍ਹਾ ਜਲੰਧਰ ਵਿਚ ਹੋਇਆ। ਜਨਮ ਮਿਤੀ ਸਰਕਾਰੀ ਕਾਗਜ਼ਾਂ ਅਨੁਸਾਰ 14 ਅਗਸਤ 1943 ਹੈ। ਸਰਕਾਰੀ ਹਾਈ ਸਕੂਲ, ਫਿਲੌਰ ਤੋਂ 1959 ਵਿਚ ਮੈਟ੍ਰਿਕ ਪਾਸ ਕਰਨ ਪਿੱਛੋਂ ਟੁੱਟਵੇਂ ਰੂਪ ਵਿਚ ਪੜ੍ਹਾਈ ਰੱਖੀ। ਲਿਖਣ ਕਲਾ ਦਾ ਡਿਪਲੋਮਾ ਇੰਗਲੈਂਡ ਤੋਂ 1970 ਵਿਚ ਕੀਤਾ, ਐਮ.ਏ. ਅੰਗਰੇਜ਼ੀ (1976), ਐਮ.ਏ. ਇਤਿਹਾਸ (1985)। ਸੰਸਕ੍ਰਿਤ, ਉਰਦੂ, ਹਿੰਦੀ ਦੇ ਨਾਲ ਨਾਲ ਥੋੜ੍ਹਾ ਜਿਹਾ ਰੂਸੀ ਦਾ ਪ੍ਰਾਰੰਭਕ ਭਾਸ਼ਾਈ ਤੇ ਕਾਵਿਕ ਗਿਆਨ ਮੁਨਸ਼ਾ ਸਿੰਘ ਦੁਖੀ ਜੀ ਤੋਂ ਪ੍ਰਾਪਤ ਕੀਤਾ।

ਇਤਿਹਾਸ ਖੋਜ ਦੇ ਲਗਭਗ ਚਾਰ ਦਰਜਨ ਤੇ ਸਾਹਿਤਕ ਅਧਿਐਨ ਦੇ ਲਗਭਗ ਤਿੰਨ ਦਰਜਨ ਖੋਜ ਪੱਤਰ, ਦੋਹਾਂ ਖੇਤਰਾਂ ਦੀ ਭੇਟਾ ਕੀਤੇ ਜਾ ਚੁੱਕੇ ਹਨ।

ਕਿਤਾਬਚਿਆਂ ਸਮੇਤ ਪੰਜਾਬੀ, ਹਿੰਦੀ, ਅੰਗਰੇਜ਼ੀ ਵਿਚ ਲਗਭਗ 16 ਪ੍ਰਕਾਸ਼ਨਾਵਾਂ ਹੋ ਚੁੱਕੀਆਂ ਹਨ, ਜਿਨ੍ਹਾਂ ਵਿਚ ਕੇਂਦਰੀ ਪ੍ਰਕਾਸ਼ਨ ਵਿਭਾਗ ਲਈ ਕੀਤੇ ਦੋ ਪੰਜਾਬੀ ਅਨੁਵਾਦ, ਪੰਜਾਬੀ ਯੂਨੀਵਰਸਿਟੀ ਪਟਿਆਲਾ ਵਜੋਂ ਪ੍ਰਕਾਸ਼ਿਤ ਦੋ ਮੋਨੋਗ੍ਰਾਫ, ਸੋਵੀਅਤ ਦੇਸ ਨਹਿਰੂ ਪੁਰਸਕਾਰ ਪ੍ਰਾਪਤ ਪੁਸਤਕ, ਕੇਂਦਰੀ ਵਿਦਿਆ ਮੰਤਰਾਲੇ ਦੇ ਇਨਾਮ ਪ੍ਰਾਪਤ ਦੋ ਪੁਸਤਕਾਂ ਸ਼ਾਮਲ ਹਨ। ਦਰਜਨ ਭਰ ਅੰਗਰੇਜ਼ੀ, ਪੰਜਾਬੀ ਖਰੜੇ ਪਏ ਹਨ ਜਿਨ੍ਹਾਂ ਵਿਚ ਵਿਸ਼ਵ ਪ੍ਰਸਿੱਧ ਬਲਗਾਰਵੀ ਉਪਨਿਆਸ ਤੇ ਕਹਾਣੀਆਂ ਦੇ ਪੰਜਾਬੀ ਅਨੁਵਾਦ, ਲੇਖ ਤੇ ਨਿਬੰਧ ਸੰਗ੍ਰਹਿ ਅਤੇ ਕਾਵਿ ਰਚਨਾਵਾਂ ਸ਼ਾਮਲ ਹਨ। ਸੋਵੀਅਤ ਯੂਨੀਅਨ ਸਮੇਤ ਅੱਠ ਦੇਸ਼ਾਂ ਦਾ ਪਾਣੀ ਪੀਣ ਦਾ ਮੌਕਾ ਵੀ ਪ੍ਰਾਪਤ ਹੋਇਆ ਹੈ। ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ, ਪੰਜਾਬ ਇਤਿਹਾਸ ਕਾਨਫਰੰਸ ਪਟਿਆਲਾ, ਇੰਡੀਅਨ ਹਿਸਟਰੀ ਕਾਂਗਰਸ ਕਲਕੱਤਾ, ਕੌਮਾਂਤਰੀ ਸ਼ਾਕਾਹਾਰੀ ਸੰਗਠਨ (ਇੰਗਲੈਂਡ) ਨਾਲ ਜੀਵਨ ਮੈਂਬਰ ਵਜੋਂ ਜੁੜੇ ਹਨ। ਪਿਤਾ ਪੁਰਖੀ ਕਿੱਤਾ ਆਯੁਰਵੈਦਿਕ ਤੇ ਯੂਨਾਨੀ ਚਕਿਤਸਾ ਹੈ ਜਿਸ ਨੇ ਸਾਗਰੋਂ ਪਾਰ ਤਕ ਜਾਣ ਪਛਾਣ ਬਣਾਈ ਹੋਈ ਹੈ। ਇਤਿਹਾਸ ਤੇ ਸਾਹਿਤ ਦੀ ਸੇਵਾ ਜਾਰੀ ਹੈ।



**ਗੁਰਤਰਨ ਸਿੰਘ (ਡਾ.)** : ਆਪ ਦਾ ਜਨਮ ਚੱਕ ਨੰ.233, ਤਹਿਸੀਲ ਜੜ੍ਹਾਂ ਵਾਲਾ, ਜ਼ਿਲ੍ਹਾ ਲਾਇਲਪੁਰ ਫੈਸਲਾਬਾਦ ਵਿਖੇ 18 ਜਨਵਰੀ 1943 ਨੂੰ ਹੋਇਆ। ਚੱਕ ਨੰ.233 ਦੇ ਰੱਖ ਬਰਾਂਚ ਨਹਿਰ ਦੇ ਪਾਰਲੇ ਪਾਰ ਪਿੰਡ 19 ਚੱਕ ਸੀ, ਜੋ ਕਿ ਜ਼ਿਲ੍ਹਾ ਸ਼ੇਖੂਪੁਰਾ ਦੀ ਆਖਰੀ ਹੱਦ 'ਤੇ ਸੀ। ਏਸੇ ਪਿੰਡ ਵਿਚ ਪ੍ਰੋ. ਪੂਰਨ ਸਿੰਘ ਰੋਸ਼ਾ ਘਾਹ ਦੀ ਖੇਤੀ ਕਰਨ ਲਈ ਲਗਭਗ ਛੇ ਜਾਂ ਸੱਤ ਸਾਲ ਰਿਹਾ। ਏਥੇ ਹੀ ਪੂਰਨ ਸਿੰਘ ਨੇ ਆਪਣੀਆਂ ਪੰਜਾਬੀ ਵਿਚ ਰਚੀਆਂ ਪੁਸਤਕਾਂ 'ਖੁੱਲ੍ਹੇ ਅਸਮਾਨੀ ਰੰਗ' ਅਤੇ 'ਖੁੱਲ੍ਹੇ ਮੈਦਾਨ' ਲਿਖੀਆਂ। ਇਸ ਦੇ ਨਾਲ ਹੀ ਉਹਨਾਂ ਨੇ ਆਪਣੀ ਅੰਗਰੇਜ਼ੀ ਵਿਚ ਰਚੀ ਪੁਸਤਕ 'ਦੀ ਸਪਿਰਟ ਬਾਰਨ ਪੀਪਲ' ਦੀ ਰਚਨਾ ਕੀਤੀ।

ਆਪ ਦੀ ਡਾਕਟਰੇਟ ਪੀ.ਐਚ.ਡੀ, ਪ੍ਰੋ. ਪੂਰਨ ਸਿੰਘ ਅਤੇ ਅੰਗਰੇਜ਼ੀ ਕਵੀ ਵਾਲਟਵਿਟਮੈਨ ਦੇ ਤੁਲਨਾਤਮਕ ਅਧਿਐਨ ਉਪਰ ਹੈ। ਸੰਨ 2003 ਵਿਚ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਪੰਜਾਬੀ ਵਿਭਾਗ ਤੋਂ ਬਤੌਰ ਰੀਡਰ ਸੇਵਾਮੁਕਤ ਹੋਏ ਹਨ। ਇਸ ਸਮੇਂ ਹਰਿੰਦਰ ਸਿੰਘ ਮਹਿਬੂਬ ਦੀਆਂ ਰਚਨਾਵਾਂ ਨੂੰ ਵਿਸ਼ਵ ਸਾਹਿਤ ਦੇ ਖੇਤਰ ਵਿਚ ਲਿਆਉਣ ਦਾ ਯਤਨ ਕਰ ਰਹੇ ਹਨ।

**ਜਸਵਿੰਦਰ ਕੌਰ ਮਾਹਲ (ਡਾ.)** : ਆਪ ਨੇ ਐਮ.ਏ. ਧਰਮ ਅਧਿਐਨ, ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ, ਐਮ.ਏ. ਪੰਜਾਬੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ, ਬੀ.ਐੱਡ. ਰੋਹਤਕ ਯੂਨੀਵਰਸਿਟੀ ਹਰਿਆਣਾ ਤੇ ਮਿਸ਼ਨਰੀ ਕੋਰਸ ਦੀ ਪੜ੍ਹਾਈ ਤੋਂ ਇਲਾਵਾ ਗੁਰੂ ਨਾਨਕ ਦੇਵ ਯੂਨੀਵਰਸਿਟੀ ਤੋਂ 'ਭਗਤ ਕਬੀਰ ਬਾਣੀ' ਉਤੇ ਡਾਕਟਰੇਟ ਪੀ.ਐਚ.ਡੀ. ਕੀਤੀ ਹੈ। ਆਪ ਨਿਬੰਧ ਕਲਾ ਵਿਚ ਰੁਚੀ ਰਖਦੇ ਹਨ। ਸਿੱਖ ਇਤਿਹਾਸ, ਦਰਸ਼ਨ, ਗੁਰਬਾਣੀ, ਗੁਰੂ ਗ੍ਰੰਥ ਸਾਹਿਬ ਤੇ ਸੰਗੀਤ ਵਿਸ਼ਿਆਂ ਉਤੇ ਆਰਟੀਕਲਜ਼ ਦੇਸ਼ ਵਿਦੇਸ਼ਾਂ ਦੀਆਂ ਅਖਬਾਰਾਂ ਤੇ ਪੱਤਰਕਾਵਾਂ ਵਿਚ ਪ੍ਰਕਾਸ਼ਿਤ ਹੁੰਦੇ ਰਹਿੰਦੇ ਹਨ। ਚੀਫ ਖਾਲਸਾ ਦੀਵਾਨ ਅੰਮ੍ਰਿਤਸਰ ਦੀ ਅਗਵਾਈ ਵਿਚ ਚੱਲ ਰਹੇ ਭਾਈ ਵੀਰ ਸਿੰਘ ਗੁਰਮਤਿ ਵਿਦਿਆਲਿਆ ਵਿਚ ਪਿਛਲੇ 18 ਸਾਲਾਂ ਤੋਂ ਇਕ ਯੋਗ ਪ੍ਰਿੰਸੀਪਲ ਦੇ ਤੌਰ 'ਤੇ ਸੇਵਾ ਕਰ ਰਹੇ ਹਨ।



**ਦੇਵਿੰਦਰ ਸਿੰਘ ਗਿੱਲ (ਜੀਆ ਨੱਥਾ)** : ਆਪ ਸੰਨ 1974 ਈਸਵੀ ਵਿਚ ਬੀ.ਏ. ਕਰਕੇ ਬੰਬਈ ਚਲੇ ਗਏ ਸਨ ਉਥੇ ਆਪ ਦੇ ਪਿਤਾ ਬੰਬਈ ਪੁਲਸ ਤੋਂ ਸੇਵਾਮੁਕਤ ਹੋ ਕੇ ਰਹਿ ਰਹੇ ਸਨ। ਇਥੋਂ ਹੀ ਆਪ ਦਾ ਨਿਯਮਤ ਤੌਰ 'ਤੇ ਸਾਹਿਤਕ ਸਫਰ ਸ਼ੁਰੂ ਹੋ ਗਿਆ। ਇਥੇ ਸਥਾਨਕ ਸਪਤਾਹਿਕ ਅਖਬਾਰਾਂ- ਰਣਜੀਤ, ਕੌਮੀ ਲੀਡਰ ਅਤੇ ਪੰਜਾਬ ਸਮਾਚਾਰ ਵਿਚ ਲਿਖਣਾ ਸ਼ੁਰੂ ਕੀਤਾ। ਇਸੇ ਤਰ੍ਹਾਂ ਨਾਂਦੇੜ ਹਜ਼ੂਰ ਸਾਹਿਬ ਤੋਂ 'ਸਚਖੰਡ ਪੱਤਰ' ਵਿਚ ਵੀ ਆਪ ਦੀਆਂ ਰਚਨਾਵਾਂ ਨੂੰ ਥਾਂ ਮਿਲਣੀ ਸ਼ੁਰੂ ਹੋਈ। ਦੋ ਸਾਲ ਬਾਅਦ ਮੁੜ ਪੰਜਾਬ ਆ ਜਾਣ 'ਤੇ ਪੰਜਾਬ ਦੇ ਚੋਟੀ ਦੇ

ਰਸਾਲਿਆਂ ਅਤੇ ਅਖਬਾਰਾਂ ਵਿਚ ਆਪ ਦੀਆਂ ਰਚਨਾਵਾਂ ਪ੍ਰਕਾਸ਼ਿਤ ਹੋਣ ਲੱਗੀਆਂ। ਆਪ ਦੇ ਵੱਡੀ ਗਿਣਤੀ ਵਿਚ ਵੱਖ ਵੱਖ ਵਿਸ਼ਿਆਂ 'ਤੇ ਲੇਖ ਪ੍ਰਕਾਸ਼ਿਤ ਹੋ ਚੁੱਕੇ ਹਨ। ਪੰਜਾਬੀ ਯੂਨੀਵਰਸਿਟੀ ਪਟਿਆਲਾ ਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਲਈ ਅਨੇਕ ਖੋਜ ਪੱਤਰ ਲਿਖ ਚੁੱਕੇ ਹਨ। ਸਿੱਖ ਇਤਿਹਾਸ ਨਾਲ ਸਬੰਧਤ ਛੇ ਪੁਸਤਕਾਂ ਪਾਠਕਾਂ ਨੂੰ ਦੇ ਚੁੱਕੇ ਹਨ। ਕੁਝ ਸਾਲਾਂ ਤੋਂ ਨਾਮਧਾਰੀ ਇਤਿਹਾਸ ਤੇ ਸਾਹਿਤ ਬਾਰੇ ਕਲਮ ਚਲਾ ਰਹੇ ਹਨ।



**ਡਾ. ਕ੍ਰਿਸ਼ਨ ਗੋਪਾਲ** : ਆਪ ਦਾ ਜਨਮ ਸੰਨ 1966 ਵਿਚ ਹੋਇਆ। ਇਨ੍ਹਾਂ ਨੇ ਇਤਿਹਾਸ ਵਿਚ ਮਾਸਟਰ ਡਿਗਰੀ ਅਤੇ ਪੀ.ਐਚ.ਡੀ ਦੀ ਡਿਗਰੀ ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ ਕੀਤੀ। ਇਨ੍ਹਾਂ ਦਾ ਰਿਸਰਚ ਦਾ ਵਿਸ਼ਾ ਆਜ਼ਾਦੀ ਅੰਦੋਲਨ ਸੀ। ਆਪ ਦੇ ਵੀਹ ਦੇ ਕਰੀਬ ਖੋਜ ਪੇਪਰ ਅਲੱਗ ਅਲੱਗ ਵਿਸ਼ਿਸ਼ਟ ਜਰਨਲਾਂ ਵਿਚ ਛਪੇ ਹਨ। ਲੇਖਕ ਦੀਆਂ ਚਾਰ ਪੁਸਤਕਾਂ 'Dynamics of Punjabi Suba Movement', 'Voyage of Komagata Maru' ਅਤੇ 'ਜੈਤੋ ਮੋਰਚੇ ਦਾ ਇਤਿਹਾਸ', 'ਅੰਮ੍ਰਿਤਸਰ ਦਾ ਇਤਿਹਾਸ' ਛਪ ਚੁੱਕੀਆਂ ਹਨ। ਇਸ ਸਮੇਂ ਆਪ ਪੰਜਾਬ ਦਾ ਆਜ਼ਾਦੀ ਦੇ ਅੰਦੋਲਨ ਵਿਚ ਯੋਗਦਾਨ ਦੇ ਪ੍ਰੋਜੈਕਟ 'ਤੇ ਕੰਮ ਕਰ ਰਹੇ ਹਨ। ਇਸ ਸਮੇਂ ਆਦਰਸ਼ ਭਾਰਤੀ ਕਾਲਿਜ ਪਠਾਨਕੋਟ ਵਿਖੇ ਸਹਾਇਕ ਪ੍ਰੋਫੈਸਰ ਦੇ ਪਦ ਤੇ ਕਾਰਜ ਕਰ ਰਹੇ ਹਨ।



**ਡਾ. ਸੁਰਜੀਤ ਕੌਰ** : ਆਪ ਦਾ ਜਨਮ 6 ਜੁਲਾਈ 1973 ਨੂੰ ਸ. ਰਣਜੀਤ ਸਿੰਘ ਦੇ ਘਰ ਹੋਇਆ। ਸੰਨ 1996 ਵਿਚ ਐਮ.ਏ. ਪੰਜਾਬੀ ਤੇ ਫਿਰ 2005 ਵਿਚ ਐਮ.ਫਿਲ ਗੁਰੂ ਨਾਨਕ ਦੇਵ ਯੂਨੀਵਰਸਿਟੀ ਤੋਂ ਕੀਤੀ। 2012 ਵਿਚ ਪੰਜਾਬੀ ਇਤਿਹਾਸਕ ਨਾਟਕਾਂ ਦੇ ਇਸਤਰੀ ਪਾਤਰਾਂ ਦਾ ਸਰੂਪ ਵਿਸ਼ੇ 'ਤੇ ਪੀਐਚ.ਡੀ. ਦੀ ਡਿਗਰੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਤੋਂ ਕੀਤੀ। ਆਪ ਵਲੋਂ ਤਿਆਰ ਕੀਤੇ ਖੋਜ ਪੱਤਰ ਪੰਜਾਬੀ ਯੂਨੀਵਰਸਿਟੀ ਵਿਚ ਪੜ੍ਹੇ ਗਏ। ਆਪ ਦੀ ਪੁਸਤਕ 'ਆਖਰੀ ਮੁਲਾਕਾਤ' ਛਪਣ ਹਿਤ ਪ੍ਰੈੱਸ ਵਿਚ ਗਈ ਹੈ। ਇਸ ਸਮੇਂ ਆਪ ਖਾਲਸਾ ਕਾਲਜ ਫਾਰ ਵਿਮੈਨ ਵਿਚ ਅਧਿਆਪਨ ਦਾ ਕਾਰਜ ਕਰ ਰਹੇ ਹਨ।



**ਡਾ. ਅਜਮੇਰ ਸਿੰਘ** : ਜਨਮ 14 ਨਵੰਬਰ, 1960, ਐਸ.ਡੀ. ਸੀਨੀਅਰ ਸੈਕੰਡਰੀ ਸਕੂਲ ਤਰਨਤਾਰਨ ਤੋਂ ਮੈਟ੍ਰਿਕ ਅਤੇ ਸ੍ਰੀ ਗੁਰੂ ਅਰਜਨ ਦੇਵ ਸਰਕਾਰੀ ਕਾਲਜ ਤਰਨਤਾਰਨ ਤੋਂ ਬੀ.ਏ. ਪਾਸ ਕਰਨ ਉਪਰੰਤ ਕਸ਼ਮੀਰ ਯੂਨੀਵਰਸਿਟੀ ਤੋਂ ਬੀ.ਐੱਡ. ਕਰ ਕੇ ਫਰਵਰੀ 1991 ਵਿਚ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਖੇਮਕਰਨ (ਤਰਨਤਾਰਨ) ਬਤੌਰ ਅਧਿਆਪਕ ਸੇਵਾ ਆਰੰਭ ਕੀਤੀ। ਨੌਕਰੀ ਦੌਰਾਨ ਐਮ.ਏ. (ਇਤਿਹਾਸ) ਐਮ.ਐੱਡ. ਕੀਤੀ। ਸਾਲ

2013 ਵਿਚ ਗੁਰੂਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਤੋਂ ਪੀ.ਐਚਡੀ 'ਪੰਜਾਬ ਦੇ ਮਾਝਾ ਖੇਤਰ ਵਿਚ ਗਦਰ ਲਹਿਰ ਤੇ ਇਸ ਦਾ ਪ੍ਰਭਾਵ' (1913-1947) ਵਿਸ਼ੇ ਉਤੇ ਕੀਤੀ। ਇਸ ਸਮੇਂ ਬਤੌਰ ਲੈਕਚਰਾਰ ਇਤਿਹਾਸ ਸਰਕਾਰੀ ਸੈਕੰਡਰੀ ਸਕੂਲ ਬਾਠ, ਤਰਨਤਾਰਨ ਸੇਵਾ ਨਿਭਾਅ ਰਹੇ ਹਨ।

ਆਪ ਵਲੋਂ ਭਾਈ ਸੰਤੋਖ ਸਿੰਘ ਧਰਦਿਓ, ਗਦਰੀ ਬਾਬਾ ਮੰਗਲ ਸਿੰਘ ਲਾਲਪੁਰਾ, ਗ਼ਦਰ ਲਹਿਰ ਦੇ ਇਤਿਹਾਸ ਵਿਚ ਦਦੇਹਰ ਸਾਹਿਬ, ਗੁਰਦੁਆਰਾ ਬੀੜ ਸਾਹਿਬ, ਚੱਬੇ ਦਾ ਡਾਕਾ ਆਦਿ ਪੇਪਰ ਪੰਜਾਬ ਹਿਸਟਰੀ ਕਾਨਫਰੰਸ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ ਪੜ੍ਹੇ ਗਏ ਹਨ।



**ਜੋਗਿੰਦਰ ਸ਼ਮਸ਼ੇਰ :** ਆਪਦਾ ਜਨਮ 19 ਮਾਰਚ, 1928 ਨੂੰ ਕਪੂਰਥਲਾ ਦੇ ਪਿੰਡ ਲੱਖਣ ਕੇ ਪੱਡੇ ਵਿਖੇ ਮਾਤਾ ਬਸੰਤ ਕੌਰ ਦੀ ਕੁੱਖੋਂ ਤੇ ਪਿਤਾ ਸ.ਸੁਰਾਇਣ ਸਿੰਘ ਦੇ ਘਰ ਹੋਇਆ। ਮੁੱਢਲੀ ਵਿਦਿਆ ਕਾਲਾ ਸੰਘਿਆਂ ਵਿਖੇ ਹੀ ਪ੍ਰਾਪਤ ਕੀਤੀ। ਦਸਵੀਂ ਪਾਸ ਕਰਨ ਲਈ ਸੰਨ 1941 ਵਿਚ ਜਲੰਧਰ ਦੋਆਬਾ ਖਾਲਸਾ ਸਕੂਲ ਵਿਖੇ ਦਾਖਲ ਹੋ ਗਏ। ਸੰਨ 1943 ਵਿਚ ਆਜ਼ਾਦੀ ਦੀ ਲਹਿਰ (Quit India Movement) ਵਿਚ ਹਿੱਸਾ ਲੈਣ ਕਾਰਨ 15 ਸਾਲ ਦੀ ਉਮਰ ਵਿਚ ਡੀਫੈਂਸ ਆਫ ਇੰਡੀਆ ਰੂਲਜ਼ ਹੇਠ ਗ੍ਰਿਫਤਾਰ ਹੋ ਕੇ ਜੇਲ੍ਹ ਵਿਚ ਨਜ਼ਰਬੰਦ ਰਹੇ। ਰਿਹਾਅ ਹੋ ਕੇ ਸੰਨ 1947 ਤਕ ਆਜ਼ਾਦੀ ਦੀ ਲਹਿਰ ਵਿਚ ਕੁਝ ਵਕਤ ਭਾਗ ਲੈਂਦੇ ਰਹੇ। ਸੰਨ 1948 ਵਿਚ ਰਿਆਸਤ ਕਪੂਰਥਲਾ ਨੂੰ ਪੰਜਾਬ ਵਿਚ ਸ਼ਾਮਲ ਕਰਾਉਣ ਦੀ ਲਹਿਰ ਵਿਚ ਹਿੱਸਾ ਲੈਣ ਅਤੇ ਰਾਜ ਵਿਰੁੱਧ ਕਵਿਤਾਵਾਂ ਪੜ੍ਹਨ ਕਾਰਨ ਫਿਰ ਜੇਲ੍ਹ ਵਿਚ ਨਜ਼ਰਬੰਦ ਰਹੇ। ਰਿਹਾਅ ਹੋਣ ਉਪਰੰਤ ਆਪ ਦਿੱਲੀ ਚਲੇ ਗਏ। ਸੰਨ 1952 ਤਕ ਕਵਿੰਟਰਜ਼ ਐਗਰੀਕਲਚਰ ਫਾਰਮ ਵਿਚ ਬਤੌਰ ਮੈਨੇਜਰ ਨੌਕਰੀ ਕੀਤੀ। ਫਿਰ ਸੰਨ 1953 ਤੋਂ 1957 ਤਕ ਆਪਣੀ ਪੜ੍ਹਾਈ ਮੁਕੰਮਲ ਕੀਤੀ ਤੇ ਟੀਚਰਜ਼ ਟਰੇਨਿੰਗ ਦਾ ਕੋਰਸ ਕੀਤਾ। ਛੇ ਸਾਲ ਵਖ ਵਖ ਪੰਜਾਬ ਦੇ ਸਕੂਲਾਂ ਵਿਚ ਬਤੌਰ ਅਧਿਆਪਕ ਸਰਵਿਸ ਕੀਤੀ। ਸੰਨ 1961 ਵਿਚ ਗੌਰਮਿੰਟ ਮਿਡਲ ਸਕੂਲ ਅੰਬਾਲਾ ਜੱਟਾਂ ਜ਼ਿਲ੍ਹਾ ਹੁਸ਼ਿਆਰਪੁਰ ਤੋਂ ਅਸਤੀਫਾ ਦੇ ਕੇ ਇੰਗਲੈਂਡ ਆ ਗਏ।

ਆਪ 1967 ਵਿਚ ਪੰਜਾਬੀ ਸਾਹਿਤ ਸਭਾ ਬਰਤਾਨੀਆ ਦੇ ਜਨਰਲ ਸਕੱਤਰ ਚੁਣੇ ਗਏ। ਆਪ ਦੀ ਹਿੰਮਤ ਸਦਕੇ 1968 ਵਿਚ ਲੰਡਨ ਵਿਖੇ 'ਪਹਿਲੀ ਸਰਬ ਬਰਤਾਨੀਆ ਪੰਜਾਬੀ ਲੇਖਕ ਕਾਨਫਰੰਸ' ਹੋਈ। ਸੰਨ 1993 ਵਿਚ ਬ੍ਰਿਟਿਸ਼ ਨੈਸ਼ਨਲ ਸਰਵਿਸ ਤੋਂ ਸੇਵਾਮੁਕਤ ਹੋ ਕੇ ਕੈਨੇਡਾ ਆ ਗਏ। ਗਿਆਰਾਂ ਸਾਲ ਵਿਨੀਪੈਗ ਰਹੇ।2004 ਤੋਂ ਵੈਨਕੂਵਰ ਵਿਚ ਹਨ। ਆਪ ਨੂੰ ਸੈਰ ਸਪਾਟੇ ਦਾ ਬੜਾ ਸ਼ੌਕ ਰਿਹਾ ਹੈ। ਸੰਨ 1972 ਵਿਚ ਆਪ ਦਾ ਸਫਰਨਾਮਾ 'ਲੰਡਨ ਤੋਂ ਦਿੱਲੀ ਕਾਰ ਦੁਆਰਾ' ਬੜਾ ਪ੍ਰਸਿੱਧ ਹੋਇਆ। 1992 ਵਿਚ ਬਰਤਾਨੀਆ ਵਿਚ ਪੰਜਾਬੀ ਜੀਵਨ ਤੇ ਸਾਹਿਤ, ਲੰਡਨ ਦੇ ਸ਼ਹੀਦ, 1919 ਦਾ ਪੰਜਾਬ, 2004 ਵਿਚ ਮੈਨੀਟੋਬਾ ਦਾ ਇਤਿਹਾਸ, 2007 ਵਿਚ ਪਾਰਬਤੀ ਦੇ ਕੰਢੇ ਕੰਢੇ ਤੇ ਚੀਨ

ਵਿਚ 22 ਦਿਨ, 2005 ਵਿਚ ਪੰਜਾਬ ਯੂਨੀਵਰਸਿਟੀ ਲਾਹੌਰ ਦੇ ਪੰਜਾਬੀ ਵਿਭਾਗ ਦੀ ਪ੍ਰੋਫੈਸਰ ਡਾ.ਨਬੀਲਾ ਰਹਿਮਾਨ ਹੁਰਾਂ ਨੇ ਆਪ ਦੀ ਕਿਤਾਬ '1919 ਦਾ ਪੰਜਾਬ' ਦਾ ਸ਼ਾਹਮੁਖੀ ਵਿਚ ਅਨੁਵਾਦ ਕੀਤਾ, ਜੋ 2005 ਵਿਚ ਲਾਹੌਰ ਤੋਂ ਲਹੂ ਲਹੂ ਪੰਜਾਬ ਦੇ ਨਾਮ ਹੇਠ ਪ੍ਰਕਾਸ਼ਿਤ ਹੋਇਆ। ਆਪ ਦੀ ਅੰਗਰੇਜ਼ੀ ਪੁਸਤਕ 'ਦੀ ਓਵਰ ਟਾਈਮ ਪੀਪਲ' ਵੀ ਬਹੁਤ ਸਲਾਹੀ ਗਈ। ਆਪ ਨੂੰ ਦੇਸ਼ ਵਿਦੇਸ਼ਾਂ ਵਿਚ ਵੱਡੀ ਗਿਣਤੀ ਵਿਚ ਮਾਨ ਸਨਮਾਨ ਤੇ ਐਵਾਰਡ ਪ੍ਰਾਪਤ ਹੋਏ ਹਨ। ਇਸ ਸਮੇਂ ਕੈਨੇਡਾ ਦੇ ਬ੍ਰਿਟਿਸ਼ ਕੋਲੰਬੀਆ ਸੂਬੇ ਦੇ ਸ਼ਹਿਰ ਕੁਕਿਟਲਮ ਵਿਖੇ ਰਹਿ ਰਹੇ ਹਨ।



**ਜੈਤੇਗ ਸਿੰਘ ਅਨੰਤ** : ਆਪ ਦਾ ਜਨਮ ਲਹਿੰਦੇ ਪੰਜਾਬ ਦੇ ਮਸ਼ਹੂਰ ਪਿੰਡ ਮਿਚਰਾਂਝਾ (ਤਖਤ ਹਜ਼ਾਰੇ ਦੇ ਨਾਲ) ਜ਼ਿਲ੍ਹਾ ਸਰਗੋਧੇ ਵਿਚ ਹੋਇਆ। ਮੁੱਢਲੀ ਪੜ੍ਹਾਈ ਸ਼ਿਮਲਾ, ਪਟਿਆਲਾ ਤੇ ਫਿਰ ਚੰਡੀਗੜ੍ਹ ਤੋਂ ਸਕੂਲੀ ਤੇ ਉੱਚ ਵਿਦਿਆ ਪ੍ਰਾਪਤ ਕੀਤੀ। ਸੰਨ 1969 ਗੌਰਮਿੰਟ ਕਾਲਜ ਆਫ ਆਰਟਸ ਚੰਡੀਗੜ੍ਹ ਤੋਂ ਪੰਜ ਸਾਲਾ ਨੈਸ਼ਨਲ ਡਿਪਲੋਮਾ ਇਨ ਅਪਲਾਈਡ ਆਰਟ ਕੀਤਾ। ਇਸੇ ਸਾਲ 'ਰੇ ਬਾਰਨਜ਼ ਸਕੂਲ ਆਫ ਅਮਰੀਕਾ' ਤੋਂ ਪੱਤਰ ਵਿਹਾਰ ਰਾਹੀਂ ਕਾਰਟੂਨਿੰਗ ਦਾ ਡਿਪਲੋਮਾ ਲਿਆ। ਸੰਨ 1970 ਤੋਂ ਕਲਮ ਫੜ੍ਹੀ ਤੇ ਸਾਹਿਤ, ਕਲਾ ਤੇ ਸਭਿਆਚਾਰ ਵਿਸ਼ਿਆਂ ਉਤੇ ਲਿਖਣਾ ਸ਼ੁਰੂ ਕੀਤਾ। ਹੁਣ ਤੱਕ ਪੰਜ ਸੌ ਤੋਂ ਉਤੇ ਆਰਟੀਕਲਸ/ਲੇਖ ਦੇਸ਼ ਵਿਦੇਸ਼ਾਂ ਦੇ ਅਖਬਾਰਾਂ ਤੇ ਰਸਾਲਿਆਂ ਵਿਚ ਛਪ ਚੁੱਕੇ ਹਨ। ਹੁਣ ਤਕ 16 ਪੁਸਤਕਾਂ ਦੇ ਲੇਖਕ ਹਨ ਜਿਨ੍ਹਾਂ ਵਿਚੋਂ ਕੁਝ ਮੌਲਿਕ ਤੇ ਕੁਝ ਸੰਪਾਦਤ ਕੀਤੀਆਂ। ਪੇਸ਼ੇ ਵਜੋਂ ਫੋਟੋ ਕਲਾਕਾਰ ਤੇ ਫੋਟੋ ਪੱਤਰਕਾਰ ਹਨ ਜਿਨ੍ਹਾਂ ਦੀਆਂ ਫੋਟੋਆਂ ਵਿਸ਼ਵ ਭਰ ਦੇ ਅਖਬਾਰਾਂ, ਰਸਾਲਿਆਂ ਵਿਚ ਪ੍ਰਕਾਸ਼ਿਤ ਹੋ ਚੁੱਕੀਆਂ ਹਨ। ਦੁਨੀਆ ਦੇ ਵੀਹ ਦੇਸ਼ਾਂ ਦੀ ਸੈਰ ਕਰ ਚੁੱਕੇ ਹਨ।

ਅਨੇਕਾਂ ਵੱਕਾਰੀ ਐਵਾਰਡ ਤੇ ਮਾਨ ਸਨਮਾਨ ਪ੍ਰਾਪਤ ਕਰ ਚੁੱਕੇ ਹਨ। ਇਨ੍ਹਾਂ ਵਿਚ ਪੰਜਾਬੀ ਸਾਹਿਤ ਸਭਾ ਆਫ ਕੈਨੇਡਾ 1998, ਵਾਸ਼ਿੰਗਟਨ ਸਟੇਟ ਨੈਟਵਰਕ ਆਫ ਹਿਊਮਨ ਰਾਇਟਸ- ਸਿਆਟਲ, ਅਮਰੀਕਾ (2000), ਪੰਜਾਬੀ ਸੱਥ ਲਾਂਬੜਾਂ-2003, ਲਹਿਰਾਂ ਅਦਬੀ ਬੋਰਡ ਲਾਹੌਰ- 2004,2008, ਮਸੂਦ ਖੱਦਰਪੋਸ਼ ਟਰਸਟ ਲਾਹੌਰ-2008, ਗੁਲਸ਼ਨੇ ਅਦਬ, ਲਾਹੌਰ-2008, ਸਾਂਝੀ ਗੱਲ ਐਵਾਰਡ ਨਨਕਾਣਾ ਸਾਹਿਬ-2008, ਐਵਾਰਡ ਆਫ ਆਨਰਜ਼, ਐਫ ਸੀ. ਕਾਲਜ ਯੂਨੀਵਰਸਿਟੀ, ਲਾਹੌਰ-2012, ਪੰਜਾਬ ਯੂਨੀਵਰਸਿਟੀ ਲਾਹੌਰ-2013। ਕੁਲ-ਵਕਤੀ ਲੇਖਕ ਇਸ ਸਮੇਂ ਕੈਨੇਡਾ ਵਿਚ ਰਹਿ ਰਿਹਾ ਹੈ।



**ਵਾਸਦੇਵ ਸਿੰਘ ਪਰਹਾਰ** : ਆਪ ਦਾ ਜਨਮ 7 ਮਾਰਚ 1937 ਨੂੰ ਮਾਤਾ ਸੰਤ ਕੌਰ ਦੀ ਕੁੱਖੋਂ ਤੇ ਪਿਤਾ ਸ੍ਰ.ਪ੍ਰਦੁਮਣ ਸਿੰਘ ਦੇ ਘਰ ਹੋਇਆ। ਸੰਨ 1958 ਤੋਂ 1986 ਤਕ ਪੰਜਾਬ ਸਰਕਾਰ ਦੇ ਸਹਿਕਾਰਤਾ ਵਿਭਾਗ ਵਿਚ ਅਕਾਊਂਟੈਂਟ, ਇੰਸਪੈਕਟਰ, ਲੈਕਚਰਾਰ, ਸਹਾਇਕ ਰਜਿਸਟਰਾਰ, ਪ੍ਰਿੰਸੀਪਲ ਦੇ ਉਚ ਰੁਤਬਿਆਂ 'ਤੇ ਬੜੀ ਮਿਹਨਤ, ਇਮਾਨਦਾਰੀ ਤੇ ਲਗਨ ਨਾਲ ਸ਼ਾਨਦਾਰ ਸੇਵਾਵਾਂ

ਨਿਭਾਈਆਂ। ਸੰਨ 1987 ਵਿਚ ਲੰਬੀ ਛੁੱਟੀ ਲੈ ਕੇ ਅਮਰੀਕਾ ਆ ਗਏ। ਸੰਨ 1990 ਵਿਚ ਫੇਰ ਫਿਰੋਜ਼ਪੁਰ ਬਦਲੀ ਹੋਈ। ਤਿੰਨ ਮਹੀਨੇ ਫਿਰੋਜ਼ਪੁਰ ਲਾ ਕੇ ਸਵੈਇੱਛਤ ਸੇਵਾ ਨਵਿਰਤੀ ਲੈ ਲਈ। ਅਮਰੀਕਾ ਵਿਚ ਆਪ ਦੇ ਬੇਟਿਆਂ ਦਾ ਚੰਗਾ ਕਾਰੋਬਾਰ ਸੀ। ਆਪ ਨੇ ਥੋੜ੍ਹਾ ਸਮਾਂ ਕੰਮ ਕਰਨਾ ਤੇ ਬਾਕੀ ਸਮਾਂ ਸਾਹਿਤ ਪੜ੍ਹਨ ਲਿਖਣ ਵਿਚ ਲਾਉਂਦੇ ਰਹੇ। ਸੰਨ 2000 ਵਿਚ ਹਰਮਨ ਪਿਆਰੇ ਬੁਲਾਰੇ ਕਿਵੇਂ ਬਣੀਏ ਅਤੇ ਰਾਜਪੂਤ ਜੋ ਸਿੱਖ ਬਣੇ, ਪੁਸਤਕਾਂ ਛਪਵਾਈਆਂ। ਆਪ ਦੀ ਵਿਸ਼ੇਸ਼ ਪਕੜ ਤੇ ਕਮਜ਼ੋਰੀ ਰਾਜਪੂਤ ਵਸੋਂ ਵਾਲੇ ਪਿੰਡਾਂ ਦਾ ਇਤਿਹਾਸ ਲਿਖਣ ਦੀ ਹੈ, ਇਸ ਤੋਂ ਇਲਾਵਾ ਬੱਬਰ ਅਕਾਲੀ ਲਹਿਰ, ਜੈਤੋ ਦਾ ਮੋਰਚਾ, ਗੁਰੂ ਕੇ ਬਾਗ ਦਾ ਮੋਰਚਾ, ਆਈ ਐਨ ਏ ਅਤੇ ਦੇਸ਼ ਦੀ ਆਜ਼ਾਦੀ ਲਈ ਲੜੇ ਸੰਘਰਸ਼ਾਂ ਵਿਚ ਭਾਗ ਲੈਣ ਵਾਲੇ ਸੰਗਰਾਮੀਆਂ ਦਾ ਪੂਰਾ ਵੇਰਵਾ ਤੇ ਗ਼ਦਰ ਲਹਿਰ ਦਾ ਸੰਖੇਪ ਇਤਿਹਾਸ 'ਤੇ ਵੀ ਕਲਮ ਅਜ਼ਮਾਈ ਹੈ।



**ਚਰਨਜੀਤ ਸਿੰਘ ਗੁਮਟਾਲਾ (ਡਾ.) :** ਆਪ ਦਾ ਜਨਮ 6 ਅਪ੍ਰੈਲ 1947 ਨੂੰ ਮਾਤਾ ਪ੍ਰੀਤਮ ਕੌਰ ਦੀ ਕੁੱਖੋਂ ਤੇ ਪਿਤਾ ਸ੍ਰ. ਗੁਰਦਿੱਤ ਸਿੰਘ ਦੇ ਘਰ ਪਿੰਡ ਗੁਮਟਾਲਾ ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ। ਆਪ ਨੇ ਐਮ.ਏ. (ਪੰਜਾਬੀ ਤੇ ਅਰਥ ਸ਼ਾਸਤਰ), ਪੀ.ਐਚ ਡੀ ਪੰਜਾਬੀ ਕਿੱਸਾ ਕਾਵਿ ਦੀਆਂ ਕਥਾਨਕ ਰੂੜੀਆਂ ਉਤੇ ਕੀਤੀ। ਆਪ ਨੇ ਕਿੱਸਾ ਮਿਰਜ਼ਾ ਸਾਹਿਬਾ (ਪੀਲੂ), ਭਗਤ ਰਵਿਦਾਸ-ਜੀਵਨ ਤੇ ਰਚਨਾ, ਕਿੱਸਾ ਦੁੱਲਾ ਭੱਟੀ ਕਿਸ਼ਨ ਸਿੰਘ- ਪਾਠ ਤੇ ਸਮੀਖਿਆ, ਚੰਡੀ ਦੀ ਵਾਰ-ਚਿੰਤਨ ਤੇ ਕਲਾ, ਗੁਰਬਾਣੀ ਵਿਚ ਰਾਜ ਦਾ ਸੰਕਲਪ- ਸੰਪਾਦਨਾ, ਗੁਰੂ ਅਮਰਦਾਸ- ਜੀਵਨ ਤੇ ਰਚਨਾ, ਸੰਪਾਦਿਤ ਕੀਤੀਆਂ। ਆਪ ਪੰਜਾਬੀ ਰਾਈਟਰਜ਼ ਕੋਆਪਰੇਟਿਵ ਸੁਸਾਇਟੀ ਲਿਮਟਡ ਵਿਚ ਅੰਮ੍ਰਿਤਸਰ ਦੇ ਮੈਨੇਜਿੰਗ ਡਾਇਰੈਕਟਰ ਹਨ। ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਮਾਸਕ ਪੱਤਰ ਅੰਮ੍ਰਿਤਸਰ ਪੋਸਟ ਦੇ ਸੰਪਾਦਕ ਤੇ ਮਾਲਕ ਹਨ। ਅਮਰੀਕਾ ਤੇ ਭਾਰਤ ਦੋਹਾਂ ਦੇਸ਼ਾਂ ਵਿਚ ਆਪ ਦੇ ਰੈਣ ਬਸੇਰੇ ਹਨ ਤੇ ਦੋਹਾਂ ਦੇਸ਼ਾਂ ਵਿਚ ਵਿਚਰ ਰਹੇ ਹਨ।



**ਸਿਮਰਜੀਤ ਸਿੰਘ :** ਆਪ ਦਾ ਜਨਮ ਪਿੰਡ ਦੁਲਵਾਂ, ਨੇੜੇ ਖੰਨਾ, ਜ਼ਿਲ੍ਹਾ ਲੁਧਿਆਣਾ ਵਿਖੇ 5 ਸਤੰਬਰ 1965 ਨੂੰ ਮਾਤਾ ਜਗਦੀਪ ਕੌਰ ਦੀ ਕੁੱਖੋਂ ਤੇ ਪਿਤਾ ਮਾਸਟਰ ਗੁਰਦੇਵ ਸਿੰਘ ਦੇ ਘਰ ਹੋਇਆ। ਆਪ ਦੇ ਪਰਿਵਾਰ ਦਾ ਸਿੱਧਾ ਸਬੰਧ ਡੱਲੇਵਾਲੀਆ ਮਿਸਲ ਦੇ ਕੰਗ ਘਰਾਣੇ ਨਾਲ ਹੈ। ਮੁੱਢਲੀ ਵਿਦਿਆ ਖੰਨਾ ਸ਼ਹਿਰ ਤੋਂ ਪ੍ਰਾਪਤ ਕੀਤੀ। ਬਾਅਦ ਵਿਚ ਧਰਮ ਦੇ ਖੇਤਰ ਵਿਚ ਐਮ.ਏ. ਤਕ ਦੀ ਸਿੱਖਿਆ ਪ੍ਰਾਪਤ ਕੀਤੀ ਅਤੇ ਪੱਤਰਕਾਰੀ ਦੇ ਖੇਤਰ ਵਿਚ ਐਮ.ਏ. ਤਕ ਦੀ ਪੜ੍ਹਾਈ ਕੁਰਕਸ਼ੇਤਰ ਯੂਨੀਵਰਸਿਟੀ ਤੋਂ ਪ੍ਰਾਪਤ ਕੀਤੀ। ਆਪ ਨੇ ਪੰਜਾਬ ਵਿਚ ਬਹੁਤ ਸਾਰੇ ਰੋਜ਼ਾਨਾ ਅਖਬਾਰਾਂ ਵਿਚ ਪੱਤਰਕਾਰੀ ਦਾ ਕਾਰਜ ਕਰਨ ਬਾਅਦ ਸੰਨ 2002 ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ 'ਗੁਰਮਤਿ ਪ੍ਰਕਾਸ਼' ਵਿਚ ਸਹਾਇਕ ਸੰਪਾਦਕ

ਦੇ ਤੌਰ 'ਤੇ ਕੰਮ ਕਰਨਾ ਸ਼ੁਰੂ ਕੀਤਾ। ਜਨਵਰੀ 2005 ਤੋਂ ਆਪ ਪੂਰਨ ਤੌਰ 'ਤੇ ਸੰਪਾਦਕ ਵਜੋਂ ਕੰਮ ਕਰਦੇ ਆ ਰਹੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਤਿਹਾਸ ਵਿਚ ਪਹਿਲੀ ਵਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਦਾ ਜੀਵਨ ਬਿਓਰਾ ਕਿਤਾਬੀ ਰੂਪ ਵਿਚ ਤਿਆਰ ਕੀਤਾ। ਇਸ ਤੋਂ ਇਲਾਵਾ ਦਸਤਾਰ ਅਤੇ ਬਾਬਾ ਬੁੱਢਾ ਜੀ ਅਤੇ ਚਾਬੀਆਂ ਦਾ ਮੋਰਚਾ ਆਦਿ ਪੁਸਤਕਾਂ ਦੀ ਰਚਨਾ ਵੀ ਆਪ ਵਲੋਂ ਕੀਤੀ ਗਈ।



**ਬਚਨ ਸਿੰਘ ਸਰਲ :** ਆਪ ਦਾ ਜਨਮ 15 ਨਵੰਬਰ, 1938 ਨੂੰ ਪੱਛਮੀ ਬੰਗਾਲ ਦੇ ਪ੍ਰਸਿੱਧ ਸ਼ਹਿਰ ਹਾਵੜਾ ਵਿਖੇ ਮਾਤਾ ਤੇਜ ਕੌਰ ਦੀ ਕੁੱਖੋਂ ਤੇ ਪਿਤਾ ਸ੍ਰ. ਹਰੀ ਸਿੰਘ ਦੇ ਘਰ ਹੋਇਆ। ਬੰਗਾ ਬਸੀ ਕਾਲਜ ਕਲਕੱਤਾ ਤੋਂ 1957 ਵਿਚ ਬੀ.ਏ. ਦੀ ਪੜ੍ਹਾਈ ਕੀਤੀ। ਤਿੰਨ ਸਾਲ ਮਕੈਨੀਕਲ ਦਾ ਡਿਪਲੋਮਾ ਕੋਰਸ ਕਰਕੇ ਭਾਰਤੀ ਰੇਲਵੇ ਵਿਚ ਨੌਕਰ ਹੋ ਗਏ। ਭਾਰਤ ਦੇ ਗ੍ਰਹਿ ਮੰਤਰੀ ਗਿਆਨੀ ਜੈਲ ਸਿੰਘ ਦੀ ਸ਼ਖਸੀਅਤ ਤੋਂ ਪ੍ਰਭਾਵਿਤ ਹੋ ਕੇ ਪੱਤਰਕਾਰਤਾ ਵਿਚ ਕਦਮ ਰੱਖਿਆ ਤੇ ਕੁਲਵਕਤੀ ਪੇਸ਼ਾ ਅਖਤਿਆਰ ਕੀਤਾ। ਆਪ ਬੰਗਲਾ ਦੇਸ਼ ਦੇ ਇਤਿਹਾਸਕ ਗੁਰਦੁਆਰਾ ਸਾਹਿਬ ਦੀ ਸੇਵਾ ਸੰਭਾਲ ਦਾ ਕਾਰਜ ਕਰ ਰਹੇ ਹਨ। ਬੰਗਾਲ ਸਰਕਾਰ ਵਲੋਂ ਬਣਾਏ ਘੱਟ ਗਿਣਤੀ ਕਮਿਸ਼ਨ ਦੇ ਮੈਂਬਰ ਰਹਿ ਚੁੱਕੇ ਹਨ। ਆਪ ਕਲਕੱਤੇ ਵਿਚ ਰੋਜ਼ਾਨਾ ਅਜੀਤ, ਜਗਬਾਣੀ ਤੇ ਪੰਜਾਬੀ ਟ੍ਰਿਬਿਊਨ ਲਈ ਪੱਤਰਕਾਰਤਾ ਕਰ ਚੁੱਕੇ ਹਨ। ਆਪ ਵਲੋਂ ਸੰਪਾਦਨ ਕੀਤੀਆਂ 'ਬੰਗਲਾ ਦੇਸ਼ ਦੇ ਗੁਰਦੁਆਰੇ' ਤੇ 'ਕਾਮਾਗਾਟਾਮਾਰੂ ਤੇ ਬਜ ਬਜ ਘਾਟ' ਘਟਨਾਵਾਂ 'ਤੇ ਚਰਚਿਤ ਪੁਸਤਕਾਂ ਹਨ। ਆਪ ਵਲੋਂ ਕਲਕੱਤਾ ਪ੍ਰੈਸ ਕਲੱਬ ਵਿਚ ਗਿਆਰਾਂ ਸਾਲ ਵਾਈਸ ਪ੍ਰਧਾਨ ਦੀ ਸ਼ਾਨਦਾਰ ਸੇਵਾ ਨਿਭਾਈ ਹੈ। ਕਾਫੀ ਸਮਾਂ ਕਲਕੱਤਾ ਦੇ ਪੰਜਾਬੀ ਅਖਬਾਰ ਦੇਸ਼ ਦਰਪਣ ਤੇ ਨਵੀਂ ਪ੍ਰਭਾਤ ਵਿਚ ਇਕ ਸੰਪਾਦਕ ਵਜੋਂ ਕਾਰਜ ਕੀਤਾ ਹੈ। ਆਪ ਕਲਕੱਤੇ ਦੇ ਪ੍ਰਮੁਖ ਸਿੱਖਾ ਵਿਚ ਰਾਜਸੀ, ਧਾਰਮਿਕ ਤੇ ਸਮਾਜਿਕ ਕਾਰਜ ਵਿਚ ਵਿਸ਼ੇਸ਼ ਥਾਂ ਰਖਦੇ ਹਨ।



**ਗਿਆਨੀ ਨਾਹਰ ਸਿੰਘ ਗੁੱਜਰਵਾਲ :** ਆਪ ਦਾ ਜਨਮ 5 ਸਤੰਬਰ 1892 ਈਸਵੀ ਨੂੰ ਪਿਤਾ ਠਾਕਰ ਸਿੰਘ ਦੇ ਘਰ ਹੋਇਆ। ਪ੍ਰਾਇਮਰੀ ਗੁੱਜਰਵਾਲ ਤੋਂ ਕੀਤੀ। ਸੰਨ 1908 ਵਿਚ ਮਾਲਵਾ ਖਾਲਸਾ ਸਕੂਲ ਵਿਚ ਦਾਖਲ ਹੋ ਗਏ। ਇਸੇ ਸਕੂਲ ਦੀ ਭੁਝੰਗੀ ਸਭਾ ਦੇ ਜਨਰਲ ਸਕੱਤਰ ਹੁੰਦਿਆਂ ਆਪ ਭਾਈ ਸਾਹਿਬ ਭਾਈ ਰਣਧੀਰ ਸਿੰਘ ਦੀ ਸੰਗਤ ਵਿਚ ਆ ਗਏ। ਫਿਰੋਜ਼ਪੁਰ ਛਾਉਣੀ ਗਦਰ ਕੇਸ ਵਿਚ ਆਪ ਨੂੰ ਗ੍ਰਿਫਤਾਰ ਕੀਤਾ ਗਿਆ। 30 ਮਾਰਚ 1916 ਨੂੰ ਸਾਥੀਆਂ ਸਮੇਤ ਉਮਰ ਕੈਦ ਹੋ ਗਈ। 15 ਅਪ੍ਰੈਲ 1919 ਨੂੰ ਰਿਹਾਅ ਹੋਣ ਮਗਰੋਂ ਪਿੰਡ ਗੁਜਰਵਾਲ ਆ ਗਏ। 1920 ਵਿਚ ਗਿਆਨੀ ਦਾ ਇਮਤਿਹਾਨ ਪਾਸ ਕੀਤਾ। ਅਕਤੂਬਰ 1920 ਤੋਂ ਲੈ ਕੇ ਦਸੰਬਰ 1924 ਤਕ ਕੁਰਾਲੀ ਖਾਲਸਾ ਹਾਈ ਸਕੂਲ ਵਿਚ ਪੰਜਾਬੀ ਟੀਚਰ ਦੀ ਨੌਕਰੀ ਕੀਤੀ। ਗਿਆਨੀ ਜੀ ਆਪਣੇ ਸਮੇਂ ਦੇ ਨਾਮਵਰ

ਵਿਦਵਾਨ, ਸਫਲ ਅਧਿਆਪਕ ਤੇ ਪੰਜ ਅਖਬਾਰਾਂ ਦੇ ਐਡੀਟਰ ਰਹੇ। ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦੇ ਨਿਕਟਵਰਤੀ ਹੋਣ ਦਾ ਮਾਣ ਹਾਸਲ ਹੈ। ਪੁਸਤਕ 'ਜੇਲ੍ਹ ਚਿੱਠੀਆਂ' ਜੋ ਚਿੱਠੀਆਂ ਭਾਈ ਸਾਹਿਬ ਨੇ ਆਪ ਨੂੰ ਲਿਖੀਆਂ ਨੂੰ ਅੰਕਿਤ ਕਰਨ ਤੇ ਹੋਰ 40 ਦੇ ਕਰੀਬ ਭਾਈ ਸਾਹਿਬ ਰਚਿਤ ਪੁਸਤਕਾਂ ਦੇ ਲਿਖਵਾਉਣ ਤੇ ਪ੍ਰਕਾਸ਼ਿਤ ਕਰਨ ਦਾ ਸਿਹਰਾ ਵੀ ਆਪ ਸਿਰ ਹੈ। ਆਪ ਵਲੋਂ ਲਿਖੀਆਂ ਪੁਸਤਕਾਂ ਵਿਚੋਂ 'ਆਜ਼ਾਦੀ ਦੀਆਂ ਲਹਿਰਾਂ' ਬਹੁਤ ਮਕਬੂਲ ਹੋਈ ਹੈ। ਪੰਜਾ ਸਾਹਿਬ ਦਾ ਇਤਿਹਾਸ, ਗੁਰਮੁਖ ਬਾਬੇ, ਆਜ਼ਾਦੀ ਦੇ ਮੋਢੀ, ਚੋਹਾਂ ਯੁੱਗਾਂ ਦਾ ਨਿਬੇੜਾ ਤੇ ਮੁਕਤਸਰ ਦਾ ਇਤਿਹਾਸ ਆਪ ਦੀਆਂ ਚੋਣਵੀਆਂ ਪੁਸਤਕਾਂ ਹਨ। ਆਪ ਸਿੱਖ ਲੀਗ ਦੇ ਵੀ ਆਗੂਆਂ ਵਿਚੋਂ ਸਨ। ਆਪ 24 ਅਕਤੂਬਰ 1972 ਨੂੰ ਸੀ.ਐਮ.ਸੀ. ਹਸਪਤਾਲ ਲੁਧਿਆਣਾ ਵਿਖੇ ਪਰਲੋਕ ਸਿਧਾਰ ਗਏ।

**ਹਰਿਦਰਸ਼ਨ ਮੈਮੋਰੀਅਲ ਇੰਟਰਨੈਸ਼ਨਲ ਟਰੱਸਟ, ਕੈਨੇਡਾ**

**# 5858 - 138 Street, ˙urrey, B.C., V 3X 3P3 (Canada)**

ਸਿੱਖ ਧਰਮ, ਸਿੱਖ ਦਰਸ਼ਨ, ਸਿੱਖ ਸੋਚ, ਸਿੱਖ ਇਤਿਹਾਸ ਤੇ ਸਿੱਖ ਵਿਰਾਸਤ

ਨੂੰ ਸਮਰਪਿਤ

ਹਰਿਦਰਸ਼ਨ ਮੈਮੋਰੀਅਲ ਇੰਟਰਨੈਸ਼ਨਲ ਟਰੱਸਟ, ਕੈਨੇਡਾ

ਵੱਲੋਂ

ਪੰਜਾਬੀ ਆਲਮੀ ਜਗਤ

ਨੂੰ

ਗ਼ਦਰ ਲਹਿਰ ਦੀ ਪਹਿਲੀ ਜਨਮ ਸ਼ਤਾਬਦ.

'ਤੇ

ਦਿਲ ਦੀਆਂ ਗਹਿਰਾਈਆਂ 'ਚੋਂ ਸ਼ੁਭ ਇੱਛਾਵਾਂ

---

**ਪੰਜਾਬੀ ਅਦਬੀ ਸੰਗਤ ਲਿਟਰੇਰੀ ਸੁਸਾਇਟੀ ਆਫ਼ ਕੈਨੇਡਾ (ਰਜਿ.)**

**# 5858 - 138 Street, Surrey, B.C, V 3X 3P3 (Canada)**

ਪੰਜਾਬੀ ਅਦਬੀ ਸੰਗਤ ਲਿਟਰੇਰੀ ਸੁਸਾਇਟੀ ਆਫ਼ ਕੈਨੇਡਾ

ਵੱਲੋਂ

ਪੰਜਾਬੀ ਆਲਮੀ ਜਗਤ

ਨੂੰ

ਗ਼ਦਰ ਲਹਿਰ ਦੀ ਪਹਿਲੀ ਜਨਮ ਸ਼ਤਾਬਦੀ

'ਤੇ

ਦਿਲ ਦੀਆਂ ਗਹਿਰਾਈਆਂ ਤੋਂ ਸ਼ੁਭ-ਇੱਛਾਵਾਂ

*ਜਨੂੰਨ ਦੀ ਹੱਦ ਤੱਕ ਫ਼ਰਾਖ਼ ਚਿਤ,*
*ਅਸੂਲਾਂ ਦਾ ਪਾਬੰਦ ਅਤੇ ਸਿੱਕੇਬੰਦ (ਵਿਅਕਤੀ*

ਸ. ਜੈਤੇਗ ਸਿੰਘ ਅਨੰਤ ਇਕ ਵਿਅਕਤੀ ਨਹੀਂ, ਇਕ ਹਸਤੀ ਹੈ। ਦਰਅਸਲ ਇੱਕ ਹਸਤੀ ਤੋਂ ਵੀ ਵੀ ਵੱਧ ਕੇ ਉਹ ਇੱਕ ਸੰਸਥਾ ਹੈ। ਇਹ ਅੰਦਾਜ਼ਾ ਉਨ੍ਹਾਂ ਦੇ ਕੰਮ ਦੀ ਮਿਕਦਾਰ ਅਤੇ ਕੰਮ ਕਰਨ ਦੇ ਅੰਦਾਜ਼ ਤੋਂ ਲਗਾਇਆ ਜਾ ਸਕਦਾ ਹੈ। ਉਨ੍ਹਾਂ ਦੇ ਨੇੜੇ ਰਹਿਣ ਵਾਲੇ ਸ਼ਖ਼ਸ ਭਲੀ ਭਾਂਤ ਜਾਣਦੇ ਹਨ ਕਿ ਉਨ੍ਹਾਂ ਦੇ ਸੁਭਾਉ ਵਿੱਚ ਕਿਸੇ ਭੁਲੇਖੇ, ਟਪਲੇ, ਸ਼ੱਕ ਦਾ ਨਾਮੋ-ਨਿਸ਼ਾਨ ਨਹੀਂ ਹੈ। ਉਹ ਕਦੀ ਵੀ ਕਿਸੇ ਗੱਲ ਜਾਂ ਕੰਮ ਬਾਬਤ ਦੁਬਿਧਾ 'ਚ ਨਹੀਂ ਪੈਂਦੇ। ਦੇਰੀ ਅਤੇ ਆਲਸ ਜਿਹੇ ਉਨ੍ਹਾਂ ਦੇ ਜ਼ਿਹਨੀ ਕੋਸ਼ ਵਿੱਚ ਕੋਈ ਸ਼ਬਦ ਨਹੀਂ ਹਨ। ਸਪਸ਼ਟ ਸੋਚ ਅਤੇ ਸਪਸ਼ਟ ਫੈਸਲਿਆਂ ਦੇ ਉਹ ਆਦੀ ਹਨ। ਉਹ ਆਪਣੀ ਇਸੇ ਸਮਰੱਥਾ ਅਤੇ ਖ਼ੂਬੀ ਕਾਰਨ ਕੇਵਲ ਹੱਥ 'ਤੇ ਸਰ੍ਹੋਂ ਹੀ ਨਹੀਂ ਜਮਾਉਂਦੇ, ਬਲਕਿ ਮਹਿਕ ਦੇ ਫੁੱਲ ਖਿੜਾਉਂਦੇ ਹਨ।

ਬੇਸ਼ੱਕ ਉਹ ਕੈਨੇਡਾ ਦਾ ਪੱਕਾ ਨਿਵਾਸੀ ਹੈ, ਪਰ ਉਸ ਦੀ ਰੂਹ ਤੇ ਦਿਲੋ-ਦਿਮਾਗ ਸ਼ੁੱਧ ਪੰਜਾਬੀ ਹਨ। ਉਸ ਦਾ ਪਾਲਣ ਪੋਸ਼ਣ, ਸਿੱਖ ਸਿਰੜ ਦੀ ਆਧੁਨਿਕ ਮਿਸਾਲ, ਭਾਈ ਸਾਹਿਬ ਰਣਧੀਰ ਸਿੰਘ ਜੀ ਦੇ ਸੰਘਣੇ ਪ੍ਰਭਾਵ ਦੇ ਵਾਤਾਵਰਣ ਵਿੱਚ ਹੋਈਆ ਹੈ। ਇਹੋ ਕਾਰਣ ਹੈ ਕਿ ਉਸ ਵਲੋਂ ਸੰਪਾਦਨ ਕੀਤਾ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ 'ਸਿਮਰਤੀ ਗ੍ਰੰਥ' ਆਪਣੀ ਕਲਾ ਮਈ ਸੰਪਾਦਕੀ ਕੁਠਾਲੀ 'ਚ ਕੁੰਦਨ ਦੀ ਤਰ੍ਹਾਂ ਢਾਲ ਕੇ ਇਕ ਗਹਿਣੇ ਦਾ ਰੂਪ ਦੇ ਕੇ ਖ਼ਾਲਸਾ ਪੰਥ ਦੀ ਝੋਲੀ ਨੂੰ ਸ਼ਿੰਗਾਰਿਆ ਹੈ। ਇਸ ਤਰ੍ਹਾਂ ਜਾਪਦਾ ਹੈ ਕਿ ਉਹ ਹੱਥ 'ਤੇ ਮਹਿਕਦੇ ਫੁੱਲ ਨਹੀਂ ਮਹਿਕਦੀ ਗੁਲਜ਼ਾਰ ਖਿੜਾਉਣ ਦੇ ਆਦੀ ਹਨ। ਉਹ ਅਜਿਹਾ ਹੀਰਾ, ਜੋ ਕਿਸੇ ਕਾਰੀਗਰ ਨੇ ਨਹੀਂ, ਬਲਕਿ ਉਸ ਕਾਦਰ ਨੇ ਤਰਾਸ਼ਿਆ ਹੋਵੇ। ਸ਼ਾਇਦ ਇਸੇ ਕਰਕੇ ਉਸ ਦੀ ਕਿਰਤ ਕਿਸੇ ਕਰਾਮਾਤ ਤੋਂ ਘੱਟ ਨਹੀਂ

-ਅਵਤਾਰ ਸਿੰਘ (ਪ੍ਰੋ.)
ਰਾਮਗੜ੍ਹੀਆ ਕਾਲਜ, ਫਗਵਾੜਾ



ਜੈਤੇਗ ਸਿੰਘ ਅਨੰਤ

ਸ. ਜੈਤੇਗ ਸਿੰਘ ਅਨੰਤ, ਸਿੱਖ ਇਤਿਹਾਸ ਦੇ ਬਿਖਰੇ ਮਣਕਿਆਂ ਦੀ ਮਾਲਾ ਪਰੋਣ ਵਾਲਾ, ਸਿੱਖ ਸਥਿਤੀਆਂ ਦੀ ਸਿਧਾਂਤਕ ਸਮਝ ਰੱਖਣ ਵਾਲਾ, ਪੰਜਾਬ, ਪੰਜਾਬੀ, ਪੰਜਾਬੀਅਤ ਨੂੰ ਸਮਰਪਿਤ ਸਿੱਖ ਕੌਮ, ਸਿੱਖ ਧਰਮ, ਸਿੱਖ ਵਿਚਾਰਾਂ ਤੇ ਗੁਰਸਿੱਖ ਵਿਦਵਾਨਾਂ, ਗੁਰਮਤਿ ਹਮਾਇਤੀਆਂ ਦਾ ਹਮਾਇਤੀ ਸਾਡਾ ਸਿੱਖ ਇਨਸਾਈਕਲੋਪੀਡੀਆ ਹੈ। ਉਨ੍ਹਾਂ ਦਾ ਸਿੱਖੀ ਸਿਰੜ, ਸਿਦਕ, ਲਗਨ, ਮਿਹਨਤ ਸਿੱਖ ਪੰਥ ਦੀਆਂ ਪੈੜਾਂ ਦੀ ਪਹਿਚਾਣ ਨੂੰ ਸਮਰਪਿਤ ਹੈ। ਭਾਵੇਂ ਕਨੇਡਾ ਨਿਵਾਸੀ, ਪਰਵਾਸੀ ਹੈ ਪਰ ਪੰਜਾਬ ਦਾ ਦੀਵਾਨਾ ਸਿੱਖ ਹੈ।

ਹੱਥਲੀ ਵਡਮੁੱਲੀ ਕ੍ਰਿਤ ਅਜ਼ਾਦੀ ਸੰਘਰਸ਼ ਦੇ ਵੇਗਮਈ ਸਿੱਖ ਵਲਵਲੇ ਨੂੰ ਸਮਰਪਿਤ ਮਹਾਨ ਸ਼ਖਸੀਅਤਾਂ ਭਾਈ ਰਣਧੀਰ ਸਿਘ, ਭਾਈ ਬਲਵੰਤ ਸਿੰਘ ਖੁਰਦਪੁਰ, ਬਾਬਾ ਵਿਸਾਖਾ ਸਿੰਘ, ਬਾਬਾ ਨਿਧਾਨ ਸਿੰਘ ਚੁੱਘਾ ਅਤੇ ਹੋਰ ਅਨੇਕਾਂ ਸਮਕਾਲੀ ਸੂਰਮਿਆਂ ਰਾਹੀਂ ਇਸ ਲਹਿਰ ਦੇ ਆਦਰਸ਼ ਨੂੰ ਹਕੀਕੀ ਰੂਪ ਵਿਚ ਆਪਣੀ ਸਚਿੱਤਰ ਫੋਟੋ ਗ੍ਰਾਫੀ ਦੇ ਕਲਾ ਸੁਹਜ ਨਾਲ ਗੁਰਮਤਿ ਚਿੰਤਨ ਦੇ ਵੱਡੇ ਰਹੱਸ ਨਾਲ ਜੋੜਦੀ ਹੈ। ਗ਼ਦਰ ਲਹਿਰ ਸਰਬ ਸਮਿਆਂ ਦਾ ਗੁਰਮਤਿ ਆਵੇਸ਼ ਹੈ। ਜਿਸਨੂੰ ਸਿੱਖ ਇਤਿਹਾਸ ਦੀ ਵੇਦਨਾ ਦੇ ਕੀਰਨੇ ਨਹੀਂ ਸਗੋਂ ਸਿੱਖ ਜਗਤ ਦੀ ਪ੍ਰਚੰਡ ਚੇਤਨਾ ਦੀ ਸਿਖ਼ਰ ਕਿਹਾ ਜਾ ਸਕਦਾ ਹੈ। ਇਹ ਪੁਸਤਕ ਸਿੱਖੀ ਸਤੰਭ ਹੈ। ਮੈਨੂੰ ਪੂਰਨ ਆਸ ਹੈ ਕਿ ਇਹ ਪੁਸਤਕ ਗ਼ਦਰ ਲਹਿਰ ਦੀ ਪੁਨਰ ਪੜਚੋਲ, ਪੁਨਰ ਸਿਰਜਨਾ ਦੇ ਪਰਿਪੇਖ ਹਿੱਤ ਲੁਕੇ ਛਿਪੇ ਪੱਖਾਂ ਨੂੰ ਉਜਾਗਰ ਕਰਦੀ ਪਾਠਕਾਂ ਦੇ ਹੁੰਗਾਰੇ ਦੀ ਕਸਵੱਟੀ 'ਤੇ ਖਰੀ ਉਤਰੇਗੀ। ਇਹ ਮਹਾਨ ਕ੍ਰਿਤ ਸਮੁੱਚੀ ਕੌਮ ਦੀ ਅਮਿੱਟ ਛਾਪ ਹੈ।


**ਡਾ. ਬਲਵਿੰਦਰ ਕੌਰ ਸਿੱਧੂ**

**ਪ੍ਰੋਫੈਸਰ, ਪੋਸਟ ਗ੍ਰੈਜੂਏਟ ਸਟੱਡੀਜ਼ ਵਿਭਾਗ,**

**ਪੰਜਾਬੀ ਯੂਨੀਵਰਸਿਟੀ ਰਿਜਨਲ ਸੈਂਟਰ, ਬਠਿੰਡਾ।**


ਹੱਥਲੀ ਪੁਸਤਕ 'ਗ਼ਦਰ ਲਹਿਰ ਦੀ ਕਹਾਣੀ' ਵਿਚ ਪੰਜਾਬੀਆਂ ਵੱਲੋਂ ਦੇਸ਼ ਦੀ ਅਜ਼ਾਦੀ ਲਈ ਡੋਲ੍ਹੇ ਗਏ ਖ਼ੂਨ ਦੀ ਗਾਥਾ ਨੂੰ ਪਾਠਕਾਂ ਦੇ ਹੱਥਾਂ ਵਿਚ ਪਹੁੰਚਾ ਕੇ ਸ਼ਹੀਦਾਂ ਨੂੰ ਸੱਚੀ ਸ਼ਰਧਾਂਜਲੀ ਦੇ ਰਹੇ ਹਨ। ਇਹ ਸਭ ਕੁਝ ਕਰਨ ਦੀ ਲਗਨ ਨੇ ਸ. ਜੈਤੇਗ ਸਿੰਘ ਅਨੰਤ ਦੇ ਅੰਦਰਲੇ ਨੂੰ ਟਿਕ ਕੇ ਬੈਠਣ ਨਹੀਂ ਦਿੱਤਾ। ਕੈਨੇਡਾ ਵਰਗੀ ਅਰਾਮ-ਪ੍ਰਸਤ ਧਰਤੀ 'ਤੇ ਬਣਾਏ ਆਪਣੇ ਪੱਕੇ ਟਿਕਾਣੇ ਤੋਂ ਫ਼ਕੀਰਾਂ ਵਾਂਗ ਉੱਠ ਤੁਰੇ, ਕੁਝ ਲੱਭਣ ਲਈ, ਕੁਝ ਕਰਨ ਲਈ। ਦੁਨੀਆ ਭਰ ਦੀਆਂ ਲਾਇਬ੍ਰੇਰੀਆਂ ਫਰੋਲ ਮਾਰੀਆਂ। ਪਾਠਕਾਂ ਲਈ ਸਾਹਿਤ ਦੇ ਡੂੰਘੇ ਸਾਗਰਾਂ 'ਚੋਂ ਚੁੱਭੀ ਮਾਰ ਕੇ ਲੱਭ ਲਿਆਏ ਸ਼ਬਦਾਂ ਦੇ ਸੁੱਚੇ ਮੋਤੀ। ਪਰਦੇਸ ਵਿਚ ਬੈਠ ਕੇ ਵੀ ਆਪਣੀ ਮਾਂ-ਬੋਲੀ ਦੀ ਸੁੱਚੀ ਮਹਿਕ ਖਿਲਾਰ ਦਿੱਤੀ।

ਆਪ ਨੇ ਆਪਣੀ ਜ਼ਿੰਦਗੀ ਵਿਚ ਫ਼ੋਟੋ-ਕਲਾਕਾਰ, ਪੱਤਰਕਾਰ ਅਤੇ ਕਾਲਮ ਨਵੀਸ ਤੇ ਲੇਖਕ-ਵਿਦਵਾਨ ਦੇ ਤੌਰ 'ਤੇ ਮਿਹਨਤ ਕਰ ਕੇ ਜੋ ਵਡਮੁੱਲਾ ਗਿਆਨ ਪ੍ਰਾਪਤ ਕੀਤਾ ਹੋਇਆ ਹੈ, ਉਸ ਦਾ ਛਿੱਟਾ ਸਾਰੇ ਸੰਸਾਰ ਵਿਚ ਦੇਣ ਦੇ ਇੱਛੁਕ ਹਨ ਤਾਂ ਕਿ ਇਕ-ਇਕ ਦਾਣੇ ਤੋਂ 100-100 ਦਾਣੇ ਪੈਦਾ ਹੋ ਜਾਣ। ਮਾਂ-ਬੋਲੀ ਦੀ ਸੁਨਹਿਰੀ ਝਲਕ ਵਿਚ ਸਾਰੀ ਦੁਨੀਆ ਦੇ ਪੰਜਾਬੀ ਝੂਮ ਉਠਣ।


**ਸਿਮਰਜੀਤ ਸਿੰਘ**

ਸੰਪਾਦਕ 'ਗੁਰਮਤਿ ਪ੍ਰਕਾਸ਼' ਅਤੇ 'ਗੁਰਮਤਿ ਗਿਆਨ',

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।



ISBN 978-0-9918770-0-3




₹375/- India
$ 20 US, Canada
£ 10 UK

Printed at : JPC Ltd., Mohali. 0172-3047671-73